# ਪੁਰਾਤਨ ਈਰਾਨ

*(ਰੂਹਾਨੀਅਤ ਬਾਬਤ ਜਾਣਨਾ ਇਉਂ ਹੈ ਜਿਵੇਂ ਹਜ਼ਾਰ ਰਾਤਾਂ ਵਿਚੋਂ ਇਕੱਲਿਆਂ ਲੰਘਣਾ ਪਵੇ ਤੇ ਹਰੇਕ ਰਾਤ ਅੱਖ ਦੇ ਪਲਕਾਰੇ ਵਾਂਗ ਗੁਜ਼ਰਦੀ ਜਾਵੇ। – ਖਵਾਜ਼ਾ ਹਸਨ ਸਾਨੀ ਨਿਜ਼ਾਮੀ)*

ਯੋਰਪੀਅਨ ਗੋਰੇ, ਏਸ਼ੀਆ ਦੇ ਸਭਿਆਚਾਰ ਨੂੰ ਪਸੰਦ ਨਹੀਂ ਕਰਦੇ। ਇਸ ਭੂਖੰਡ ਦਾ ਕੋਈ ਧਰਮ ਜੇਕਰ ਉਨ੍ਹਾਂ ਨੂੰ ਪਸੰਦ ਆਇਆ, ਉਹ ਬੁੱਧਮੱਤ ਹੈ। ਕਦੀ ਕਦੀ ਮੈਨੂੰ ਇਉਂ ਵੀ ਲਗਦਾ ਹੁੰਦੈ ਕਿ ਬੁੱਧ ਨੇ ਕਿਉਂਕਿ ਰੱਬ ਦੀ, ਵੈਦਿਕ ਮੱਤ ਦੀ, ਜੈਨ ਮੱਤ ਦੀ ਖਿੱਲੀ ਉਡਾਈ ਸ਼ਾਇਦ ਇਸੇ ਕਾਰਨ ਕਰਕੇ ਗੋਰਿਆਂ ਨੂੰ ਇਹ ਚੰਗਾ ਲਗਦਾ ਹੋਵੇ। ਅਲੰਕਾਰ ਹੈ ਕਿ ਊਠ ਉਪਰ ਜਿਹੜੀਆਂ ਸੋਟੀਆਂ ਲੱਦੀਆਂ ਹੋਈਆਂ ਹਨ, ਉਨ੍ਹਾਂ ਵਿਚੋਂ ਹੀ ਇਕ ਕੱਢ ਕੇ ਊਠ ਦੇ ਜੜ ਦਿਉ ਤੇ ਫੇਰ ਉਸੇ ਉਪਰ ਟੰਗ ਦਿਉ। ਆਪ ਕਾਹਨੂੰ ਭਾਰ ਮਰਨਾ। ਯੋਰਪੀਅਨਾ ਨੇ ਈਰਾਨ ਦਾ ਇਤਿਹਾਸ ਲਿਖਦਿਆਂ ਪੁਰਾਤਨ ਰੋਮਨਾ ਅਤੇ ਯੂਨਾਨੀਆਂ ਦੀਆਂ ਲਿਖਤਾਂ ਨੂੰ ਆਧਾਰ ਬਣਾਇਆ। ਗਜ਼ਬ ਇਹ ਹੋਇਆ ਕਿ ਰੋਮਨਾ ਯੂਨਾਨੀਆਂ ਦੀਆਂ ਨਜ਼ਰਾਂ ਵਿਚ ਈਰਾਨੀ ਬੌਧਿਕ, ਸਿਆਸੀ ਤੇ ਸਾਂਸਕ੍ਰਿਤਕ ਪੱਖੋਂ ਘਟੀਆਂ ਸਨ ਹੀ, ਕੋਰੇ ਜਾਹਲ ਅਰਬ ਬੱਦੂਆਂ ਨੇ ਜਦੋਂ ਈਰਾਨ ਫਤਿਹ ਕੀਤਾ ਤਦ ਉਨ੍ਹਾਂ ਨੇ ਵੀ ਈਰਾਨੀਆਂ ਨੂੰ ਮੂਰਖ, ਗੁੰਗੇ ਤੇ ਬੋਲੇ ਕਾਫਰ ਕਿਹਾ। ਬੋਲੇ ਗੁੰਗੇ ਤਾਂ ਹੋਣੇ ਹੀ ਸਨ, ਉਨ੍ਹਾਂ ਨੂੰ ਅਰਬੀ ਬੋਲੀ ਸਮਝ ਨਹੀਂ ਆਉਂਦੀ ਸੀ। ਅੱਜ ਵੀ ਤੁਰੇ ਜਾਂਦੇ ਕਿਸੇ ਈਰਾਨੀ ਨਾਲ ਅੰਗਰੇਜ਼ੀ ਵਿਚ ਗੱਲ ਕਰਨ ਲੱਗੋ, ਉਹ ਨੀਵੀਂ ਪਾਕੇ ਆਖੇਗਾ ..ਨ ਮੀ ਦਾਨਮ(ਮੈ ਨੀ ਜਾਣਦਾ)। ਇਨ੍ਹਾਂ ਵਰਗੀ ਸ਼ਾਂਤ ਅਤੇ ਸਾਊ ਸਭਿਅਤਾ ਹੋਰ ਨਹੀਂ। ਉਹ ਖੁਦ ਤਾਂ ਸੁਹਣੇ ਹਨ ਹੀ, ਉਨ੍ਹਾਂ ਨੇ ਸੰਸਾਰ ਨੂੰ ਬਿਹਤਰੀਨ ਸੁੰਦਰ ਆਰਟ ਸਿਰਜ ਕੇ ਦਿੱਤਾ। ਫਕੀਰ ਸ਼ਾਇਰਾਂ ਦੀ ਸ਼ਾਇਰੀ, ਫਲਸਫੇ, ਸਾਹਿਤ, ਕੀਮੀਆਗਰੀ, ਮੈਡੀਸਿਨ, ਸ਼ਿਲਪਕਾਰੀ ਅਤੇ ਇਮਾਰਤਸਾਜ਼ੀ ਦੇ ਪ੍ਰਭਾਵ ਕੇਵਲ ਯੋਰਪ ਨੇ ਨਹੀਂ, ਸਾਰੀ ਦੁਨੀਆਂ ਨੇ ਕਬੂਲ ਕੀਤੇ। ਇਸਫੰਦਯਾਰ, ਰੁਸਤਮ, ਸੁਹਰਾਬ, ਦਾਰਾ, ਸਾਈਰਸ, ਨੌਸ਼ੇਰਵਾਂ ਅਤੇ ਅਰਦਸ਼ੀਰ ਆਦਿਕ ਤਾਕਤਵਰ ਬਾਦਸ਼ਾਹ ਹੋਏ। ਈਸਪ ਦੀਆਂ ਕਹਾਣੀਆਂ, ਬੁਲਬੁਲ ਹਜ਼ਾਰ ਦਾਸਤਾਨ, ਅਲਾਦੀਨ, ਹਾਤਮਤਾਈ ਆਦਿਕ ਕਥਾਵਾਂ ਦੁਨੀਆਂ ਦੀ ਹਰੇਕ ਜ਼ਬਾਨ ਵਿਚ ਪੁੱਜੀਆਂ। ਪ੍ਰਸਿੱਧ ਈਰਾਨੀ ਸਲਤਨਤਾਂ ਅਤੇ ਉਨ੍ਹਾਂ ਦੇ ਕੁੱਝ ਸਮਰਾਟ ਇਹ ਹੋਏ ਹਨ :

1. ਆਕਾਮੀਨੀਆਂ ਸਲਤਨਤ – 559-330 ਪੂਰਬ ਈਸਾ, ਪ੍ਰਸਿਧ ਮਹਾਰਾਜੇ – ਸਾਈਰਸ ਮਹਾਨ, ਦਾਰਾ ਪਹਿਲਾ, ਗਿਰਗਿਸ ਪਹਿਲਾ ਤੇ ਦੂਜਾ, ਦਾਰਾ ਦੂਜਾ, ਤੀਜਾ।
2. ਪਾਰਥੀ ਸਲਤਨਤ – 171 ਪੂ. ਈ. ਤੋਂ 224 ਈ. – ਅਰਸੇਕਸ ਪਹਿਲਾ, ਦੂਜਾ, ਫਰਾਤ ਪਹਿਲੇ ਤੋਂ ਪੰਜਵੇਂ ਤੱਕ, ਉਰੋਦਸ ਪਹਿਲਾ, ਦੂਜਾ, ਤੀਜਾ।
3. ਸਾਸਾਨੀ – 224-651 ਈ. ਅਰਦਸ਼ੀਰ ਪਹਿਲਾ, ਦੂਜਾ, ਤੀਜਾ, ਬਹਿਰਾਮ ਪਹਿਲੇ ਤੋਂ ਛੇਵੇਂ ਤੱਕ, ਯਜ਼ਦੀ-ਗਿਰਦ ਪਹਿਲਾ, ਦੂਜਾ, ਖੋਸਰੋ ਪਹਿਲੇ ਤੋਂ ਚੌਥਾ, ਆਖਰੀ ਯਜ਼ਦੀ-ਗਿਰਦ ਤੀਜਾ।
4. ਸਫਾਵਦੀ – 1502-1779 ਈ. – ਸ਼ਾਹ ਇਸਮਾਈਲ, ਮੁਹੰਮਦ ਖੁਦਾਵੰਦ, ਸ਼ਾਹ ਅੱਬਾਸ, ਸੁਲੇਮਾਨ, ਨਾਦਰਸ਼ਾਹ, ਕਰੀਮਖਾਨ ਜ਼ੰਦ।
5. ਕਜਰ – 1794-1925 ਈ. ਆਗਾ ਮੁਹੰਮਦ, ਫਤਿਹ ਅਲੀ, ਮੁਹੰਮਦ, ਅਹਿਮਦ।
6. ਪਹਿਲਵੀ : 1925 ਤੋਂ 1979 ਈ. : ਰਜ਼ਾ ਸ਼ਾਹ ਪਹਿਲਵੀ, ਮੁਹੰਮਦ ਆਰੀਆ ਮਿਹਰ ਪਹਿਲਵੀ।

224 ਈ. ਵਿਚ ਅਰਦਸ਼ੀਰ ਦੀ ਕਮਾਨ ਹੇਠ ਸੈਨਾ ਨੇ ਪਾਰਥੀ ਰਾਜੇ ਅਰਤਾਬ ਚੌਥੇ ਨੂੰ ਹਰਾਕੇ ਸ਼ਹਿਨਸ਼ਾਹ ਦੀ ਉਪਾਧੀ ਪ੍ਰਾਪਤ ਕੀਤੀ। ਉਹ ਪਾਪਕ ਦਾ ਪੋਤਰਾ ਤੇ ਸਸਾਨ ਦਾ ਦੋਹਤਾ ਸੀ। ਸਸਾਨ ਦੇ ਨਾਮ ਤੇ ਹਕੂਮਤ ਕਾਇਮ ਕਰਨ ਵਕਤ ਅਰਦਸ਼ੀਰ ਨੇ ਇਹ ਐਲਾਨਨਾਮਾ ਜਾਰੀ ਕੀਤਾ :

***ਮਜ਼ਦਾ(ਦੇਵਤੇ) ਦਾ ਮੁਰੀਦ, ਪਾਪਕ ਦਾ ਪੋਤਾ, ਜਿਸ ਦਾ ਵੰਸ਼ ਫਰਿਸ਼ਤਿਆਂ ਤੋਂ ਤੁਰਿਆ,***
***ਮੈਂ ਅਰਦਸ਼ੀਰ, ਈਰਾਨੀਆਂ ਅਤੇ ਗ਼ੈਰ-ਈਰਾਨੀਆਂ ਦਾ ਸ਼ਾਹਿ-ਸ਼ਹਿਨਸ਼ਾਹ ਹਾਂ।***

ਇਸ ਖਾਨਦਾਨ ਦੇ ਰਾਜੇ ਖੋਸਰੋ ਦੇ ਸ਼ੀਰੀਂ ਨਾਲ ਇਸ਼ਕ ਦੀ ਕਥਾ ਬੜੀ ਮਕਬੂਲ ਹੋਈ ਸੀ। ਮੁਗਲ ਹਕੂਮਤ ਤੋਂ ਪਹਿਲਾਂ ਵੀ ਭਾਰਤ ਵਿਚ ਈਰਾਨੀ ਸੂਫੀ ਫਕੀਰਾਂ ਦੇ ਦੌਰੇ ਆਮ ਸਨ। ਮਨਸੂਰ ਦੇਰ ਤੱਕ ਇਥੇ ਟਿਕਿਆ। ਐਮ.ਬੀ. ਕਰੀਮੀਆਂ ਨੇ ਆਪਣੀ ਕਿਤਾਬ *ਇੰਡੋ ਈਰਾਨੀਅਨ ਥਾੱਟ* ਦੇ ਮੁਖਬੰਦ ਵਿਚ ਲਿਖਿਆ ਹੈ, ''ਕੇਵਲ ਮੁਸਲਮਾਨ ਨਹੀਂ, ਗਲੀਆਂ ਵਿਚ ਆਮ ਤੁਰਦੇ ਫਿਰਦੇ ਹਿੰਦੂ ਸਿੱਖਾਂ ਨੂੰ ਗੱਲਾਂ ਕਰਦੇ ਦੇਖੋ। ਉਨ੍ਹਾਂ ਦੀ ਜ਼ਬਾਨ ਵਿਚੋਂ ਫਾਰਸੀ ਲਫ਼ਜ਼ਾਂ ਦੀ ਬਾਰਸ਼ ਹੁੰਦੀ ਦੇਖ ਕੇ ਮੈਂ ਜਾਣਿਆਂ ਮੇਰਾ ਸਭਿਆਚਾਰ ਕਿੰਨਾ ਅਮੀਰ ਹੈ। ਮੇਰੇ ਲਈ ਮੁਸ਼ਕਲ ਇਹ ਸੀ ਕਿ ਮੇਰੇ ਤੋਂ ਪਹਿਲਾਂ ਅਲੀ ਅਕਬਰ ਹਿਕਮਤ, ਮੋਹਿਤ ਤਬਾਬਾਈ, ਸੱਯਦ ਫਤਹਉੱਲਾ ਮੋਜਤਬਾਈ ਅਤੇ ਸੱਯਦ ਮੁਹੰਮਦ ਹੁਸੈਨ ਮਸ਼ੇਖ ਫਰੀਦਨੀ ਜਿਹੇ ਦਾਨਸ਼ਵਰ ਹਿੰਦੁਸਤਾਨ ਜਾ ਚੁਕੇ ਹਨ, ਉਨ੍ਹਾਂ ਦੇ ਮੁਕਾਬਲੇ ਮੈਂ ਕੀ ਕਰਨ ਜੋਗਾ ਹਾਂ ? ਸਾਅਦੀ, ਅੱਤਾਰ, ਰੂਮੀ, ਜਾਮੀ, ਹਾਫਿਜ਼, ਇਬਨੇ ਅਰਬੀ, ਸੁਹਰਾਵਰਦੀ ਅਤੇ ਮੁੱਲਾ ਸਦਰ ਦਾ ਪੈਗਾਮ ਹਿੰਦੁਸਤਾਨ ਪੁਚਾਣਾ ਹੈ ਤੇ ਇਥੋਂ ਉਪਨਿਸ਼ਦਾਂ ਦੀ ਰੂਹਾਨੀ ਮਹਿਕ ਈਰਾਨ ਵਿਚ ਲਿਜਾਣੀ ਹੈ। ਅੱਲਾਹ ਮਿਹਰਬਾਨ ਹੋਵੇ ਤਾਂ ਹੋ ਵੀ ਸਕਦੈ ਇਹ ਕੰਮ, ਨਹੀਂ ਤਾਂ ਵੱਡਾ ਜੋਖਮ ਹੈ।''

ਸਾਰੀ ਦੁਨੀਆਂ ਦੇ ਦੇਸਾਂ ਵਿਚੋਂ ਭਾਰਤ ਦੀ ਸਾਂਸਕ੍ਰਿਤਕ ਸਾਂਝ ਜਿੰਨੀ ਵਧੀਕ ਈਰਾਨ ਨਾਲ ਹੈ, ਉੱਨੀ ਹੋਰ ਕਿਸੇ ਨਾਲ ਨਹੀਂ। ਈਰਾਨ ਬਾਬਤ ਗੱਲਾਂ ਕਰਦਿਆਂ ਪ੍ਰੋਫੈਸਰ ਭੂਪਿੰਦਰ ਸਿੰਘ ਨੇ ਕਿਹਾ - ਦੇਸ ਦੀ ਵੰਡ ਨਾਲ ਕੀ ਕੀ ਨੁਕਸਾਨ ਹੋਏ, ਉਨ੍ਹਾਂ ਦਾ ਬਥੇਰਾ ਜ਼ਿਕਰ ਹੋ ਚੁੱਕਾ ਹੈ, ਜਿਸ ਪੱਖ ਵਲ ਕਿਸੇ ਨੇ ਧਿਆਨ ਨਹੀਂ ਦਿੱਤਾ, ਉਹ ਹੈ ਈਰਾਨ ਨਾਲੋਂ ਭੂਗੋਲਕ ਸਾਂਝ ਟੁੱਟਣੀ। ਕਦੀ ਈਰਾਨ ਤੇ ਹਿੰਦੁਸਤਾਨ ਦੀਆਂ ਹੱਦਾ ਸਾਂਝੀਆਂ ਸਨ, ਮੁਸਾਫਰ ਆਉਂਦੇ ਜਾਂਦੇ ਰਹਿੰਦੇ ਜਿਸ ਨਾਲ ਸਭਿਆਚਾਰਾਂ ਦਾ ਵਟਾਂਦਰਾ ਹੁੰਦਾ ਰਹਿੰਦਾ। ਹੁਣ ਇਹ ਮੁੱਕ ਚੁੱਕੈ।''

ਪਰਸਪੋਲਿਸ, ਸੁਸ਼, ਕਸ਼ਾਣ, ਨਿਹਾਵੰਦ ਅੰਜਮ(ਪੱਛਮੀ) ਅਤੇ ਅਸਤ੍ਰਾਬਾਦ(ਉੱਤਰੀ) ਦੀ ਖੁਦਾਈ ਵਿਚੋਂ ਉਹੋ ਵਸਤਾਂ ਅਤੇ ਨਿਸ਼ਾਨੀਆਂ ਨਿਕਲੀਆਂ ਹਨ ਜੋ ਹੜੱਪਾ ਤੇ ਮੋਹਨਜੋਦੜੋ ਸਿੰਧਵਾਦੀ ਦੀ ਖੁਦਾਈ ਵਿਚੋਂ ਮਿਲੀਆਂ। ਮਕਾਨ ਉਸਾਰੀ ਦੀ ਵਿਉਂਤ, ਘਰੇਲੂ ਵਰਤੋਂ ਦੀਆਂ ਵਸਤਾਂ, ਸ਼ਿੰਗਾਰ, ਧਾਰਮਿਕ ਨਿਸ਼ਾਨੀਆਂ, ਹੈਰਾਨੀਜਨਕ ਇਕੋ ਹਨ। ਏਲਮ ਅਤੇ ਹੜੱਪਾ ਵਿਚ ਪੁਜਾਰੀ-ਰਾਜੇ ਦੀ ਹਕੂਮਤ ਸੀ। ਦੋਵੇਂ ਪਾਸੇ ਚੰਦ ਸੂਰਜ ਦੀ ਪੂਜਾ ਹੁੰਦੀ ਸੀ। ਧਰਤੀ ਅਤੇ ਜਲਦੇਵ ਪੂਜੇ ਜਾਂਦੇ। ਬਲਦ, ਸੱਪ, ਸ਼ੇਰ, ਪਿੱਪਲ ਦਾ ਦਰਖਤ ਦੋਵੇਂ ਸਭਿਅਤਾਵਾਂ ਵਿਚ ਪਵਿਤਰ ਸਨ। ਵੈਦਿਕ ਦੇਵ ਵਰੁਣ ਪਾਰਸੀਆਂ ਦਾ ਅਹੁਰਾਮਜ਼ਦਾ ਹੈ। ਰਿਗਵੇਦ ਦਾ ਸੂਤਰ ਹੈ :

*ਪਰਲੇ ਪਾਰ ਦੇ ਅਸਮਾਨ ਤੱਕ ਪੁੱਜ ਜਾਵਾਂ ਤਦ ਵੀ ਮੈਂ ਵਰੁਣ ਦੇਵ ਤੋਂ ਬਾਹਰ ਨਹੀਂ ਜਾ ਸਕਦਾ। ਹਜ਼ਾਰ ਅੱਖਾਂ ਵਾਲੇ ਉਸਦੇ ਦੂਤ, ਸੁਰਗ ਵਿਚੋਂ ਸੰਸਾਰ ਨੂੰ ਦੇਖਦੇ ਰਹਿੰਦੇ ਹਨ। ਮੈਂ ਕਿਸੇ ਨਾਲ ਵਧੀਕੀ ਕੀਤੀ ਹੋਏ, ਹੇ ਵਰੁਣ ਦੇਵ, ਮੈਨੂੰ ਖਿਮਾ ਕਰੀਂ। ਇਸ ਸੰਸਾਰ ਅਤੇ ਅਗਲੇ ਸੰਸਾਰ ਵਿਚ ਤੂੰ ਸਭ ਦਾ ਮਾਲਕ ਹੈਂ।*

ਅਵੇਸਤਾ ਦੇ ਬੋਲ ਹਨ :

*ਉਹ ਸਭ ਪ੍ਰਾਣੀਆਂ ਦਾ ਵਿਧਾਤਾ ਹੈ, ਰੂਹਾਂ ਦਾ ਮਾਲਕ, ਜਹਾਨ ਦਾ ਸਿਰਜਣਹਾਰ। ਅਹੁਰਾਮਜ਼ਦਾ ਸਰਬ ਸ਼ਕਤੀਮਾਨ ਹੈ, ਸਾਹਿਬ ਦਿਮਾਗ ਹੈ, ਨਿਆਂ ਪਾਲਕ, ਸ਼ਾਨਾਮੱਤਾ ਤੇ*

*ਤਬਾਹੀਆਂ ਲਿਆਉਣ ਵਾਲਾ। ਉਸਨੂੰ ਸਭ ਯਾਦ ਹੈ। ਹਰੇਕ ਦੇ ਦਿਲ ਵਿਚ ਉਹ ਗਵਾਹ ਵਾਂਗ ਰਹਿੰਦਾ ਹੈ। ਸਾਰੇ ਉਸ ਦਾ ਪਿਆਰ ਅਤੇ ਮਿਹਰਬਾਨੀ ਲੋੜਦੇ ਹਨ। ਰੌਸ਼ਨੀ ਦੇ ਅਭਿਲਾਖੀਆਂ ਲਈ ਉਹ ਸੂਰਜ ਹੈ। ਉਸੇ ਨੇ ਦੁਨੀਆਂ ਬਣਾਈ, ਪ੍ਰਾਣ ਅਤੇ ਧੜਕਣ ਉਹੀ ਹੈ। ਸੱਚ ਦੇ ਸੰਸਾਰ ਵਿਚ ਵਸਦਾ ਹੈ। ਸਭ ਜੀਵ ਉਸਦੀ ਬੁੱਕਲ ਵਿਚ ਹਨ।*

ਈਰਾਨ ਵਿਚ ਅਸੁਰ (ਅਹੁਰ) ਮਾਇਨੇ ਦੇਵਤਾ (ਫਰਿਸ਼ਤਾ) ਹੈ ਜਦੋਂ ਕਿ ਰਿਗਵੇਦ ਵਿਚ ਅਸੁਰ ਮਾਇਨੇ ਦੈਂਤ। ਵੇਦ ਵਿਚ ਦੇਵਤੇ ਨੂੰ ਸੁਰ ਕਿਹਾ ਹੈ। ਪਾਰਸੀਆਂ ਦੀ ਆਸ਼ਾ, ਵੈਦਿਕ ਪਰੰਪਰਾ ਦੀ ਰਿਤ ਹੈ। ਵੇਦ ਵਿਚ ਜਿਸ ਦੇਵਤੇ ਦਾ ਨਾਮ ਮਿੱਤਰ ਹੈ, ਉਹੋ ਈਰਾਨੀਆਂ ਦਾ ਮਿਥਰ ਹੈ ਤੇ ਦੋਵੇਂ ਇਕੋ ਜਿਹੇ ਗੁਣਾ ਵਾਲੇ ਹਨ। ਰਿਗਵੇਦ ਦੇ ਤਾਕਤਵਰ ਦੇਵ ਇੰਦਰ ਨੂੰ ਅਵੇਸਤਾ ਦੈਂਤ ਮੰਨਦੀ ਹੈ। ਈਰਾਨੀ ਗਾਥਾ ਵਿਚ ਅਜ਼ਰ ਨਾਮ ਦਾ ਦੇਵ ਬਾਦ ਵਿਚ ਅਤਰ ਤੇ ਆਧੁਨਿਕ ਫਾਰਸੀ ਵਿਚ ਆਤਸ਼ ਹੋ ਗਿਆ। ਵੇਦ ਦਾ ਅਗਨੀ ਦੇਵਤਾ ਹੂਬਹੂ ਪਾਰਸੀਆਂ ਦਾ ਅਜ਼ਰ ਹੈ।

ਵੈਦਿਕ ਰਿਸ਼ੀ ਨੇ ਲਿਖਿਆ - ਅਗਨੀ ਦੇ ਕਈ ਰੂਪ ਹਨ। ਧਰਤੀ ਦੀ ਅਗਨੀ ਆਕਾਸ਼ ਦੀ ਬਿਜਲੀ ਹੈ। ਲਕੜੀ ਦੇ ਟੁਕੜੇ ਰਗੜੋ, ਉਹੋ ਆਕਾਸ਼ੀ ਅਗਨੀ ਧਰਤੀ ਉਪਰ ਉੱਤਰ ਆਉਂਦੀ ਹੈ ਜਿਵੇਂ ਦੋ ਪ੍ਰੇਮੀ ਬੱਦਲਾਂ ਵਿਚੋਂ ਹੇਠਾਂ ਉਤਰੇ ਹੋਣ। ਅਗਨੀ ਫਿਰ ਪਾਣੀ ਵਿਚ ਚਲੀ ਜਾਂਦੀ ਹੈ, ਫਿਰ ਅਕਾਸ਼ੀ ਨਛੱਤਰਾਂ ਵਿਚ, ਜਿਥੋਂ ਫਿਰ ਬੱਦਲਾਂ ਵਿਚ ਪਰਤਦੀ ਹੈ। ਆਦਮੀ ਵਿਚਲਾ ਤਾਪ ਅਤੇ ਜੀਵਨ ਇਹੋ ਹੈ। ਜੀਵਨਧਾਰਾ ਤੇ ਅਮਰਤੱਤ ਦਾ ਕੇਂਦਰ ਇਹੋ ਹੈ।

ਈਰਾਨੀ ਆਤਸ਼ ਦੇ ਪੰਜ ਰੂਪ ਹਨ - 1. ਬ੍ਰਿਜਸ਼ਬਾਹੂ (ਬਹਿਰਾਮ, ਆਮ ਦ੍ਰਿਸ਼ਟਮਾਨ ਅੱਗ), 2. ਬਾਹੂ ਫਰਯਾਨ (ਜੀਵਾਂ ਵਿਚਲਾ ਨਿੱਘ), 3. ਉਰਵਸਾਸਤ (ਲੱਕੜ ਰਗੜਨ ਤੋਂ ਪੈਦਾ ਹੋਈ ਅੱਗ), 4. ਵਜਿਸਤ (ਬਿਜਲੀ), 5. ਸਪਨਿਸ਼ਤ (ਅਮਰਤਵ ਤੋਂ ਅਮਰਤਵ ਤਕ ਬਲਦੀ ਅੱਗ)।

ਅਵੇਸਤਾ ਅਤੇ ਰਿਗਵੇਦ ਵਿਚ ਦੇਵਤਿਆਂ ਦੀਆਂ ਮੂਰਤੀਆਂ ਬਣਾਉਣ ਦਾ ਜ਼ਿਕਰ ਨਹੀਂ ਪਰ ਮੰਦਰਾਂ ਵਿਚ ਅਖੰਡ ਅਗਨੀ ਬਲਦੀ ਰੱਖਣ ਦਾ ਦੋਵੇਂ ਸਭਿਆਚਾਰਾਂ ਵਿਚ ਰਿਵਾਜ ਸੀ। ਜਿਸਨੂੰ ਪਾਰਸੀ ਪਵਿੱਤਰ ਆਤਿਸ਼ ਆਖਦੇ, ਉਹੋ ਵੈਦਿਕ ਪੁਜਾਰੀਆਂ ਲਈ ਜੋਤ ਸੀ।

ਨੌਸ਼ੇਰਵਾਂ ਬਾਦਸ਼ਾਹ ਨੇ ਆਪਣੇ ਵਜ਼ੀਰ ਬੁਰਜ਼ੋ ਨੂੰ ਹਿੰਦੁਸਤਾਨ ਵਿਚ ਭੇਜਿਆ ਕਿ ਉਥੋਂ ਅੰਮ੍ਰਿਤ ਲੈ ਕੇ ਆਏ ਤਾਂ ਕਿ ਬਾਦਸ਼ਾਹ ਅਮਰ ਹੋ ਜਾਏ। ਨੌਸ਼ੇਰਵਾਂ ਨੂੰ ਵਾਪਸ ਜਾਕੇ ਉਸਨੇ ਪੰਚਤੰਤਰ ਦਾ ਫਾਰਸੀ ਅਨੁਵਾਦ ਪੇਸ਼ ਕੀਤਾ।

ਪੁਰਾਤਨ ਈਰਾਨੀ ਸਲਤਨਤ ਆਕਾਮੀਨੀਆਂ ਨੇ ਸੰਸਾਰ ਦੇ ਵੱਡੇ ਹਿੱਸੇ ਉਪਰ ਕਬਜ਼ਾ ਕਰ ਲਿਆ ਸੀ। ਮਿਸਰ ਤੋਂ ਲੈਕੇ ਭਾਰਤ ਤੱਕ, ਦੱਖਣੀ ਰੂਸ ਤੋਂ ਲੈਕੇ ਹਿੰਦ ਮਹਾਂਸਾਗਰ ਤੱਕ ਅਤੇ ਕਈ ਯੋਰਪੀ ਦੇਸਾਂ ਉਪਰ ਕਬਜ਼ਾ ਕਰਕੇ ਉਨ੍ਹਾਂ ਨੇ ਆਲਮੀ ਸਟੇਟ ਸਥਾਪਤ ਕਰ ਲਈ ਸੀ। ਵਿਸ਼ਵ ਸਭਿਅਤਾ ਦੇ ਇਤਿਹਾਸ ਵਿਚ ਅਜਿਹਾ ਕਰਨ ਵਾਲੀ ਪਹਿਲੀ ਕੌਮ ਈਰਾਨੀ ਸੀ। ਇਸ ਪਿਛੋਂ ਪਾਰਥੀ ਸਾਮਰਾਜ ਦਾ ਪੰਜ ਸਦੀਆਂ ਰਾਜ ਰਿਹਾ। ਸਤਾਹਰਵੀਂ ਸਦੀ ਦੇ ਮੱਧ ਵਿਚ ਅਰਬਾਂ ਨੇ ਈਰਾਨ ਅਤੇ ਮੈਸੋਪੋਟਾਮੀਆਂ ਉਪਰ ਕਬਜ਼ਾ ਕਰਕੇ ਇਸਲਾਮ ਦਾ ਝੰਡਾ ਗੱਡਿਆ।

ਦੁਨੀਆਂ ਦੇ ਵਡੇ ਹਿੱਸੇ ਉਪਰ ਲੰਮਾਂ ਸਮਾਂ ਹਕੂਮਤ ਇਸ ਕਰਕੇ ਥਿਰ ਰਹੀ ਕਿਉਂਕਿ ਉਦੋਂ ਵੀ ਅੱਜ ਵੀ ਈਰਾਨੀ ਵਿਹਾਰਕ ਤੌਰ ਤੇ ਚੰਗੇ ਹਨ। ਉਹ ਦੂਜੀਆਂ ਕੌਮਾਂ ਦੇ ਸਭਿਆਚਾਰਾਂ ਦਾ ਨਿਰਾਦਰ ਨਹੀਂ ਕਰਦੇ। ਜਬਰਨ ਆਪਣਾ ਧਰਮ ਤੇ ਬੋਲੀ ਨਹੀਂ ਠੋਸੀ। ਉੱਤਰੀ ਈਰਾਨ ਵਿਚ ਅੱਜ ਤੱਕ ਤਖਤਿ ਸੁਲੇਮਾਨ, ਅਦੂਰ ਗੁਨਸ਼ਾਸਪ ਵਿਖੇ ਪਾਰਸੀਆਂ ਦੀ ਪਵਿੱਤਰ ਅਗਨਜੋਤ ਜਲ ਰਹੀ ਹੈ। ਮਨੁੱਖਤਾ ਦੇ ਇਤਿਹਾਸ ਵਿਚ ਪੱਕੀਆਂ ਸੜਕਾਂ ਪਹਿਲੀ ਵਾਰ ਈਰਾਨੀਆਂ ਨੇ ਬਣਾਈਆਂ ਤੇ ਕੌਮੀ ਡਾਕ ਸੇਵਾ ਸ਼ੁਰੂ ਕੀਤੀ। ਜਿਸ ਰਾਹ ਨੂੰ ਅੱਜ ਰੇਸ਼ਮੀ ਸ਼ਾਹਰਾਹ *(Silk Road)* ਕਰਕੇ ਜਾਣਿਆ ਜਾਂਦਾ ਹੈ।। ਉਹ ਈਰਾਨੀਆਂ ਨੇ ਬਣਾਈ ਸੀ ਜੋ ਚੀਨ ਤੋਂ ਲੈਕੇ ਪਰਸ਼ੀਆ ਰਾਹੀਂ ਲੰਘਦੀ ਹੋਈ ਏਸ਼ੀਆ ਦੇ ਕੇਂਦਰ ਤੱਕ ਜਾਂਦੀ ਸੀ। ਚੋਰਸ ਕਮਰਿਆਂ ਦੀਆਂ ਕੰਧਾਂ ਉਪਰ ਗੋਲ ਗੁੰਬਦ ਦੀ ਛੱਤ ਪਹਿਲੀ

ਵਾਰ ਈਰਾਨੀਆਂ ਨੇ ਬਣਾਈ। ਸਾਰੀ ਦੁਨੀਆਂ ਤੋਂ ਦਾਰਸ਼ਨਿਕ, ਤਾਰਾ ਵਿਗਿਆਨੀ, ਹਕੀਮ ਅਤੇ ਇੰਜਨੀਅਰ ਵਿਦਿਆ ਪ੍ਰਾਪਤ ਕਰਨ ਲਈ, ਨੌਕਰੀਆਂ ਕਰਨ ਲਈ ਉਥੇ ਜਾਂਦੇ ਸਨ।

ਈਰਾਨੀਆਂ ਵਾਸਤੇ ਜਾਹਲ*(barbarian))* ਲਫਜ਼ ਦੀ ਵਰਤੋਂ ਪਹਿਲੀ ਵਾਰੀ ਯੂਨਾਨੀਆਂ ਨੇ 490 ਪੂ.ਈ. ਤੇ 480 ਪੂ.ਈ. ਦੋ ਵਡੇ ਯੁੱਧਾਂ ਦੌਰਾਨ ਕੀਤੀ ਸੀ ਤੇ ਪਿਛੋਂ ਇਹ ਲਫਜ਼ ਉਹ ਹਰੇਕ ਗ਼ੈਰ ਯੂਨਾਨੀ ਬੰਦੇ ਲਈ ਵਰਤਦੇ ਰਹੇ।

ਅੱਜ ਦੇ ਈਰਾਨ ਦੇਸ ਦੇ ਉਤਰ ਪੂਰਬ ਵਲੋਂ ਅਲਬੁਰਜ ਪਰਬਤ ਹਨ ਜਿਨ੍ਹਾਂ ਵਿਚ ਦਮਵੰਦ 5610 ਮੀਟਰ ਉਚਤਮ ਚੋਟੀ ਹੈ, ਧੁਰ ਪੂਰਬ ਵੱਲ ਦੋ ਵੱਡੇ ਮਾਰੂਥਲ ਦਸ਼ਤ-ਇ-ਕਾਵਿਰ ਅਤੇ ਦਸ਼ਤਿਲੂਤ ਹਨ। ਕੈਸਪੀਅਨ ਸਾਗਰ ਦੇ ਮੈਦਾਨਾ ਵੱਲ ਚੰਗੀ ਖੇਤੀ ਹੁੰਦੀ ਹੈ ਤੇ ਸੁਹਣੀਆਂ ਚਰਾਂਦਾਂ ਵਿਚ ਪਸ਼ੂ ਪਾਲਣ ਦਾ ਕਾਰੋਬਾਰ ਹੁੰਦਾ ਹੈ। ਉਤਰੀ ਈਰਾਨ ਦਾ ਤਾਪਮਾਨ ਬਹੁਤ ਠੰਢਾ ਹੋ ਜਾਂਦਾ ਹੈ ਤੇ ਦੱਖਣ ਦਾ ਬਹੁਤ ਗਰਮ, ਜੋ ਕਈ ਵਾਰ ਸਹਿਣ ਕਰਨਯੋਗ ਨਹੀਂ ਹੁੰਦਾ।

ਪੂਰਬੀ ਈਰਾਨ, ਯਾਨੀ ਕਿ ਹੁਣ ਪਾਕਿਸਤਾਨ ਦੇ ਨਾਲ ਲਗਦਾ ਹਿੱਸੇ ਉਪਰ ਮੋਰੀਆ ਵੰਸ ਵੀ ਕਾਬਜ ਹੋ ਗਿਆ ਸੀ।

ਮੱਧਕਾਲ ਵਿਚ ਜਦੋਂ ਅਰਬਾਂ ਨੇ ਈਰਾਨ ਫਤਿਹ ਕਰਕੇ ਪਾਰਸੀਆਂ ਨੂੰ ਜਬਰਨ ਮੁਸਲਮਾਨ ਬਣਾਉਣਾ ਸ਼ੁਰੂ ਕਰ ਦਿਤਾ ਤਾਂ ਉਹ ਈਰਾਨੀ ਜਿਨ੍ਹਾਂ ਨੂੰ ਇਸਲਾਮ ਕਬੂਲ ਨਹੀਂ ਸੀ, ਹਜ਼ਾਰਾਂ ਦੀ ਗਿਣਤੀ ਵਿਚ ਭਾਰਤ ਵੱਲ ਤੁਰ ਪਏ। ਇਥੇ ਉਨ੍ਹਾਂ ਨੂੰ ਸ਼ਰਣ ਮਿਲੀ। ਪਵਿਤਰ ਜੋਤ ਉਹ ਆਪਣੇ ਨਾਲ ਲਿਆਏ ਸਨ ਜਿਸ ਨਾਲ ਉਨ੍ਹਾਂ ਨੇ ਆਤਸ਼ਿ ਦੇਦਗਾਹ (ਅਗਨ ਮੰਦਰ) ਉਸਾਰਿਆ। ਗੁਜਰਾਤ ਅਤੇ ਮਹਾਂਰਾਸ਼ਟਰ ਵਿਚ ਇਨ੍ਹਾਂ ਦੀ ਵਧੀਕ ਗਿਣਤੀ ਉਸ ਵੇਲੇ ਦੇ ਵਸੇਬੇ ਕਾਰਨ ਹੈ। ਈਰਾਨ ਦੇ ਪੁਰਾਤਨ ਸਿਕਿਆਂ ਉਪਰ ਇਕ ਪਾਸੇ ਮਹਾਰਾਜੇ ਦੀ ਤਸਵੀਰ ਹੈ ਦੂਜੇ ਪਾਸੇ ਰਾਣੀ ਜਾਂ ਪੁਜਾਰੀ ਅਗਨੀ ਦੇਵ ਅੱਗੇ ਪਸ਼ੂਬਲੀ ਦਿੰਦੇ ਦਿਖਾਏ ਹਨ।

ਰੋਮਨਾ ਅਤੇ ਯੂਨਾਨੀਆਂ ਨਾਲ ਈਰਾਨ ਦੀ ਟੱਕਰ ਨਿਰੰਤਰ ਰਹੀ। ਰੋਮਨ ਬਾਦਸ਼ਾਹ ਕੁੰਸਤਾਂਤਿਨ ਪਹਿਲੇ (307–337 ਈ. ਸ਼ਾਸਨ ਕਾਲ) ਨੇ ਐਲਾਨ ਕਰ ਦਿਤਾ ਕਿ ਉਹ ਮਸੀਹੀ ਧਰਮ ਦੀ ਰਾਖੀ ਕਰੇਗਾ। ਇਸ ਨਾਲ ਈਸਾਈਆਂ ਵਿਚ ਆਤਮ ਵਿਸ਼ਵਾਸ ਪੈਦਾ ਹੋਣ ਲੱਗਾ। ਹੁਣ ਤੱਕ ਉਹ ਯਹੂਦੀਆਂ ਤੋਂ ਕੁੱਟ ਖਾਂਦੇ ਆਏ ਸਨ। ਉਨ੍ਹਾਂ ਨੂੰ ਅਪਣੀ ਈਸਾਈ ਪਛਾਣ ਉਪਰ ਫਖਰ ਹੋਣ ਲੱਗਾ। ਉਨ੍ਹਾਂ ਦਾ ਪਸਾਰ ਈਰਾਨ ਵਲ ਵਧਣ ਲੱਗਾ। ਸਾਲ 410 ਈ. ਵਿਚ ਈਸਾਈਆਂ ਦੇ ਇਕ ਧੜੇ ਨੇ ਜਦੋਂ ਪਾਰਸੀਆਂ ਦੇ ਅਗਨੀ ਮੰਦਰ ਢਾਹੁਣ ਦਾ ਯਤਨ ਕੀਤਾ ਤਾਂ ਈਰਾਨੀ ਹਕੂਮਤ ਨੇ ਸਾਰੇ ਧਾੜਵੀ ਫਾਹੇ ਲਾ ਦਿਤੇ। ਰੋਮਨ ਜਦੋਂ ਕਦੀ ਈਰਾਨ ਉਪਰ ਹਮਲਾ ਕਰਦੇ, ਉਨ੍ਹਾਂ ਦਾ ਮੁਕਾਬਲਾ ਤਾਂ ਕਰਨਾ ਹੀ ਹੁੰਦਾ, ਈਰਾਨੀ ਲੋਕ, ਈਰਾਨ ਵਿਚ ਵਸਦੇ ਈਸਾਈਆਂ ਨੂੰ ਵੀ ਮਾਰ ਦਿੰਦੇ ਕਿਉਂਕਿ ਈਰਾਨੀਆਂ ਵਾਸਤੇ ਉਹ ਰੋਮਨ ਪੱਖੀ ਹੁੰਦੇ ਸਨ।

ਵੇਦ ਅਤੇ ਅਵੇਸਤਾ ਵਿਚ ਮੂਰਤੀ ਪੂਜਾ ਗ਼ਾਇਬ ਹੈ ਪਰ ਦੋਵਾਂ ਵਿਚ ਅਗਨੀ ਪੂਜਾ ਕਾਇਮ ਹੈ। ਵੈਦਿਕ ਪਰੰਪਰਾ ਵਿਚ ਜਦੋਂ ਪੁਜਾਰੀ ਨੇ ਬੁੱਤ ਪੂਜਾ ਆਰੰਭ ਕਰ ਦਿਤੀ ਤਦ ਇਸ ਦੇ ਵਿਰੋਧ ਵਿਚ ਬੁੱਧ ਮੱਤ ਆਇਆ। ਇਵੇਂ ਈਰਾਨੀ ਪੁਜਾਰੀਆਂ ਦੇ ਕਰਮਕਾਂਡ ਵਿਰੁੱਧ 216 ਈ. ਵਿਚ ਮਾਨੀ ਪੈਦਾ ਹੋਇਆ। ਮਾਨੀ ਦੋ ਸਾਲ ਭਾਰਤ ਵਿਚ ਰਿਹਾ ਸੀ ਤੇ ਇਥੋਂ ਬੁੱਧ ਮੱਤ ਤੋਂ ਪ੍ਰਭਾਵਿਤ ਹੋਕੇ ਗਿਆ ਸੀ। ਮਾਨੀਵਾਦ ਬੋਧ ਬੱਤ ਦਾ ਈਰਾਨੀ ਰੂਪ ਹੈ ਜੋ ਉਥੇ ਪ੍ਰਵਾਨ ਨਾ ਹੋਇਆ। ਸਾਲ 277 ਈ. ਵਿਚ ਮਾਨੀ ਨੂੰ ਫਾਹੇ ਚਾੜ੍ਹ ਦਿਤਾ ਗਿਆ।

ਰਗੋਜ਼ਿਨ ਅਪਣੀ ਕਿਤਾਬ *ਸਟੋਰੀ ਆਵ ਮੇਦੀਆ, ਬੇਬੀਲਾਨ ਐਂਡ ਪਰਸ਼ੀਆ* ਵਿਚ ਲਿਖਦਾ ਹੈ, ''ਜਦੋਂ ਅਸੀਂ ਈਰਾਨ ਦੇ ਲੋਕਾਂ ਨਾਲ ਵਾਬਸਤਾ ਹੁੰਦੇ ਹਾਂ ਤਾਂ ਉਨ੍ਹਾਂ ਨੂੰ ਪੁਰਾਣੇ ਭਾਰਤੀ ਭਰਾਵਾਂ ਨਾਲੋਂ ਨਿਖੇੜਨਾ ਅਸੰਭਵ ਹੈ। ਪੁਰਾਤਨ ਏਸ਼ੀਆਈ ਦਰਖਤ ਦੇ ਇਹਨਾ ਦੋ ਟਾਹਣਾ ਵਿਚ ਇਕੋ

ਜੀਵਨ ਰਸ ਪ੍ਰਵਾਹਿਤ ਹੋ ਰਿਹਾ ਹੈ, ਇਕ ਟਾਹਣ ਦਾ ਅਧਿਐਨ ਕਰੋ, ਦੂਜੇ ਦਾ ਅਧਿਐਨ ਆਪਣੇ ਆਪ ਹੋ ਜਾਂਦਾ ਹੈ, ਦੋਵੇਂ ਸਮਾਨੰਤਰ ਤੁਰਦੇ ਆਏ ਹਨ।''

ਹੁਣ ਅਸੀਂ ਦੇਖਾਂਗੇ ਕਿ ਜਿਹੜੇ ਈਰਾਨੀ ਸਹਿਜੇ ਸਹਿਜੇ ਬਿਹਤਰੀਨ ਸਭਿਅਕ ਹੋਣ ਦਾ ਦਾਅਵਾ ਕਰਨ ਲੱਗੇ ਕਿਸੇ ਸਮੇਂ ਵਾਕਈ ਉਸੇ ਪਰਕਾਰ ਗੰਵਾਰ ਸਨ ਜਿਵੇਂ ਦਰਾਵੜਾਂ ਦੇ ਮੁਕਾਬਲੇ ਸਿੰਧ ਵਾਦੀ ਵਿਚ ਆ ਘੁਸੇ ਆਰੀਆ ਲੋਕ। ਈਰਾਨੀਆਂ ਤੋਂ ਪਹਿਲੋਂ ਸੁਮੇਰੀਅਨ ਸਭਿਅਤਾ ਕਿੰਨੀ ਸ਼ਾਨਦਾਰ ਸੀ, ਇਸ ਲੇਖ ਵਿਚ ਉਸਦਾ ਵਿਸਥਾਰ ਦਰਜ ਹੈ।

ਸਕੂਲ ਦੇ ਦਿਨਾ ਤੋਂ ਦੋ ਸਭਿਅਤਾਵਾਂ ਬਾਰੇ ਸੁਣਦਾ ਪੜ੍ਹਦਾ ਆਇਆ, ਇਕ ਸਿੰਧਵਾਦੀ, ਦੂਜੀ ਮੀਸੋਪੋਟਾਮੀਆਂ। ਦੋਵੇਂ ਤਕਰੀਬਨ ਪੰਜ ਹਜ਼ਾਰ ਸਾਲ ਪੁਰਾਣੀਆਂ ਤੇ ਦੋਵੇਂ ਅਮੀਰ, ਹਜ਼ਾਰਾਂ ਮੀਲਾਂ ਦੀਆਂ ਦੂਰੀਆਂ ਹੋਣ ਦੇ ਬਾਵਜੂਦ ਦੋਵਾਂ ਸਭਿਅਤਾਵਾਂ ਦੇ ਵਸਨੀਕਾਂ ਵਿਚਕਾਰ ਤਾਲਮੇਲ, ਔਣ ਜਾਣ ਸੀ। ਪੰਜ ਹਜ਼ਾਰ ਸਾਲ ਦਾ ਸਮਾਂ ਇਤਿਹਾਸਕ ਤੌਰ ਉਤੇ ਨਿਸ਼ਚਿਤ ਨਹੀਂ, ਦਰਅਸਲ ਇੰਨੇ ਕੁ ਅਰਸੇ ਤੱਕ ਦਾ ਅਧਿਐਨ ਹੋ ਚੁਕਾ ਹੈ, ਹੋਰ ਡੂੰਘੀ ਖੁਦਾਈ ਤੋਂ ਹੋਰ ਪੁਰਾਤਨ ਨਿਸ਼ਾਨੀਆਂ ਲੱਭੀਆਂ ਜਾ ਰਹੀਆਂ ਹਨ। ਵਧੀਕ ਅਧਿਐਨ ਮੀਸੋਪੋਟਾਮੀਆਂ ਦਾ ਹੋਇਆ, ਇਸ ਕਰਕੇ ਇਹ ਸਿੰਧਵਾਦੀ ਦੀ ਸਭਿਅਤਾ ਨਾਲੋ ਵਧੀਕ ਸਿੱਖਿਅਤ ਲੱਗਣ ਲੱਗ ਪਈ ਹੈ। ਸਿੰਧਵਾਦੀ ਦੇ ਅੱਖਰਾਂ ਦਾ ਅਜੇ ਤੱਕ ਬੋਧ ਨਹੀਂ ਹੋਇਆ, ਮੀਸੋਪੋਟਾਮੀਆਂ ਦੇ ਅੱਖਰ ਪੜ੍ਹ ਲਏ ਗਏ ਹਨ। ਦੋਵੇਂ ਸਭਿਅਤਾਵਾਂ ਦਾ ਮੁਢਲਾ ਅਧਿਐਨ ਅੰਗਰੇਜ਼ਾਂ ਨੇ ਕੀਤਾ ਤੇ ਜਿਥੇ ਉਹ ਖੁਦਾਈ ਛੱਡ ਕੇ ਗਏ, ਪਾਕਿਸਤਾਨ ਤੇ ਹਿੰਦੂਸਤਾਨ ਨੇ ਸਿੰਧ ਵਾਦੀ ਵਲ ਉਸਤੋਂ ਅੱਗੇ ਕੋਈ ਧਿਆਨ ਨਹੀਂ ਦਿਤਾ। ਮੀਸੋਪੋਟਾਮੀਆਂ ਦੀ ਖੁਦਾਈ ਅੰਗਰੇਜਾਂ ਨੇ ਛੱਡੀ ਤਾਂ ਅਮਰੀਕਾ ਨੇ ਜਾਰੀ ਰੱਖੀ। ਵਕਤ ਦੀ ਸ਼ਤਰੰਜ ਕੇਹੀ ਅਜੀਬ, ਅਮਰੀਕਾ ਲੱਖਾਂ ਡਾਲਰ ਇਸ ਸਭਿਅਤਾ ਦੀ ਖੋਜ ਉਪਰ ਖਰਚਦਾ ਰਿਹਾ, ਈਰਾਕ ਦਾ ਪੁਰਾ-ਅਜਾਇਬ ਘਰ, ਈਰਾਕ ਉਤੇ ਹਮਲੇ ਦੌਰਾਨ ਅਮਰੀਕਣ ਬੰਬਾਂ ਰਾਹੀਂ ਤਬਾਹ ਹੋਇਆ। ਪ੍ਰੀਤਮ ਸਿੰਘ ਸਫੀਰ ਦਾ ਸ਼ਿਅਰ ਹੈ–

*ਪਾਪ ਦਾ ਸੋਹਿਲਾ ਸਦਾ ਪੈਗੰਬਰੀ ਕਰਦਾ ਰਿਹਾ।*
*ਸੈਆਂ ਵਾਰੀ ਰੋਕਿਆ, ਨਾ ਰੁਕ ਸਕਿਆ ਆਦਮੀ,*
*ਚੁਕ ਚੁਕ ਕੇ ਕਦਮ ਅਪਣੇ ਅਪਣੇ ਓਸੇ ਰਾਹ ਧਰਦਾ ਰਿਹਾ।*

ਮੀਸੋ ਸਾਇਨੇ ਮਿਡਲ, ਵਿਚਕਾਰਲਾ, ਪੋਟੋਮਸ ਮਾਇਨੇ ਦਰਿਆ, ਦੋ ਦਰਿਆਵਾਂ ਦਜਲਾ ਅਤੇ ਫਰਾਤ ਵਿਚਕਾਰਲੀ ਧਰਤੀ। ਪੰਜਾਬੀ ਵਿਚ ਮੀਸੋਪੋਟਾਮੀਆਂ ਸ਼ਬਦ ਦਾ ਸਹੀ ਅਨੁਵਾਦ ਦੋਆਬਾ ਹੈ। ਇਹ ਅਜੋਕੇ ਬਗਦਾਦ, ਕੁਵੈਤ ਅਤੇ ਸੀਰੀਆ ਮਾਰੂਥਲ ਦੇ ਵਿਚਕਾਰਲੀ ਥਾਂ ਹੈ। ਯੋਰਪੀਅਨਾ ਨੇ ਇਨ੍ਹਾਂ ਦੋ ਦਰਿਆਵਾਂ ਦੇ ਨਾਮ Euphrates(ਫਰਾਤ) ਅਤੇ Tigris(ਦਜਲਾ) ਲਿਖੇ ਹਨ। ਉਤੱਰੀ ਈਥੋਪੀਆ ਦੀ ਪੁਰਾਣੀ ਬੋਲੀ ਦਾ ਨਾਮ ਤਿਗਰੀਨੀਆਂ(Tigrinya) ਹੈ। ਇਜ਼ਰਾਈਲ, ਲੈਬਨਾਨ, ਸੀਰੀਆ, ਜਾਰਡਨ, ਈਰਾਕ ਇਸ ਸਭਿਅਤਾ ਦੇ ਬੱਚੇ ਹਨ। ਖੁਦਾਈ ਵਿਚੋਂ ਪੁਰਾਣੀ ਇੰਜੀਲ ਵਿਚਲੇ ਪੈਗੰਬਰ ਅਬਰਾਹਮ ਦਾ ਨਗਰ ਉਰ ਮਿਲ ਗਿਆ ਹੈ। ਇਹ ਉਹੀ ਸਭਿਅਤਾ ਹੈ ਜਿਸਨੂੰ ਤੂਫਾਨ ਨੇ ਡੋਬ ਦਿਤਾ ਸੀ, ਯਹੂਦੀ ਪਿਤਾਮਾ ਨੂਹ ਨੇ ਆਪਣੀ ਕਿਸ਼ਤੀ ਵਿਚ ਹਰੇਕ ਜੀਵ ਦਾ ਇਕ ਇਕ ਜੋੜਾ ਬਿਠਾ ਕੇ ਡੁਬਣੋ ਬਚਾਇਆ ਜਿਸ ਸਦਕਾ ਸਾਖੀ ਅਨੁਸਾਰ ਮੁੜ ਸੰਸਾਰ ਵਿਚਲੀ ਉਤਪਤੀ ਥਿਰ ਹੋਈ।

ਜਿਸ ਅਧਿਆਪਕ ਨੂੰ ਡਾ. ਦੀਵਾਨ ਸਿੰਘ ਕਾਲੇਪਾਣੀ ਦਾ ਜੀਵਨ ਲੇਖਣ ਪ੍ਰਾਜੈਕਟ ਮਿਲਿਆ, ਉਸਨੇ ਪ੍ਰੋ. ਸੂਬਾ ਸਿੰਘ ਪਾਸੋਂ ਕਾਲੇਪਾਣੀ ਜਾਣ ਦੀ ਆਗਿਆ ਮੰਗੀ। ਇਹ ਆਖਕੇ ਆਗਿਆ ਨਹੀਂ ਦਿਤੀ, "ਮਿਰਜ਼ੇ ਉਪਰ ਲਿਖਣ ਵਾਸਤੇ ਕੀ ਉਹ ਜੰਡ ਦੇਖਣਾ ਜਰੂਰੀ ਹੈ ਜਿਸ ਹੇਠ ਉਹ ਵੱਢਿਆ ਗਿਆ ਸੀ?" ਮੇਰਾ ਖਿਆਲ ਹੈ ਹਾਂ, ਜੇ ਲੱਭ ਜਾਵੇ ਤਾਂ ਜੰਡ ਦੇਖ ਲੈਣਾ ਚਾਹੀਦਾ ਹੈ। ਮੈਂ ਈਰਾਨ ਨਾ ਜਾਂਦਾ ਤਦ ਇਸ ਸਭਿਅਤਾ ਵਿਚ ਮੇਰੀ ਦਿਲਚਸਪੀ ਨਾ ਬਣਦੀ, ਨਾ ਮੈਂ ਮੌਲਾਨਾ ਰੂਮੀ ਅਤੇ ਹਾਫ਼ਿਜ਼ ਸ਼ੀਰਾਜ਼ੀ ਬਾਰੇ ਲਿਖ ਸਕਦਾ।

ਲਿਊਨਾਰਦ ਵੂਲੀ ਉਸ ਮੁਹਿੰਮ ਦਾ ਡਾਇਰੈਕਟਰ ਸੀ ਜਿਸਦੀ ਨਿਗਰਾਨੀ ਹੇਠ ਬਰਿਟਿਸ਼ ਮਿਊਜ਼ਿਅਮ ਅਤੇ ਪੈਨੇਸਿਲਵੇਨੀਆਂ ਯੂਨੀਵਰਸਿਟੀ ਦੀ ਸਾਂਝੀ ਟੀਮ ਨੇ ਬਗਦਾਦ ਅਤੇ ਪਰਸ਼ੀਅਨ ਗਲਫ ਹੈਡੱ ਵਿਚਕਾਰਲੇ ਪ੍ਰਾਚੀਨ ਖੰਡਰਾਂ ਦੀ ਖੁਦਾਈ ਹੋਣੀ ਸੀ। ਇਹ ਅਜੋਕੇ ਫਰਾਤ ਦਰਿਆ ਤੋਂ ਦਸ ਮੀਲ ਪੱਛਮ ਵੱਲ ਸਥਿਤ ਹੈ। ਖੰਡਰਾਂ ਤੋਂ ਡੇਢ ਮੀਲ ਦੀ ਪੂਰਬ ਵੱਲ ਵਿੱਥ ਤੇ ਬਸਰੇ ਤੋਂ ਬਗਦਾਦ ਵਲ ਜਾਂਦੀ ਰੇਲ ਪਟੜੀ ਹੈ। ਦਰਿਆ ਅਤੇ ਰੇਲਵੇ ਲਾਈਨ ਵਿਚਕਾਰਲੀ ਪੱਟੀ ਉਪਰ ਖੇਤੀ ਕਰਦੇ ਗਰੀਬ ਲੋਕਾਂ ਦੀਆਂ ਝੌਂਪੜੀਆਂ, ਸਰਕੰਡਿਆਂ ਦੀਆਂ ਛੱਤਾਂ। ਲਾਈਨ ਦੀ ਪੱਛਮੀ ਬਾਹੀ ਵੱਲ ਬੇਆਬਾਦ ਮਾਰੂਥਲ ਹੈ। ਇਸੇ ਮਾਰੂਥਲ ਵਿਚ ਪਹਾੜਾਂ ਵਰਗੇ ਉਚੇ ਉਚੇ ਖੰਡਰ ਹਨ ਜਿਨ੍ਹਾਂ ਨੂੰ ਅਰਬਾਂ ਨੇ ਉਰ(Ur) ਕਿਹਾ। ਜ਼ਿਗੁਰਟ ਪਹਾੜੀ ਦੀ ਚੋਟੀ ਜੋ ਸਭ ਤੋਂ ਉਚੀ ਹੈ, ਉਸਦਾ ਨਾਮ ਹੈ *ਤਲ ਅਲ ਮੁੱਕਯਰ* (The Mound of Pitch). ਇਸ ਚੋਟੀ ਤੋਂ ਚੜ੍ਹਕੇ ਦੇਖਿਆਂ ਪੂਰਬ ਵੱਲ ਪਾਮ ਗਾਰਡਨਜ਼ ਹਨ ਤੇ ਬਾਕੀ ਤਿੰਨੀ ਦਿਸ਼ਾਵੀਂ ਰੇਤਲਾ ਮਾਰੂਥਲ। ਇਥੇ ਦੱਖਣ-ਪੱਛਮੀ ਬਾਹੀ ਵੱਲ ਪਵਿਤਰ ਨਗਰ ਅਰੀਦੂ ਸੀ। ਸੁਮੇਰੀ ਲੋਕਾਂ ਦਾ ਵਿਸ਼ਵਾਸ ਹੈ ਕਿ ਇਹ ਦੁਨੀਆਂ ਦਾ ਪਹਿਲਾ ਨਗਰ ਹੈ। ਸ਼ਹਿਰ ਦੇ ਉੱਤਰ ਪੱਛਮ ਵੱਲ ਛਿਪਦੇ ਸੂਰਜ ਦੀਆਂ ਕਿਰਨਾ ਜਿਸ ਪਹਾੜੀ ਨੂੰ ਸੋਨ-ਰੰਗੀ ਕਰ ਦਿੰਦੀਆਂ ਹਨ ਉਸ ਦਾ ਨਾਮ ਉਬੈਦ ਹੈ। ਬਾਕੀ ਰੇਤ ਹੀ ਰੇਤ। ਤੇਜ਼ ਧੁੱਪ ਮ੍ਰਿਗਤ੍ਰਿਸ਼ਨਾ, ਅੱਗ ਦਾ ਦਰਿਆ। ਜਦੋਂ ਬੰਦਾ ਇਹ ਸੋਚਣ ਲਗਦੈ ਕਿ ਇਹੋ ਜਿਹੇ ਭੱਠੇ ਵਿਚ ਵੀ ਕੋਈ ਮਨੁਖ ਰਹਿ ਸਕਦਾ ਹੈ, ਉਦੋਂ ਉਹ ਉਸ ਥਾਂ ਉਪਰ ਖਲੋਤਾ ਹੈ ਜਿਸ ਹੇਠਾਂ ਪਵਿਤਰ ਮੰਦਰ ਅਤੇ ਘੁਗ ਵਸਦੇ ਸ਼ਹਿਰ ਦੇ ਖੰਡਰ ਹਨ, ਸ਼ਹਿਰ, ਜੋ ਕਦੀ ਮਹਾਂਨਗਰ ਸੀ।

1854 ਈ. ਵਿਚ ਜੇ.ਈ. ਟੇਲਰ ਬਸਰੇ ਵਿਖੇ ਇੰਗਲੈਂਡ ਦਾ ਕੌਂਸਲਰ ਸੀ ਜਿਸਨੂੰ ਬਰਿਟਿਸ਼ ਮਿਊਜ਼ਿਅਮ ਵਲੋਂ ਮੈਸੋਪੋ ਦੇ ਦੱਖਣੀ ਖੰਡਰਾਂ ਦੀ ਖੁਦਾਈ ਕਰਨ ਲਈ ਕਿਹਾ ਗਿਆ। ਖੁਦਾਈ ਵਿਚੋਂ ਪਹਿਲੀ ਵਾਰ ਲਿਖਤਾਂ ਪ੍ਰਾਪਤ ਹੋਈਆਂ ਤਾਂ ਪਤਾ ਲੱਗਾ ਕਿ ਇਹ ਤਾਂ *ਚਲਦੀਸ ਦਾ ਉਰ* (Ur of Chaldees) ਹੈ। ਟੇਲਰ ਨੇ ਖੁਦਾਈ ਤਾਂ ਕੀਤੀ ਪਰ ਉਸ ਨੂੰ ਇਕ ਤਾਂ ਪੈਸੇ ਘੱਟ ਮਿਲੇ, ਦੂਜਾ, ਸਭਿਅਤਾ ਦੇ ਇਤਿਹਾਸ ਵਿਚ ਦਿਲਚਸਪੀ ਦੀ ਥਾਂ ਉਸ ਦਾ ਧਿਆਨ ਖਜ਼ਾਨੇ ਲੱਭਣ ਵਲ ਲੱਗਾ ਰਿਹਾ, ਫਲਸਰੂਪ ਉਸਨੇ ਕੀਮਤੀ ਚੀਜ਼ਾਂ ਤਾਂ ਲੱਭ ਲਈਆਂ ਪਰ ਪੁਰਾ-ਖੋਜ ਦਾ ਨੁਕਸਾਨ ਹੋਇਆ। ਉਸ ਪਿਛੋਂ 1918-19 ਵਿਚ ਡਾ. ਐਚ. ਆਰ. ਹਾਲ ਆਪਣੀ ਟੀਮ ਲੈਕੇ ਆਇਆ। ਉਸਨੇ ਉਰ, ਐਰੀਦੂਤ, ਅਲਉਬੈਦ ਥੇਹਾਂ ਦੀ ਖੁਦਾਈ ਕੀਤੀ। ਉਸਦੇ ਕੰਮ ਤੋਂ ਕੇਵਲ ਇਹ ਨਤੀਜਾ ਨਿਕਲਿਆ ਕਿ ਹੋਰ ਖੁਦਾਈ ਹੋਣੀ ਚਾਹੀਦੀ ਹੈ। ਫੇਰ 1922 ਵਿਚ ਡਾ. ਜੀ.ਬੀ. ਗੋਰਦਨ ਅਤੇ ਲਿਊਨਾਰਦ ਵੂਲੀ ਨੇ ਸਾਂਝੀ ਮੁਹਿੰਮ ਵਿੱਢੀ ਤੇ ਸੱਤ ਸਾਲ ਖੰਡਰਾਂ ਵਿਚ ਸ਼ਾਨਦਾਰ ਕੰਮ ਕੀਤਾ। ਇਨ੍ਹਾਂ ਦੋਵਾਂ ਦੀ ਖੋਜ ਨੇ ਮੁਰਦਿਆਂ ਵਿਚ ਜਾਨ ਪਾ ਦਿੱਤੀ।

ਇਸ ਸ਼ਹਿਰ ਦਾ ਇਤਿਹਾਸ ਪਰਲੋਂ, ਯਾਨੀ ਕਿ ਹਜ਼ਰਤ ਨੂਹ ਦੇ ਤੂਫਾਨ ਤੋਂ ਪਹਿਲੋਂ ਦਾ ਹੈ। ਦਜਲਾ ਅਤੇ ਫਰਾਤ ਦਰਿਆਵਾਂ ਦੀ ਚੌੜਾਈ ਸਮੁੰਦਰ ਨਜ਼ਦੀਕ ਬਹੁਤ ਵਧ ਜਾਂਦੀ ਹੈ, ਰਫਤਾਰ ਸੁਸਤ ਹੋ ਜਾਂਦੀ ਹੈ। ਧਰਤੀ ਦਲਦਲ ਸੀ। ਦਰਿਆਵਾਂ ਨਾਲ ਮਿਟੀ ਆਉਂਦੀ ਰਹੀ ਤੇ ਜਮਦੀ ਰਹੀ ਜਿਸ ਸਦਕਾ ਤਲ ਉੱਚਾ ਹੋਣ ਕਾਰਨ ਜ਼ਮੀਨ ਦਲਦਲ ਤੋਂ ਖੁਸ਼ਕ ਤੇ ਸਖਤ ਮਿੱਟੀ ਵਿਚ ਬਦਲ ਗਈ। ਹਰਿਆਲੀ ਦਿੱਸਣ ਲੱਗੀ ਤਾਂ ਅਰਬ ਦੀਆਂ ਉਚਾਈਆਂ ਤੋਂ ਲੋਕ ਉਪਜਾਊ ਧਰਤੀ ਆਬਾਦ ਕਰਨ ਵਾਸਤੇ ਹੇਠਾਂ ਉਤਰਨ ਲੱਗੇ। ਪੁਰਾਣੀ ਇੰਜੀਲ ਵਿਚ ਇਸ ਵਾਕਿਆ ਦਾ ਜ਼ਿਕਰ ਕਈ ਵਾਰ ਆਇਆ ਹੈ। ਉਰ ਤੋਂ ਚਾਰ ਮੀਲ ਹਟਕੇ ਉਬੈਦ ਘੁੱਗ ਵਸਦੀ ਆਬਾਦੀ ਸੀ। ਟੱਪਰੀਵਾਸ ਲੋਕਾਂ ਨੇ ਨੀਵੀਆਂ ਜ਼ਮੀਨਾ ਵਿਚ ਝੌਂਪੜੀਆਂ, ਕੱਚੇ ਕੋਠੇ ਉਸਾਰ ਲਏ। ਆਵੇ ਵਿਚ ਬਰਤਨ ਪਕਾਉਣ ਦਾ ਤਰੀਕਾ ਲੱਭ ਲਿਆ। ਵਧੀਕ ਹਥਿਆਰ ਅਤੇ ਰਸੋਈ ਦਾ ਸਾਮਾਨ ਪੱਕੀ ਮਿਟੀ ਦਾ ਮਿਲਿਆ ਹੈ। ਲੋਕ ਭੇਡਾਂ, ਬੱਕਰੀਆਂ, ਖੋਤੇ ਪਾਲਦੇ ਤੇ ਮੱਛੀਆਂ ਫੜਦੇ। ਕੁੰਡੀਆਂ ਅਤੇ ਕਿਸ਼ਤੀਆਂ ਮਿਲ ਗਈਆਂ ਹਨ। ਮਿਟੀ ਦੀਆਂ ਜਿਹੜੀਆਂ ਮਨੁੱਖੀ ਮੂਰਤਾਂ ਮਿਲੀਆਂ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਚਿਹਰੇ ਖੁਣਨ ਦਾ

ਰਿਵਾਜ਼ ਸੀ। ਤੱਕੜੀ ਨਹੀਂ ਮਿਲੀ, ਵੱਟੇ ਮਿਲ ਗਏ ਹਨ, ਤੋਲਾ ਤਾਲੀ ਹੋਣ ਲੱਗ ਪਈ ਸੀ। ਸਿੱਪ, ਸ਼ੀਸ਼ੇ ਅਤੇ ਹਡੀਆਂ ਦੇ ਗਹਿਣੇ ਮਿਲੇ ਹਨ। ਜੰਗਲੀ ਜੀਵ ਆਦਮਜ਼ਾਤ ਵਿਚ ਤਬਦੀਲ ਹੋ ਰਿਹਾ ਸੀ ਬੇਸ਼ਕ ਸਭਿਅਤਾ ਅਜੇ ਦੂਰ ਸੀ। ਇਹ ਸਾਮੀ ਲੋਕ ਸਨ ਜਿਨ੍ਹਾਂ ਦੇ ਆਸ ਪਾਸ ਸੁਮੇਰੀਅਨ ਵੀ ਵਸ ਗਏ। ਓਲਡ ਟੈਸਟਾਮੈਂਟ ਵਿਚ ਦਰਜ ਹੈ, ''ਪੂਰਬ ਵੱਲੋਂ ਚਲ ਕੇ ਲੋਕ ਸ਼ਿਨਾਰ ਦੇ ਮੈਦਾਨਾ ਵੱਲ ਆ ਗਏ ਤੇ ਵਸ ਗਏ।'' ਇਹੀ ਬੇਬੀਲੋਨ ਹੈ।

ਸੁਮੇਰੀ ਲੋਕ ਸਾਮੀਆਂ ਤੋਂ ਵਧੀਕ ਸਭਿਅਕ ਸਨ। ਉਹ ਧਾਤਾਂ ਢਾਲਣ, ਲਿਖਣ, ਪੜ੍ਹਨ, ਖੇਤੀ ਅਤੇ ਮਕਾਨ ਉਸਾਰੀ ਦੇ ਕਰਤੱਬ ਜਾਣਦੇ ਸਨ। ਇਨ੍ਹਾਂ ਦਿਨਾਂ ਵਿਚ ਨਾਂ ਸਿੰਧ ਵਾਦੀ ਸਭਿਅਕ ਸੀ ਨਾ ਸਾਮੀ ਵਾਦੀ। ਇਨ੍ਹਾਂ ਦੋਹਾਂ ਸਭਿਆਤਾਵਾਂ ਵਿਚਕਾਰ ਕਿਤੇ ਸੁਮੇਰੀਆਂ ਦੇ ਵਡੇਰੇ ਵਸਦੇ ਸਨ ਜੋ ਬੜੇ ਉੱਨਤ ਸਨ, ਇਨ੍ਹਾਂ ਨੇ ਦੂਰ ਦੁਰਾਡੇ ਤੱਕ ਬਸਤੀਆਂ ਆਬਾਦ ਕੀਤੀਆਂ। ਇਨ੍ਹਾਂ ਨੇ ਹੀ ਪੁਰਾਣੀ ਕੱਚੀ ਆਬਾਦੀ ਉਪਰ ਪੱਕੀਆਂ ਇੱਟਾ ਦਾ ਨਗਰ ਵਸਾਇਆ ਤੇ ਦੁਆਲੇ ਮਜਬੂਤ ਪੱਕੀ ਕੰਧ ਉਸਾਰੀ। ਲਗਦਾ ਹੈ ਕੱਚੇ ਘਰਾਂ ਵਿਚ ਵਸਦੀ ਮੁਢਲੀ ਆਬਾਦੀ ਮਾਰ ਕੁੱਟ ਕੇ ਨਹੀਂ ਭਜਾਈ, ਸਗੋਂ ਪਛੜੀ ਹੋਣ ਕਾਰਨ ਮਜ਼ਦੂਰੀ ਕਰਨ ਲੱਗੀ ਤੇ ਪਰੇ ਹਟ ਕੇ ਵਸਦੀ ਗਈ। ਕੱਚੇ ਘਰਾਂ ਵਿਚ ਵਸਦੇ ਲੋਕਾਂ ਦੇ ਬਰਤਨ ਮਿਲੇ ਹਨ ਜੋ ਹੱਥਾਂ ਨਾਲ ਬਣਾਏ ਹੋਣ ਕਰਕੇ ਬੇਡੌਲੇ ਹਨ। ਸੁਮੇਰੀਆਂ ਨੇ ਚੱਕ ਦੀ ਕਾਢ ਕੱਢੀ ਤਾਂ ਇਨਕਲਾਬ ਆ ਗਿਆ, ਤਰਾਸ਼ੇ ਹੋਏ ਮਿਟੀ ਦੇ ਸੁਹਣੇ ਬਰਤਨ ਵਰਤੋਂ ਵਿਚ ਆਉਣ ਲੱਗੇ ਜੋ ਵਜ਼ਨ ਵਿਚ ਹਲਕੇ ਸਨ ਤੇ ਸੁਹਣੇ ਹੋਣ ਦੇ ਨਾਲ ਨਾਲ ਵਧੀਕ ਪੱਕੇ ਸਨ। ਦੀਵਾਰ ਦੇ ਅੰਦਰ ਅਮੀਰ ਲੋਕ ਵੱਸੇ ਤੇ ਗਰੀਬ ਲੋਕਾਂ ਦੀਆਂ ਕੱਚੀਆਂ ਬਸਤੀਆਂ ਬਾਹਰ। ਇਨ੍ਹਾਂ ਨੂੰ ਕਿਹੜਾ ਚੋਰੀ ਡਾਕੇ ਦਾ ਡਰ ਸੀ? ਉਤਪਤੀ (Genesis, ਪੁਰਾਣੀ ਇੰਜੀਲ) ਵਾਲੇ ਕਾਂਡ ਵਿਚ ਦਰਜ ਪਰਲੋਂ ਆਈ ਤਾਂ ਬਹੁਤੀ ਕੱਚੀ ਤੇ ਪੱਕੀ ਆਬਾਦੀ ਡੁੱਬ ਗਈ। ਥੋੜ੍ਹੇ ਜਿਹੇ ਬਚਿਆਂ ਹੋਇਆਂ ਨੇ ਫਿਰ ਨਵੇਂ ਸਿਰੇ ਤੋਂ ਸੰਘਰਸ਼ ਵਿਢਿਆ। ਪੁਰਾਣੀ ਇੰਜੀਲ ਦਾ ਵਾਕ ਹੈ, ''ਹੜ੍ਹ ਆਇਆ। ਹੜ੍ਹ ਪਿਛੋਂ ਬਾਦਸ਼ਾਹਤ ਅਸਮਾਨੋ ਹੇਠਾਂ ਉੱਤਰੀ।'' ਇਹ ਬਿਰਤਾਂਤ ਯਸੂ ਮਸੀਹ ਤੋਂ 3500 ਸਾਲ ਪੁਰਾਣਾ ਹੈ ਯਾਨੀ ਕਿ ਅੱਜ ਤੋਂ 5500 ਸਾਲ ਪਹਿਲਾਂ ਦਾ।

ਖੁਦਾਈ ਦੌਰਾਨ ਚੁੱਲ੍ਹਿਆਂ ਵਿਚ ਰਾਖ, ਕੰਧਾਂ ਉਪਰ ਕਾਲਖ ਤੇ ਅਧ-ਜਲੀਆਂ ਲੱਕੜਾਂ ਦੇ ਟੋਟੇ ਮਿਲੇ ਹਨ। ਕਿਸੇ ਕਿਸੇ ਥਾਂ ਪੱਕੀ ਮਿੱਟੀ ਦੇ ਬਰਤਨ ਕਤਾਰਾਂ ਵਿਚ ਚਿਣੇ ਇਕੋ ਥਾਂ ਮਿਲੇ ਹਨ। ਕਿਤੇ ਪੱਕੀਆਂ ਇੱਟਾਂ ਦੀ ਥਾਂ ਉਨ੍ਹਾਂ ਦਾ ਪੀਲਾ ਖੋਰਾ ਮਿਲਿਆ ਹੈ ਕੇਵਲ। ਇਥੇ ਹੀ ਹੇਠਾਂ ਸ਼ਾਹੀ ਮਕਬਰੇ ਮਿਲੇ। ਕਬਰਾਂ ਹੇਠੋਂ ਜਿਹੜੀਆਂ ਸਲੇਟਾਂ ਮਿਲੀਆਂ, 5700 ਸਾਲ ਪੁਰਾਣੀਆਂ ਹਨ। ਹਰ ਸਦੀ ਬਾਦ ਇੱਟਾਂ ਵਿਚ ਆਉਂਦਾ ਨਿਖਾਰ ਸਾਫ ਦਿਸਦਾ ਹੈ। ਠੀਕਰੀਆਂ ਉਪਰ ਰੰਗਦਾਰ ਚਿਤਰਕਾਰੀ ਮਿਲੀ ਹੈ। ਨੂਹ ਦਾ ਹੜ੍ਹ ਕਿੰਨਾ ਭਿਆਨਕ ਹੋਵੇਗਾ, ਇਸ ਗੱਲ ਤੋਂ ਸਾਬਤ ਹੁੰਦਾ ਹੈ ਕਿ ਘਰਾਂ ਉਪਰ ਤਿੰਨ ਤਿੰਨ ਗਜ਼ ਉਚੀ ਗਾਰ(ਸਿਲਟ) ਚੜ੍ਹ ਗਈ ਸੀ। ਤਿੰਨ ਗਜ਼ ਗਾਰ ਹੇਠਾਂ ਸੁਮੇਰੀ ਸਭਿਅਤਾ ਹੈ ਤੇ ਇਸ ਦੇ ਹੇਠਲੀ ਘੱਟ ਵਿਕਸਿਤ ਆਬਾਦੀ ਗ਼ੈਰ ਸੁਮੇਰੀ ਹੈ। ਸੁਮੇਰੀਆਂ ਨੇ ਮਿੱਟੀ ਦੀਆਂ ਬੋਤਲਾਂ ਅਤੇ ਜੱਗ ਬਣਾ ਲਏ ਸਨ। ਬੋਤਲਾਂ ਦੇ ਕਾਰਕ ਵੀ ਮਿੱਟੀ ਦੇ ਹਨ, ਕਾਰਕਾਂ ਉਪਰ ਮਾਲਕ ਦੀ ਮੁਹਰ ਲੱਗੀ ਹੋਈ ਹੈ। ਚਿਤਰਕਾਰੀ ਵਿਚ ਜਾਨਵਰਾਂ ਦੇ ਝੁੰਡ ਚਿਤਰੇ ਮਿਲੇ ਹਨ। ਜਿਹੜੇ ਲੋਕ ਏਨੇ ਵਿਕਸਿਤ ਚਿਤਰਕਾਰ ਹੋਣ, ਆਪੇ ਸਾਬਤ ਹੋ ਜਾਂਦਾ ਹੈ ਕਿ ਲਿੱਪੀ ਹੋਂਦ ਵਿਚ ਆ ਚੁਕੀ ਸੀ। ਲਿੱਪੀ ਮਨੁਖ ਦੀ ਜ਼ਰੂਰਤ ਹੈ ਜਦੋਂ ਕਿ ਚਿਤਰਕਾਰੀ ਮਨ ਦੀ ਮੌਜ। ਚਿਤਰਕਲਾ ਲਿੱਪੀ ਦੀ ਮਾਂ ਹੈ। ਹੜ੍ਹ ਹੇਠ ਆਇਆ ਰਕਬਾ ਤਕਰੀਬਨ 400×100 ਮੀਲ ਅੰਕਿਆ ਗਿਆ ਹੈ। ਇਨ੍ਹਾਂ ਲੋਕਾਂ ਵਾਸਤੇ ਸਾਰੀ ਦੁਨੀਆਂ ਇਸੇ ਰਕਬੇ ਵਿਚ ਸੀ ਇਸ ਕਰਕੇ ਲਿਖਿਆ ਕਿ ਸਾਰੀ ਦੁਨੀਆਂ ਤਬਾਹ ਹੋ ਗਈ ਸੀ।

ਸ਼ਾਹੀ ਖਾਨਦਾਨ ਦੀਆਂ ਕਬਰਾਂ ਵਧੀਕ ਡੂੰਘੀਆਂ ਹਨ। ਅਜਿਹਾ ਇਸ ਕਰਕੇ ਕਿ ਲਾਸ਼ ਨਾਲ ਰੱਖੇ ਗਹਿਣੇ, ਕੀਮਤੀ ਸੁਗਾਤਾਂ, ਚੋਰ ਡਾਕੂ ਲੁੱਟ ਕੇ ਨਾ ਲੈ ਜਾਣ। ਦਰਜੇ ਬਦਰਜੇ ਦਾ ਖਿਆਲ

ਰਖਦਿਆਂ ਆਮ ਲੋਕਾਂ ਦੀਆਂ ਕਬਰਾਂ ਘੱਟ ਡੂੰਘੀਆਂ ਅਤੇ ਸ਼ਾਹੀ ਕਬਰਾਂ ਤੋਂ ਪਰੇ ਹਟ ਕੇ ਬਣਾਈਆਂ ਗਈਆਂ।

ਹੜ੍ਹ ਆਉਣ ਕਾਰਨ ਕਬਰਾਂ ਹੋਰ ਹੇਠ ਧਸ ਗਈਆਂ ਤੇ ਥੋਕ ਦੀਆਂ ਮੌਤਾਂ ਕਾਰਨ ਕਿਸੇ ਨੂੰ ਚੇਤੇ ਵੀ ਨਾ ਰਿਹਾ ਕਿ ਇਥੇ ਹੇਠਾਂ ਕਬਰਾਂ ਹੋਣਗੀਆਂ। ਸਦੀਆਂ ਬੀਤਣ ਬਾਦ ਉਪਰਲੀ ਤਹਿ ਤੇ ਨਵੀਆਂ ਕਬਰਾਂ ਬਣ ਗਈਆਂ, ਲੋਕਾਂ ਨੂੰ ਕੇਵਲ ਇੰਨਾ ਚੇਤਾ ਸੀ ਕਿ ਇਹ ਥਾਂ ਪਵਿੱਤਰ ਹੈ, ਇਥੇ ਦਫਨ ਕਰਨਾ ਮੁਰਦੇ ਲਈ ਆਰਾਮਦੇਹ ਹੋਵੇਗਾ। ਇਕ ਉਪਰ ਇਕ, ਇਉਂ ਹੇਠੋਂ ਉੱਪਰ ਤੱਕ ਬਾਰਾਂ ਕਬਰਾਂ ਵੀ ਮਿਲ ਚੁਕੀਆਂ ਹਨ, ਕੀ ਇਹ ਬਾਰਾਂ ਪੀੜ੍ਹੀਆਂ ਹੋਣਗੀਆਂ? ਪਤਾ ਨਹੀਂ। ਸਭ ਤੋਂ ਉਪਰਲੀਆਂ ਕਬਰਾਂ 3200 ਪੂਰਬ ਈਸਾ ਦੀਆਂ ਹਨ। ਇਸ ਪਰਲੋਂ ਕਾਰਨ ਸ਼ਾਹੀ ਕਬਰਾਂ ਲੁਟੇਰਿਆਂ ਹੱਥੋਂ ਬਚ ਗਈਆਂ।

ਪਿੰਜਰਾਂ ਉਪਰ ਪਈ ਮਿੱਟੀ ਰੰਗਦਾਰ ਵੀ ਹੈ ਬੇਰੰਗ ਵੀ। ਇਹ ਕੱਪੜੇ ਦਾ ਰੰਗ ਹੈ। ਕੱਪੜਾ ਗਲ ਗਿਆ, ਰੰਗ ਮਿੱਟੀ ਨੇ ਸਾਂਭ ਲਿਆ। ਮਿੱਟੀ ਵਿਚ ਸਿੱਧੀਆਂ ਖੜ੍ਹੀਆਂ ਅਤੇ ਲੇਟਵੀਆਂ ਸਿੱਧੀਆਂ ਸਪਾਟ ਗੋਲ ਖੱਡਾਂ ਹਨ। ਇਹ ਤਾਬੂਤ ਦੀ ਲੱਕੜ, ਬਾਂਸ ਦਾ ਫਰੇਮ ਸੀ। ਲੱਕੜ ਗਲ ਗਈ ਖੱਡਾਂ ਬਚ ਗਈਆਂ। ਕੱਪੜਾ ਨਹੀਂ, ਕੱਪੜੇ ਦਾ ਰੰਗਦਾਰ ਡਿਜ਼ਾਈਨ ਐਨ ਸਾਫ ਹੈ, ਫੋਟੋਆਂ ਉਤਾਰ ਲਈਆਂ ਗਈਆਂ ਹਨ। ਪੰਜ ਹਜ਼ਾਰ ਸਾਲ ਪੁਰਾਣੀ ਕੱਪੜੇ ਦੀ ਬੁਣਤੀ ਤੁਹਾਡੇ ਸਾਹਮਣੇ ਹੈ ਜੋ ਸਾਹ ਨਾਲ ਉਡ ਸਕਦੀ ਹੈ। ਲੱਕੜੀ ਦੀ ਗਰਦ ਇਸ ਤਰ੍ਹਾਂ ਦੀ ਹੈ ਜਿਵੇਂ ਤਿਤਲੀ ਦੇ ਖੰਭਾਂ ਉਪਰ ਫੁੱਲਾਂ ਦਾ ਧੂੜਾ(ਪਰਾਗ)।

ਆਮ ਕਬਰ ਵਿਚ ਮਣਕੇ, ਕਾਂਟੇ, ਮੁੰਦਰਾਂ, ਚਾਕੂ, ਛੁਰੀ, ਬਕਸੂਆ ਹੈ, ਪਰ ਵੱਡੇ ਆਦਮੀ ਦੀ ਕਬਰ ਵਿਚ ਉਸਦੀ ਠੀਕਰ-ਮੁਹਰ ਵੀ ਹੈ। ਮਿੱਟੀ, ਤਾਂਬੇ ਪੱਥਰ ਦੇ ਬਰਤਨਾਂ ਵਿਚ ਮੁਰਦੇ ਦੇ ਸਫਰ ਵਾਸਤੇ ਖਾਣ ਪੀਣ ਦਾ ਸਾਮਾਨ ਤੇ ਰਾਖੀ ਲਈ ਹਥਿਆਰ ਹਨ। ਲਾਸ਼ਾਂ ਟੇਢੀਆਂ ਹਨ, ਯਾਨੀ ਕਿ ਪਾਸੇ ਪਰਨੇ, ਗੋਡੇ ਰਤਾ ਮੁੜੇ ਹੋਏ। ਹੱਥਾਂ ਵਿਚ ਗਲਾਸ ਤੇ ਗਲਾਸ ਮੂੰਹ ਦੇ ਨੇੜੇ, ਯਾਨੀ ਕਿ ਮੁਰਦੇ ਦੀ ਆਖਰੀ ਘੁੱਟ ਦਾ ਸੰਕੇਤ। ਲਾਸ਼ ਅਤੇ ਸਾਮਾਨ ਉੱਪਰ ਪਹਿਲਾਂ ਕੱਪੜਾ ਪਾਇਆ ਜਾਂਦਾ, ਫੇਰ ਮਿੱਟੀ। ਦਿਸ਼ਾ ਦੀ ਕੋਈ ਪਰਵਾਹ ਨਹੀਂ। ਇਕੋ ਥਾਂ ਅਨੇਕ ਕਬਰਾਂ ਹਨ, ਸਭ ਦੀ ਦਿਸ਼ਾ ਵੱਖ ਵੱਖ, ਹਾਂ ਪਾਸੇ ਪਰਨੇ ਲੇਟਣ ਦੀ ਵਿਧੀ ਇਕੋ ਹੈ। ਕਿਸੇ ਦੇਵਤੇ ਦਾ ਬੁੱਤ ਨਹੀਂ, ਨਾ ਗਹਿਣਿਆਂ ਉਪਰ ਕੋਈ ਦੇਵਤਾ ਹੈ। ਹੋਰ ਕੋਈ ਧਾਰਮਿਕ ਨਿਸ਼ਾਨ ਕਿਸੇ ਕਿਸਮ ਦਾ ਕਬਰਾਂ ਵਿਚੋਂ ਨਹੀਂ ਮਿਲਿਆ, ਸਭ ਮਾਤ ਲੋਕ ਦੀਆਂ ਨਿਸ਼ਾਨੀਆਂ ਮਿਲੀਆਂ ਹਨ। ਕਬਰਸਤਾਨ ਵਿਚੋਂ ਜਿਉਂਦੀ ਜਾਗਦੀ ਆਬਾਦੀ ਦੇ ਨੈਣ ਨਕਸ਼ ਹਾਸਲ ਹੋ ਜਾਂਦੇ ਹਨ।

ਕਈ ਕਬਰਾਂ ਲੁੱਟੀਆਂ ਵੀ ਗਈਆਂ, ਲੁਟੇਰੇ ਸੋਨਾ ਚਾਂਦੀ ਲੈ ਕੇ ਫਰਾਰ ਹੋਏ ਪਰ ਜੋ ਚੀਜ਼ਾਂ ਉਥੇ ਬਚੀਆਂ ਪਈਆਂ ਰਹਿ ਗਈਆਂ, ਉਹ ਹੁਣ ਸੋਨੇ ਚਾਂਦੀ ਤੋਂ ਕਿਤੇ ਵਧੀਕ ਕੀਮਤੀ ਹਨ। ਇਕ ਪਿੰਜਰ ਦੇ ਲਾਗੇ ਬੜੀ ਖੂਬਸੂਰਤ ਸੁਰਾਹੀ ਪਈ ਹੈ ਜੋ ਉਰ ਸ਼ਹਿਰ ਦੀ ਬਿਲਕੁਲ ਨਹੀਂ, ਫਾਰਸ ਦੀਆਂ ਪੁਰਾਤਨ ਸੁਰਾਹੀਆਂ ਨਾਲ ਮਿਲਦੀ ਹੈ। ਜਾਂ ਤਾਂ ਇਸ ਮੁਰਦੇ ਦਾ ਕੋਈ ਮੀਤ ਫਾਰਸ ਗਿਆ, ਉਥੋਂ ਸੁਗਾਤ ਲੈਕੇ ਆਇਆ ਹੋਵੇਗਾ ਜਾਂ ਫਿਰ ਇਹ ਖੁਦ ਕਦੀ ਉਥੋਂ ਲਿਆਇਆ, ਪਿਆਰੀ ਏਨੀ ਕਿ ਕਬਰ ਵਿਚ ਵੀ ਨਾਲ ਲੈਕੇ ਗਿਆ।

ਕਿਤੇ ਕਿਤੇ ਤਾਂ ਹੱਡੀਆਂ ਦਾ ਵੀ ਕੇਵਲ ਧੂੜਾ ਬਚਿਆ ਹੋਇਆ ਹੈ। ਚੁੱਕਣ ਤੋਂ ਪਹਿਲਾਂ ਲਾਸ਼ ਨੂੰ ਪਹਿਨਾਏ ਗਏ ਗਹਿਣਿਆਂ ਦੀਆਂ ਫੋਟੋਆਂ ਉਤਾਰੀਆਂ ਗਈਆਂ ਤਾਂ ਕਿ ਪਤਾ ਲੱਗ ਸਕੇ ਪਹਿਨਣ ਦਾ ਕੀ ਅੰਦਾਜ਼ ਸੀ। ਜੇ ਖੋਪੜੀ ਬਚੀ ਹੋਈ ਮਿਲੀ ਤਾਂ ਗਹਿਣਿਆਂ ਸਮੇਤ ਮੋਮ ਨਾਲ ਭਰ ਕੇ ਉਠਾਈ ਗਈ। ਜੇ ਪਿੰਜਰ ਮਿਲਿਆ ਤਾਂ ਸਹਿਜੇ ਸਹਿਜੇ ਪਹਿਲਾਂ ਚਾਕੂਆਂ ਨਾਲ ਫੇਰ ਨਰਮ ਬੁਰਸ਼ਾਂ ਨਾਲ ਉਸ ਦੇ ਅੰਦਰ ਬਾਹਰਲੀ ਮਿੱਟੀ ਹਟਾਈ ਗਈ, ਫਿਰ ਤਰਲ ਮੋਮ ਵਿਚ ਡੋਬ ਦਿੱਤਾ, ਫਿਰ ਮੋਟੇ ਮਜ਼ਬੂਤ ਮੋਮਜਾਮੇ ਦੀ ਚਾਦਰ ਮੋਮ ਉਪਰ ਚਿਪਕਾ ਕੇ, ਹੇਠੋਂ ਸਹਾਰਾ ਦੇਕੇ ਪਿੰਜਰ ਕੱਢਿਆ

ਜਾਂਦਾ, ਬਹੁਤ ਅਹਿਤਿਆਤ ਵਰਤੀ ਜਾਂਦੀ। ਇਕ ਵਾਰ ਟੁੱਟੀ, ਗੁਆਚੀ ਚੀਜ਼ ਜਾਂ ਰੱਖੀਆਂ ਵਸਤਾਂ ਦਾ ਅੰਦਾਜ਼ਾ ਦੁਬਾਰਾ ਹਾਸਲ ਨਹੀਂ ਹੋਵੇਗਾ। ਇਸ ਟੀਮ ਨੇ ਛੇ ਸ਼ਾਹੀ ਅਤੇ 1400 ਆਮ ਪਿੰਜਰਾਂ ਵਿਚੋਂ ਇੱਕ ਵੀ ਟੁੱਟਣ ਨਹੀਂ ਦਿਤਾ। ਜਿਹੜੀਆਂ ਚੀਜ਼ਾਂ ਫਜ਼ੂਲ ਲੱਗ ਰਹੀਆਂ ਹਨ, ਉਹ ਵੀ ਨੋਟ ਕਰੋ, ਫੋਟੋਆਂ ਖਿੱਚੋ, ਅੱਜ ਪਤਾ ਨਹੀਂ ਇਹ ਕੀ ਹਨ, ਕੱਲ੍ਹ ਨੂੰ ਖੋਜੀ ਆਉਣਗੇ, ਪਤਾ ਲਾ ਲੈਣਗੇ ਕਿ ਇਹ ਵੀ ਫਜ਼ੂਲ ਨਹੀਂ ਸਨ। ਖੋਜ ਅਨੰਤ ਕਾਲਾਂ ਤੱਕ ਚਲੇਗੀ।

ਡਾਕੂਆਂ ਵੱਲੋਂ ਪੁੱਟੀਆਂ ਅਜਿਹੀਆਂ ਸੁਰੰਗਾਂ ਮਿਲੀਆਂ ਹਨ ਜੋ ਉਨ੍ਹਾਂ ਨੇ ਖਜ਼ਾਨੇ ਹਾਸਲ ਕਰਨ ਲਈ ਪੁੱਟੀਆਂ ਪਰ ਅਧ ਵਿਚਕਾਰ ਰਹਿ ਗਈਆਂ। ਕਈ ਸੁਰੰਗਾਂ ਐਨ ਸ਼ਾਹੀ ਲਾਸ਼ ਦੇ ਨਜ਼ਦੀਕ ਪੁੱਜ ਗਈਆਂ, ਥੱਕ ਟੁੱਟ ਕੇ ਡਾਕੂ ਮੁੜ ਗਏ, ਥੋੜੀ ਕੁ ਹੋਰ ਮਿਹਨਤ ਕਰਦੇ, ਮੌਜਾਂ ਲੱਗ ਜਾਂਦੀਆਂ।

1926-27 ਵਿਚ ਖੁਦਾਈ ਕਰਦਿਆਂ ਤਾਂਬੇ ਅਤੇ ਸੋਨੇ ਦੇ ਹਥਿਆਰ ਮਿਲੇ। ਇਕ ਹਥਿਆਰ ਦਾ ਬਲੇਡ ਸੋਨੇ ਦਾ ਹੈ, ਮੁੱਠਾ ਚਮਕਦੇ ਨੀਲੇ ਪੱਥਰ ਦਾ ਤੇ ਸੋਨੇ ਦੇ ਕੋਕਿਆਂ ਨਾਲ ਮੜ੍ਹਿਆ ਹੋਇਆ। ਬਲੇਡ ਉਪਰ ਗਜ਼ਬ ਦੀ ਚਿਤਰਕਾਰੀ। ਸੋਨੇ ਦਾ ਤਿਕੋਨਾ ਪਰਸ ਮਿਲਿਆ ਹੈ। ਗੁਸਲਖਾਨੇ ਵਿਚੋਂ ਮੋਚਨਾ, ਦੋ-ਧਾਰਾ ਉਸਤਰਾ ਤੇ ਪੈਨਸਿਲ ਮਿਲੀ ਹੈ। ਇਕ ਭੋਰਾ(ਬੇਸਮੈਂਟ) ਮਿਲਿਆ ਜਿਸ ਦਾ ਫਰਸ਼ ਚੂਨੇ ਪੱਥਰ ਦਾ ਹੈ ਤੇ 30 ਮੀਲ ਦੂਰ ਉਹ ਥਾਂ ਵੀ ਮਿਲ ਗਈ ਜਿਥੋਂ ਇਹ ਪੱਥਰ ਲਿਆਂਦਾ ਗਿਆ। ਲੱਗਿਆ ਕਿ ਕਿਸੇ ਅਮੀਰ ਦੀ ਅੱਯਾਸ਼ੀ ਦਾ ਸਾਮਾਨ ਹੈ ਪਰ ਜਦੋਂ ਹੋਰ ਡੂੰਘੀ ਖੁਦਾਈ ਕੀਤੀ ਤਾਂ ਪਤਾ ਲੱਗਾ ਕਿ ਫਰਸ਼ ਕਾਹਨੂੰ, ਇਹ ਤਾਂ ਸ਼ਾਹੀ ਮਕਬਰੇ ਦੀ ਛੱਤ ਹੈ। ਹੋਰ ਹੇਠਾਂ ਖੁਦਾਈ ਕੀਤੀ, ਪਿੰਜਰ ਤਾਂ ਮਿਲ ਗਿਆ ਪਰ ਡਾਕੂ ਪਹਿਲਾਂ ਚਰਨ ਪਾ ਚੁਕੇ ਸਨ। ਕੁਝ ਠੀਕਰੇ ਤੇ ਤਾਂਬੇ ਦੇ ਟੁਕੜਿਆਂ ਨਾਲ ਸਬਰ ਕਰਨਾ ਪਿਆ। ਮਹਾਰਾਣੀ ਸ਼ੁਬਾਦ ਅਤੇ ਉਸਦੇ ਪਤੀ ਦੇ ਮਕਬਰੇ ਵੀ ਚੂਨਾ-ਪੱਥਰ ਦੇ ਹਨ।

ਇਕ ਥਾਂ ਪੰਜ ਪਿੰਜਰ ਨਾਲੋਂ ਨਾਲ ਪਏ ਹਨ। ਲੱਕ ਨਾਲ ਲਟਕਾਉਣ ਵਾਲੀ ਤਾਂਬੇ ਦੀ ਖੁਖਰੀ, ਨਾਲ ਇਕ ਇਕ ਗਲਾਸ ਹੈ ਬੱਸ। ਇਕੱਠੇ ਪੰਜ ਕਿਉਂ ਹਨ? ਹੋਰ ਖੁਦਾਈ ਕੀਤੀ ਤਾਂ ਪੰਜ ਪੰਜ ਦੀਆਂ ਦੋ ਹੋਰ ਕਤਾਰਾਂ ਔਰਤਾਂ ਦੇ ਪਿੰਜਰਾਂ ਦੀਆਂ ਮਿਲੀਆਂ। ਸੋਨੇ ਦੇ ਗਹਿਣਿਆਂ ਨਾਲ ਵਾਲ ਗੁੰਦੇ, ਨੀਲਮਣੀ ਖੁਣੀ ਹੋਈ, ਤੇ ਡਿਜ਼ਾਈਨ ਬਣਾਏ ਹੋਏ, ਵਾਲ ਸ਼ਿੰਗਾਰੇ ਹੋਏ। ਗਲਾਂ ਵਿਚ ਮਣਕਿਆਂ ਦੇ ਹਾਰ, ਅਖੀਰ ਵਿਚ ਲੱਕੜ ਦਾ ਸੰਤੂਰ ਸਾਜ਼, ਲੱਕੜ ਗਲ ਗਈ ਠੀਕ, ਪਰ ਜੜਤ ਉਵੇਂ ਪਈ ਹੈ। ਉਪਰਲਾ ਸਿਰਾ ਸੋਨੇ ਦੀ ਟੋਪੀ ਨਾਲ ਸ਼ਿੰਗਾਰਿਆ, ਤਾਰਾਂ ਕਸਣ ਲਈ ਸੋਨੇ ਦੇ ਕੋਕੇ, ਆਵਾਜ਼ ਭਾਰੀ ਕਰਨ ਵਾਲਾ ਖੋਖਲਾ ਹਿੱਸਾ ਸਿੱਪ, ਲਾਲਮਣੀ, ਨੀਲਮਣੀ ਦੇ ਟੁਕੜਿਆਂ ਦੀ ਗਜ਼ਬ ਮੀਨਾਕਾਰੀ ਨਾਲ ਸਜਿਆ ਹੋਇਆ, ਉਪਰਲੇ ਪਾਸੇ ਸ਼ੇਰਾਂ ਦੇ ਦੋ ਸਿਰ ਸੋਨੇ ਦੀ ਪੱਤਰੀ ਦੇ, ਸ਼ੇਰਾਂ ਦੇ ਗਲ ਵਿਚ ਨੀਲਮਣੀ ਦੇ ਟੁਕੜਿਆਂ ਦੇ ਹਾਰ, ਫਿਰ ਬਲਦਾਂ ਦੇ ਸਿਰ, ਚਾਂਦੀ ਦੇ ਸਿਰ ਸਿੱਪ ਨਾਲ ਸਜਾਏ ਹੋਏ। ਦੋ ਖੋਤਿਆਂ ਦੇ ਪਿੰਜਰ ਮਿਲੇ, ਖੋਤੇ ਵੀ ਪੂਰੀ ਸਜ ਧਜ ਨਾਲ ਖਲੋਤੇ ਹਨ, ਜਿਸ ਰਥ ਅਗੇ ਜੁੜੇ ਹੋਏ ਹਨ ਉਸ ਵਿਚ ਸ਼ਤਰੰਜ ਬੋਰਡ ਪਿਆ ਹੈ। ਸੋਨੇ ਦੇ ਕਟੋਰੇ ਵਿਚ ਸੋਨੇ ਦੀਆਂ ਪਤਲੀਆਂ ਨਲਕੀਆਂ ਮਿਲੀਆਂ ਜਿਨਾਂ ਨਾਲ ਕੋਈ ਤਰਲ ਪੀਤਾ ਜਾਂਦਾ ਹੋਵੇ। ਸੋ ਰਾਜੇ ਨੂੰ ਦਫਨ ਕਰਨ ਵਕਤ ਰਥ ਸਮੇਤ ਜਿਉਂਦੇ ਖੋਤੇ ਦਫਨ ਕੀਤੇ ਗਏ। ਲੱਕੜ ਦਾ ਬਣਿਆ ਗਜ਼ਬ ਦਾ ਜੜਾਊ ਸੰਦੂਕ ਜਿਸ ਵਿਚ ਰੱਖੇ ਕੱਪੜੇ ਰਾਖ ਹੋ ਚੁਕੇ ਹਨ। ਇਕ ਟਰੇਅ, ਲੰਮੀ ਗਰਦਣ ਵਾਲਾ ਜੱਗ, ਇਕ ਦੂਜੇ ਵਿਚ ਫਸਾਏ ਹੋਏ ਲੰਮੇ ਪਤਲੇ ਚਾਂਦੀ ਦੇ ਗਲਾਸ ਅਤੇ ਹੋਰ ਅਨੇਕ ਬਰਤਨ। ਆਲੇ ਦੁਆਲੇ ਸਾਰੇ ਪਿੰਜਰ ਇਕੋ ਜਿਹੇ ਹਨ, ਇਨ੍ਹਾਂ ਵਿਚੋਂ ਖਾਸ, ਯਾਨੀ ਕਿ ਰਾਜਾ ਕਿਹੜਾ ਹੈ, ਪਤਾ ਨਹੀਂ।

ਸੰਦੂਕ ਹੇਠੋਂ ਪੱਕੀਆਂ ਇੱਟਾਂ ਦਾ ਗੁੰਬਦ ਨਿਕਲਿਆ ਜੋ ਇਕ ਪਾਸਿਓਂ ਭੰਨਿਆ ਹੋਇਆ ਹੈ, ਯਾਨੀ ਕਿ ਡਾਕੂ ਆ ਚੁੱਕੇ ਹਨ। ਜਿਥੇ ਸੰਨ੍ਹ ਲਾਈ ਉਸੇ ਥਾਂ ਸੰਦੂਕ ਰੱਖ ਦਿਤਾ। ਇਸ ਤੋਂ ਅਗੇ ਛੇ ਪਿੰਜਰ ਹੋਰ ਮਿਲੇ, ਕਿਉਂਕਿ ਸਿਰਾਂ ਤੇ ਤਾਂਬੇ ਦੇ ਟੋਪ ਹਨ ਤੇ ਨਾਲ ਇਕ ਪਾਸੇ ਲੰਮੇ ਨੇਜ਼ੇ ਰੱਖੇ ਹੋਏ ਮਿਲੇ, ਇਹ ਸਿਪਾਹੀਆਂ ਦੇ ਪਿੰਜਰ ਹਨ। ਮਿੱਟੀ ਦੇ ਦਬਾਅ ਸਦਕਾ ਟੋਪ ਅਤੇ ਖੋਪਰੀਆਂ ਫਿੱਸ

ਗਈਆਂ ਹਨ। ਇਸ ਤੋਂ ਅੱਗੇ ਚਾਰ ਚਾਰ ਪਹੀਆਂ ਵਾਲੇ ਦੋ ਰਥ ਹਨ, ਦੋਵਾਂ ਅਗੇ ਬਲਦਾਂ ਦੀਆਂ ਜੋੜੀਆਂ, ਮੁਹਾਰਾਂ ਰੰਗ ਬਰੰਗੇ ਮਣਕਿਆਂ ਨਾਲ ਪਰੋਈਆਂ ਹੋਈਆਂ। ਰਥਵਾਨ ਰੱਥ ਵਿਚ ਬੈਠਾ ਹੈ। ਗਲੀ ਹੋਈ ਲੱਕੜ ਦਾ ਧੂੜਾ ਸਾਰੀ ਕਥਾ ਸਾਫ ਦੱਸ ਰਿਹਾ ਹੈ। ਪਹੀਆਂ ਦੇ ਆਲੇ ਦੁਆਲੇ ਸਲੇਟੀ ਰੰਗ ਦੇ ਧੂੜੇ ਦਾ ਘੇਰਾ ਹੈ। ਚਮੜਾ ਗਲ ਕੇ ਸਲੇਟੀ ਹੋ ਜਾਂਦਾ ਹੈ। ਸੋ ਪਹੀਆਂ ਦੁਆਲੇ ਚਮੜੇ ਦਾ ਹਾਲ(ਰਿੰਗ, ਟਾਇਰ) ਚਾੜ੍ਹਿਆ ਹੋਇਆ ਸੀ। ਇਸ ਤੋਂ ਅੱਗੇ ਨੌਂ ਔਰਤਾਂ ਦੇ ਪਿੰਜਰ ਹਨ, ਸਿਰਾਂ ਅਤੇ ਗਲਾਂ ਵਿਚ ਸ਼ਾਨਦਾਰ ਗਹਿਣੇ ਪਹਿਨੇ ਹੋਏ, ਨੀਲਮਣੀ ਦੇ ਮਣਕਿਆਂ ਵਿਚ ਖੁਣਾਈ, ਗਲ ਦੇ ਹਾਰ ਵਿਚ ਸੋਨੇ ਦੇ ਰੁੱਖ-ਪੱਤਰ, ਕੰਨਾ ਵਿੱਚ ਭਾਰੇ ਕਾਂਟੇ ਸੋਨੇ ਦੇ, ਹੱਥ ਦੇ ਪੰਜੇ ਵਰਗੀਆਂ ਹਾਥੀ ਦੰਦ ਦੀਆਂ ਕੰਘੀਆਂ, ਸੋਨੇ ਅਤੇ ਸਿੱਪ ਦੇ ਹਾਰ। ਸਭ ਦੇ ਸਿਰ ਇਕੋ ਪਾਸੇ ਕੰਧ ਵੱਲ ਨੂੰ ਝੁਕੇ ਹੋਏ। ਇਨ੍ਹਾਂ ਪਿੰਜਰਾਂ ਅਤੇ ਰਥਾਂ ਵਿਚਕਾਰ ਹੋਰ ਮਰਦਾਂ ਔਰਤਾਂ ਦੇ, ਸਿਪਾਹੀਆਂ ਦੇ ਪਿੰਜਰ। ਸਿਪਾਹੀ ਕਤਾਰਾਂ ਵਿਚ ਖਲੋਤੇ ਹਨ, ਸਭ ਦੇ ਹੱਥਾਂ ਵਿਚ ਬਰਛੇ। ਦੋ ਸਿਪਾਹੀਆਂ ਦੇ ਹੱਥਾਂ ਵਿਚ ਤਾਂ ਚਾਰ ਚਾਰ ਚਾਂਦੀ ਦੇ ਬਰਛੇ ਹਨ, ਫਲਟੇ ਸੋਨੇ ਦੇ। ਦੋ ਸਿਪਾਹੀਆਂ ਦੀ ਪਿਠ ਪਿਛੇ ਤਾਂਬੇ ਦੀ ਇਕ ਇਕ ਢਾਲ ਹੈ ਜਿਸ ਉਪਰ ਦੋ ਸ਼ੇਰ, ਮਨੁੱਖਾਂ ਦਾ ਸ਼ਿਕਾਰ ਕਰਦੇ ਉਕਰੇ ਹੋਏ ਹਨ। ਇਹ ਗਜ਼ਬ ਦੀ ਤਸਵੀਰ ਹੈ। ਇਨ੍ਹਾਂ ਦੇ ਉਪਰਲੇ ਪਾਸੇ ਸੰਤੂਰ ਪਿਆ ਹੈ, ਆਵਾਜ਼ ਭਾਰੀ ਕਰਨ ਵਾਸਤੇ ਸਾਊਂਡ ਬਕਸ ਸੋਨੇ ਦਾ, ਬਲਦ ਦਾ ਸਿਰ ਹੈ ਜਿਸ ਉਪਰ ਬਹੁਤ ਸੁਹਣੀ ਖੁਦਾਈ ਹੈ। ਆਦਮੀਆਂ ਦੀ ਨਕਲ ਲਾਹੁੰਦੇ ਜਾਨਵਰਾਂ ਦੇ ਹਸੱਦੇ ਚਿੱਤਰ ਹਨ। ਹੱਸਦੇ ਹੋਏ ਜਾਨਵਰ ਹੋਰ ਕਿਸੇ ਪੁਰਾਤਨ ਸਭਿਅਤਾ ਵਿਚੋਂ ਨਹੀਂ ਮਿਲੇ। ਸੁਮੇਰੀ ਲੋਕ ਹਾਸ ਵਿਅੰਗ ਦੇ ਕਦਰਦਾਨ ਸਨ, ਅੰਦਾਜ਼ਾ ਹੋ ਜਾਂਦਾ ਹੈ।

ਇਕ ਮੁਹਰ ਮਿਲੀ ਹੈ। ਰਾਜੇ ਦਾ ਨਾਮ ਆਬਾਰਗੀ ਸੀ। ਦੋ ਦੋ ਫੁੱਟ ਲੰਮੀਆਂ ਦੋ ਚਾਂਦੀ ਦੀਆਂ ਕਿਸ਼ਤੀਆਂ ਪਈਆਂ ਹਨ ਜਿਨ੍ਹਾਂ ਵਿਚ ਪੰਜ ਬੰਦਿਆਂ ਦੇ ਬੈਠਣ ਲਈ ਸੀਟਾਂ ਹਨ, ਦੋ ਅੱਗੇ ਤਿੰਨ ਪਿਛੇ ਤੇ ਦੋਵਾਂ ਵਿਚਕਾਰ ਫੜਨ ਵਾਸਤੇ ਡੰਡਾ ਜੜਿਆ ਹੋਇਆ। ਚੱਪੂਆਂ ਦਾ ਸਿਰਾ ਪੱਤੇ ਵਰਗਾ ਬਣਾਇਆ ਹੋਇਆ ਹੈ, ਪਤਵਾਰ ਹਨ। ਪਰੰਪਰਾ ਕਿੰਨੀ ਸ਼ਕਤੀਸ਼ਾਲੀ ਹੁੰਦੀ ਹੈ, ਫਰਾਤ ਦਰਿਆ ਦੇ ਹੇਠਲੇ ਹਿੱਸੇ ਵਿਚ ਮਲਾਹ ਅੱਜ ਜਿਹੜੀਆਂ ਕਿਸ਼ਤੀਆਂ ਵਾਹ ਰਹੇ ਹਨ, ਉਨ੍ਹਾਂ ਦਾ ਇਹੀ ਡਿਜ਼ਾਈਨ ਹੈ। ਉਰ ਤੋਂ ਪੰਜਾਹ ਮੀਲ ਪਰੇ ਤੁਸੀਂ ਅੱਜ ਵੀ ਇਸ ਡਿਜ਼ਾਈਨ ਦੀਆਂ ਕਿਸ਼ਤੀਆਂ ਚਲ ਰਹੀਆਂ ਦੇਖ ਸਕਦੇ ਹੋ।

ਮਹਾਰਾਣੀ, ਉਸਦੀਆਂ ਬਾਂਦੀਆਂ, ਅਫਸਰ ਔਰਤਾਂ ਦੇ ਪਿੰਜਰ, ਰਾਜੇ ਦੀ ਟੀਮ ਦੇ ਉੱਪਰ ਹਨ, ਸੋ ਰਾਣੀ ਸ਼ੁਬਾਦ ਦੀ ਮੌਤ ਰਾਜੇ ਤੋਂ ਪਿੱਛੋਂ ਹੋਈ। ਮਹਾਰਾਣੀ ਲੱਕੜ ਦੇ ਤਖਤੇ ਤੇ ਟੇਢੀ ਲੇਟੀ ਹੋਈ ਹੈ। ਹੱਥ ਨੇੜੇ ਸੋਨੇ ਦਾ ਕੱਪ, ਸਰੀਰ ਦਾ ਉਪਰਲਾ ਅੱਧਾ ਹਿੱਸਾ ਸੋਨੇ ਚਾਂਦੀ, ਲਾਲਮਣੀ ਨੀਲਮਣੀ ਦੇ ਮਣਕਿਆਂ ਗਹਿਣਿਆਂ ਨਾਲ ਸਜਿਆ ਹੋਇਆ। ਹੇਠਲੇ ਹਿੱਸੇ ਵਿਚ ਲੰਮੇ ਚੋਲੇ ਉਪਰ ਸੋਨੇ ਦੀਆਂ ਚੇਨੀਆਂ, ਮਣਕੇ, ਕਮਰਬੰਦ, ਸੋਨੇ ਦੇ ਤਿੰਨ ਬਾਜੂ-ਬੰਦ ਮੱਛੀਆਂ ਦੀ ਸ਼ਕਲ ਵਾਲੇ, ਦੋ ਬੈਠੀਆਂ ਹੋਈਆਂ ਹਰਨੀਆਂ। ਫਿੱਸ ਗਈ ਖੋਪੜੀ ਦੇ ਮੱਥੇ ਉਪਰ ਸੋਨੇ ਦਾ ਰਿਬਨ ਵਾਲਾਂ ਨੂੰ ਫੁੱਲ ਦੀ ਸ਼ਕਲ ਬਣਾ ਕੇ ਗੁੰਦਿਆ ਗਿਆ। ਪੂਰੀ ਪਰਖ ਬਾਦ ਪਤਾ ਲੱਗਾ ਕਿ ਇਹ ਵਾਲ ਨਕਲੀ ਹਨ, ਯਾਨੀ ਕਿ ਵਿੱਗ ਰੱਖਿਆ ਹੋਇਆ ਹੈ। ਰਿਬਨ ਤੋਂ ਉਪਰ ਤਿੰਨ ਕਤਾਰਾਂ ਵੱਖ ਵੱਖ ਪੱਤੀਆਂ ਵਾਲੇ ਹਾਰਾਂ ਦੀਆਂ ਹਨ। ਵਿੱਗ ਸੋਨੇ ਦੀਆਂ ਮੋਟੀਆਂ ਤਾਰਾਂ ਨਾਲ ਮੜ੍ਹਿਆ ਹੋਇਆ ਹੈ। ਸਿਰ ਉਪਰੋਂ ਹੇਠਾਂ ਵਲ ਸੋਨੇ ਦੀਆਂ ਲੜੀਆਂ ਲਟਕ ਰਹੀਆਂ ਹਨ, ਕੰਨਾ ਵਿਚ ਲੰਮੇ ਲੰਮੇ ਮੋਢਿਆਂ ਤੱਕ ਪੁਜਦੇ ਕਾਂਟੇ ਹਨ। ਖੋਜੀ ਟੀਮ ਨੇ ਗਹਿਣਿਆਂ ਲੱਦੇ ਪਿੰਜਰ ਦੀਆਂ ਫੋਟੋਆਂ ਉਤਾਰ ਕੇ, ਗਹਿਣੇ ਲਾਹ ਲਏ, ਵੂਲੀ ਦੀ ਪਤਨੀ ਨੇ ਪਿੰਜਰ ਦੇ ਆਕਾਰ ਦੀ ਖੋਪੜੀ ਲੈਕੇ ਇਸ ਵਿਚ ਮੋਮ ਭਰਕੇ ਇਕ ਚਿਹਰਾ ਪੂਰਾ ਕੀਤਾ ਤੇ ਇਹ ਗਹਿਣੇ ਪਹਿਨਾਏ। ਸਾਰੇ ਬਿਲਕੁਲ ਸਹੀ ਮੇਚ ਆ ਗਏ। ਮਿਸਿਜ਼ ਵੂਲੀ ਨੇ ਜਿਹੜਾ ਮਾਡਲ ਤਿਆਰ ਕੀਤਾ, ਉਸ ਦੇ ਨੈਣ ਨਕਸ਼ ਸੁਮੇਰੀ ਸਭਿਅਤਾ ਦੇ ਮਾਹਿਰ ਪ੍ਰੋਫੈਸਰ ਸਰ ਆਰਥਰ ਕੀਥ ਨੇ ਪਾਸ

ਕੀਤੇ। ਪ੍ਰੋਫੈਸਰ ਕੀਥ, ਉਰ ਅਤੇ ਉਬੈਦ ਨਗਰ ਦੀਆਂ ਪ੍ਰਾਚੀਨ ਖੋਪੜੀਆਂ ਅਤੇ ਆਦਿ ਵਾਸੀਆਂ ਦੇ ਨੈਣ ਨਕਸ਼ਾਂ ਦੇ ਮੰਨੇ ਹੋਏ ਮਾਹਿਰ ਸਨ।

ਮਹਾਰਾਣੀ ਦੀ ਲਾਸ਼ ਦੇ ਇਕ ਪਾਸੇ ਖੱਲ ਦਾ ਲੰਮਾ ਸਫੈਦ ਕੋਟ ਰੱਖਿਆ ਪਿਆ ਹੈ ਜਿਸ ਉਪਰ ਗਜ਼ਬ ਦੀ ਕਢਾਈ ਹੈ। ਦਰਖਤਾਂ ਦੇ ਤਣੇ ਸੋਨੇ ਦੇ ਤੇ ਕਢਾਈ ਜ਼ਰੀ ਦੀ, ਜੰਗਲੀ ਜਾਨਵਰ, ਫੁੱਲ ਪੱਤੀਆਂ, ਮੋਤੀ ਮਣਕੇ ਦੇਖ ਕੇ ਅਸ਼ ਅਸ਼ ਕਰ ਉਠੋ। ਖਾਣ ਪੀਣ ਦੇ ਬਰਤਨ, ਚਾਂਦੀ ਦਾ ਗਊ-ਸਿਰ, ਦੋ ਮੇਜ਼ ਚਾਂਦੀ ਦੇ, ਉਪਰ ਚਾਂਦੀ ਦੇ ਦੀਵੇ, ਆਮ ਨਾਲੋਂ ਵੱਡੇ ਹਰੇ ਰੰਗ ਦੇ ਕੋਕਲੇ (Shell), ਇਸੇ ਆਕਾਰ ਦੇ ਦੋ ਕੋਕਲੇ ਹੋਰ, ਇਕ ਸੋਨੇ ਦਾ ਇਕ ਚਾਂਦੀ ਦਾ ਪਏ ਹਨ। ਰਾਜੇ ਦੀ ਕਬਰ ਵਿਚੋਂ ਹੀ ਡਾਕੂਆਂ ਨੂੰ ਏਨਾ ਕੁਝ ਮਿਲ ਗਿਆ ਕਿ ਰਾਣੀ ਦੀ ਕਬਰ ਲੁੱਟਣੀ ਜਾਂ ਤਾਂ ਭੁੱਲ ਗਏ, ਜਾਂ ਫੜੇ ਜਾਣ ਦੇ ਡਰੋਂ, ਜੋ ਮਿਲਿਆ ਲੈਕੇ ਭੱਜ ਗਏ। ਰਾਜੇ ਦੀ ਕਬਰ ਦੁਆਲੇ ਛੇ ਫੁੱਟੀ ਵਰਗਾਕਾਰ ਕੰਧ ਹੈ।

ਰਾਜੇ ਦੀ ਕਬਰ ਦੇ ਐਨ ਨਾਲ ਲਗਦੇ ਤਿੰਨ ਪਿੰਜਰ ਹਨ ਤੇ ਬਾਹਰ ਹਟਕੇ 62 ਪਿੰਜਰ ਹਨ। ਰਾਣੀ ਦੇ ਇਰਦ ਗਿਰਦ ਕੁੱਲ 25 ਪਿੰਜਰ ਹਨ। ਇਹ ਸਭ ਜਿਉਂਦੇ ਦਫ਼ਨ ਕੀਤੇ ਗਏ। ਬਲੀ ਦਾ ਢੰਗ ਇਕੋ, ਦਰਜੇ ਬਦਰਜੇ ਅਨੁਸਾਰ ਪਿੰਜਰ ਦੂਰ ਨੇੜੇ ਹਨ। ਨੇੜਲਿਆਂ ਦਾ ਸ਼ਿੰਗਾਰ ਵਧੀਕ, ਦੂਰ ਦਿਆਂ ਦਾ ਉਸ ਤੋਂ ਘੱਟ।

ਇਸ ਖੁਦਾਈ ਵਿਚੋਂ 27×24 ਵਰਗ ਫੁੱਟ ਦਾ ਇਕ ਕਮਰਾ ਮਿਲਿਆ ਹੈ ਜਿਸ ਵਿਚ ਇਕੋ ਥਾਂ 6 ਮਰਦਾਂ ਤੇ 68 ਔਰਤਾਂ ਦੇ ਪਿੰਜਰ ਹਨ। ਮਰਦ ਦਰਵਾਜ਼ਿਆਂ ਵਾਲੇ ਪਾਸੇ ਹਨ, ਔਰਤਾਂ ਇਨ੍ਹਾਂ ਦੇ ਵਿਚਕਾਰ। ਸਾਰੀਆਂ ਲਾਸ਼ਾਂ ਟੇਢੇ ਦਾਅ, ਹੱਥ ਮੂੰਹ ਲਾਗੇ, ਗੋਡੇ ਰਤਾ ਕੁ ਮੁੜੇ ਹੋਏ। ਇਨ੍ਹਾਂ ਨੂੰ ਹਿੰਸਕ ਤਰੀਕੇ ਨਾਲ ਜਬਰਨ ਮਾਰਿਆ ਗਿਆ ਹੋਵੇ, ਸਵਾਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ਹਾਰ ਸ਼ਿੰਗਾਰ ਵਿਚ ਕਿਧਰੇ ਵਿਗਾੜ ਨਹੀਂ। ਰੱਬ ਵਿਚ ਬੈਠਾ ਰਥਵਾਨ, ਅਗੇ ਜੁੜੇ ਬਲਦ, ਬਲਦਾਂ ਅਗੇ ਅਗੇ ਤੁਰੇ ਜਾਂਦੇ ਨੇਜ਼ਿਆਂ ਵਾਲੇ ਚੋਬਦਾਰ, ਸਭ ਜਿਉਂਦੇ ਦਫਨ ਹੋਏ। ਪੁਰਾਣੇ ਸਮੇਂ ਇਹ ਵਿਸ਼ਵਾਸ ਸੀ ਕਿ ਰਾਜੇ ਰਾਣੀ ਦੇ ਜਿਹੜੇ ਜਿਹੜੇ ਅਹਿਲਕਾਰ ਜਾਂ ਸ਼ੁਭ-ਚਿੰਤਕ ਉਨ੍ਹਾਂ ਨਾਲ ਦਫਨ ਕੀਤੇ ਜਾਣਗੇ, ਅਗਲੀ ਦੁਨੀਆਂ ਵਿਚ ਵੀ ਉਨ੍ਹਾਂ ਨੂੰ ਇਹੀ ਸਨਮਾਨ ਮਿਲਣਗੇ। ਕੀ ਇਨ੍ਹਾਂ ਨੂੰ ਕੋਈ ਨਸ਼ਾ ਜਾਂ ਕੋਈ ਜ਼ਹਿਰ ਪਿਲਾਇਆ ਗਿਆ? ਜ਼ਰੂਰੀ ਨਹੀਂ। ਧਾਰਮਿਕ ਵਿਸ਼ਵਾਸ ਅਪਣੇ ਆਪ ਵਿਚ ਅਜਿਹਾ ਨਸ਼ਾ ਹੈ ਕਿ ਮੌਤ ਦੀ ਪਰਵਾਹ ਤੋਂ ਮੁਕਤ ਹੋ ਜਾਂਦਾ ਹੈ।

68 ਔਰਤਾਂ ਵਿਚੋਂ 28 ਦੇ ਮੱਥੇ ਉਪਰ ਸੋਨੇ ਦਾ ਰਿਬਨ ਹੈ ਤੇ ਬਾਕੀਆਂ ਦੇ ਚਾਂਦੀ ਦਾ। ਹੱਡ ਮਾਸ ਦੀ ਛੁਹ ਅਤੇ ਮਿੱਟੀ ਦੇ ਤੇਜ਼ਾਬਾਂ ਨਾਲ ਚਾਂਦੀ ਜਲਦੀ ਗਲ ਜਾਂਦੀ ਹੈ ਜਿਸ ਕਰਕੇ ਕਿਤੇ ਸਫੈਦ, ਕਿਤੇ ਜਾਮਣੀ ਸਿਲਵਰ ਕਲੋਰਾਈਡ ਦੇ ਧੂੜੇ ਦਾ ਨਿਸ਼ਾਨ ਮਿਲਿਆ ਹੈ। ਇਕ ਔਰਤ ਦੇ ਬੋਝੇ ਵਿਚੋਂ ਵਾਲਾਂ ਨੂੰ ਲਾਉਣ ਵਾਲਾ ਕਲਿੱਪ ਮਿਲਿਆ। ਉਸਨੇ ਆਪਣੇ ਜੂੜੇ ਵਿਚ ਕਿਉਂ ਨਾ ਟੰਗਿਆ? ਵੂਲੀ ਲਿਖਦਾ ਹੈ - ''ਖਵਰੇ ਵਿਚਾਰੀ ਲੇਟ ਹੋ ਗਈ ਹੋਵੇ, ਭੱਜੀ ਆਉਂਦੀ ਸੋਚਦੀ ਹੋਵੇ ਕਿ ਦਫਨ ਵਕਤ ਪਹਿਨ ਲਵਾਂਗੀ ਪਰ ਧਾਰਮਿਕ ਮੰਤਰਾਂ ਅਤੇ ਮੌਤ ਸਾਹਮਣੇ ਦੇਖਕੇ ਭੁੱਲ ਗਈ ਹੋਵੇ ਤੇ ਬੋਝੇ ਵਿਚ ਪਿਆ ਰਹਿ ਗਿਆ ਹੋਵੇ।'' ਗੂੜ੍ਹੇ ਲਾਲ ਰੰਗ ਦਾ ਲਿਬਾਸ ਪਹਿਨਿਆ ਹੋਇਆ, ਜਿਵੇਂ ਦੁਲਹਨ ਹੋਵੇ। ਸਾਰੀਆਂ ਔਰਤਾਂ ਦੇ ਲਿਬਾਸ ਲਾਲ ਉੱਨ ਦੇ, ਹਰੇਕ ਕਮੀਜ਼ ਦੀਆਂ ਕਫਾਂ ਉਪਰ ਵੱਖਰੇ ਤਿਆਰ ਕਰਕੇ ਕਢਾਈ ਕੀਤੇ ਸੁਹਣੇ ਬਾਜੂਬੰਦ ਸੀਤੇ ਹੋਏ ਹਨ। ਲਗਦਾ ਹੈ ਲੰਮੇ ਗਰਮ ਕੋਟ ਸਨ। ਏਨੀਆਂ ਸਜੀਆਂ ਧਜੀਆਂ ਔਰਤਾਂ ਜਦੋਂ ਮੌਤ ਦੇ ਖੂਹ ਵਿਚ ਉਤਰਨ ਜਾ ਰਹੀਆਂ ਸਨ ਉਦੋਂ ਕਿਹੋ ਜਿਹਾ ਦਰਿੱਸ਼ ਹੋਵੇਗਾ? ਉਹ ਦੁਖੀ ਸਨ ਕਿ ਖੁਸ਼? ਕੀ ਇਹ ਪਵਿੱਤਰ ਯਾਤਰਾ ਸ਼ਾਂਤ ਸੀ, ਇਕ ਜੀਵਨ ਤੋਂ ਦੂਜੇ ਜੀਵਨ ਤੱਕ ਦੀ ਤੀਰਥ ਯਾਤਰਾ? ਪਿਛੋਂ ਤਾਂ ਦੇਰ ਬਾਦ ਦੇ ਦਫ਼ਨ ਕੀਤੇ ਰਾਜਿਆਂ ਦੇ ਪਿੰਜਰਾਂ ਦੀ ਖੋਜ ਪੜਤਾਲ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਉਨ੍ਹਾਂ ਨੂੰ ਬੇਹੋਸ਼ ਕਰਕੇ ਦਫ਼ਨ ਕੀਤਾ ਗਿਆ ਸੀ। ਜਦੋਂ ਮੰਨ ਲਿਆ ਗਿਆ ਕਿ ਰਾਜਾ, ਬੰਦਾ ਹੈ ਹੀ ਨਹੀਂ, ਦੇਵਤਾ ਹੈ, ਫਿਰ

ਉਸਦੀ ਮੌਤ ਵੀ ਬੰਦਿਆਂ ਵਾਂਗ ਕਿਉਂ ਹੋਵੇ? ਲੋਕ ਵੀ ਇਹੋ ਸੋਚਣ ਲੱਗੇ ਕਿ ਰਾਜਾ ਜਿਉਂਦਾ ਦਫਨ ਹੋ ਸਕਦਾ ਹੈ ਤਾਂ ਉਸਦੇ ਨਿਕਟਵਰਤੀ ਕਿਉਂ ਨਹੀਂ? ਦੂਰ ਦੁਰਾਡੇ ਜਿਹੜੀਆਂ ਆਮ ਲੋਕਾਂ ਦੀਆਂ ਕਬਰਾਂ ਮਿਲੀਆਂ, ਉਨ੍ਹਾਂ ਵਿਚ ਜਿਉਂਦੇ ਨੂੰ ਦਫ਼ਨ ਕਰਨਾ ਕਿਤੇ ਸਾਬਤ ਨਹੀਂ ਹੋਇਆ। ਆਮ ਆਦਮੀ ਨਾਲ ਕਦੀ ਕੋਈ ਜਾਨਵਰ ਵੀ ਦਫ਼ਨ ਕੀਤਾ ਨਹੀਂ ਮਿਲਿਆ।

ਜਿਹੜੇ ਤਿੰਨ ਸੰਤੂਰ ਮਿਲੇ, ਉਨ੍ਹਾਂ ਦੇ ਸਾਊਂਡ ਬਕਸ ਵਜੋਂ ਇਕ ਸੋਨੇ ਦਾ ਬਣਿਆਂ ਬਲਦ ਦਾ ਸਿਰ ਹੈ, ਦੂਜਾ ਚਾਂਦੀ ਦਾ ਗਾਂ-ਸਿਰਾ ਹੈ, ਤੀਜਾ ਹਿਰਨ ਦੇ ਸਿਰ ਵਾਲਾ ਹੈ। ਚੌਥਾ ਸੰਤੂਰ ਪੂਰੀ ਤਰ੍ਹਾਂ ਗਲ ਗਿਆ ਹੈ, ਬਸ ਇਕ ਪਲੇਟ ਬਚੀ ਹੈ ਜਿਸ ਉਪਰ ਕਿਸ਼ਤੀ ਦੀ ਤਸਵੀਰ ਹੈ। ਸ਼ਾਇਦ ਇਹ ਮੰਦਰ ਵਿਚ ਭਜਨ ਕਰਨ ਵਾਸਤੇ ਭੇਟ ਕੀਤੇ ਗਏ ਹੋਣ? ਇਨ੍ਹਾਂ ਪਸ਼ੂਆਂ ਦੇ ਸਿਰਾਂ ਦਾ ਸੰਗੀਤ ਨਾਲ ਵੀ ਕੋਈ ਸਬੰਧ ਸੀ? ਕੋਈ ਪਤਾ ਨਹੀਂ ਲਗਦਾ। ਇਕ ਤਸਵੀਰ ਵਿਚ ਭੇਡੂ ਝਾੜੀ ਵਿਚ ਫਸਿਆ ਖਲੋਤਾ ਹੈ, ਅਗਲੇ ਖੁਰ ਉਪਰ ਚੁਕੇ ਹੋਏ ਹਨ। ਕੀ ਇਸ ਦਾ ਪੈਗੰਬਰ ਅਬਰਾਹਮ ਵਲੋਂ ਦਿਤੀ ਬਲੀ ਨਾਲ ਕੋਈ ਸਬੰਧ ਹੈ, ਪਤਾ ਨਹੀਂ।

ਇਕ ਹੋਰ ਗੁੰਬਦ ਹੇਠੋਂ ਰਾਣੀ ਅਤੇ ਚਾਰ ਬਾਂਦੀਆਂ ਦੇ ਪਿੰਜਰ ਮਿਲੇ। ਰਾਣੀ ਦੇ ਗਹਿਣੇ ਬਾਂਦੀਆਂ ਨਾਲੋਂ ਉੱਤਮ ਹੋਣੇ ਹੀ ਸਨ ਪਰ ਉਸਦੇ ਹੱਥ ਵਿਚ ਸੋਨੇ ਦੀ ਬੰਸਰੀ ਵੀ ਫੜੀ ਹੋਈ ਹੈ, ਨੇੜੇ ਸੋਨੇ ਦੀ ਮੁਹਰ ਪਈ ਹੈ, ਸਿਲੰਡਰ ਨੁਮਾ, ਯਾਨੀ ਕਿ ਜਿਹੋ ਜਿਹਾ ਟਾਰਚ ਦਾ ਸੈਲੱ ਹੁੰਦਾ ਹੈ। ਤਿੰਨ ਭੇਡਾਂ ਦੇ ਪਿੰਜਰ, ਸਾਬਤ ਹੋਇਆ ਕਿ ਬਲੀ ਦਿਤੀ ਗਈ। ਹੱਡੀਆਂ ਵਿਚਲੀ ਰਾਖ ਦਾ ਕੈਮੀਕਲ ਮੁਤਾਲਿਆ ਕੀਤਾ ਗਿਆ, ਸ਼ਾਹੀ ਭੋਜ ਛਕਿਆ ਸੀ। ਉਪਰ ਇਕ ਨਿੱਕਾ ਮੰਦਰ ਉਸਾਰ ਕੇ ਇਹ ਥਾਂ ਪਵਿਤਰ ਕਰਾਰ ਦੇ ਦਿਤੀ। ਇਹ ਸਾਰਾ ਕੁੱਝ ਲੰਮੀ ਪ੍ਰਕ੍ਰਿਆ ਤੋਂ ਬਾਦ ਅਮਲ ਵਿਚ ਆ ਸਕਿਆ।

ਕੀਮਤੀ ਗਹਿਣਿਆਂ ਨਾਲ ਸ਼ਿੰਗਾਰ ਕੇ ਇਕ 6-7 ਸਾਲ ਦੀ ਕੁੜੀ ਵੀ ਦਫਨਾਈ ਮਿਲੀ। ਉਸ ਦਾ ਸੋਨੇ ਦਾ ਕੱਪ ਕੇਵਲ ਦੋ ਇੰਚ ਦਾ ਹੈ, ਨਜ਼ਦੀਕ ਚਾਂਦੀ ਦੇ ਦੋ ਕਟੋਰੇ ਤੇ ਇਕ ਬੰਸਰੀ ਪਈ ਹੈ। ਇਹ ਕੁੜੀ ਇਕੱਲੀ ਕਿਉਂ ਹੈ? ਇਹ ਗੱਲ ਪੱਕੀ ਹੈ ਕਿ ਹੈ ਇਹ ਰਾਜ ਕੁਮਾਰੀ। ਸ਼ਾਇਦ ਬਿਮਾਰ ਹੋਕੇ ਮਰੀ ਹੋਵੇ। ਇਕ ਹੋਰ ਪਿੰਜਰ ਵੀ ਕਿਸੇ ਵਡੇ ਰੁਤਬੇ ਵਾਲੀ ਔਰਤ ਦਾ ਹੈ, ਇਹ ਵੀ ਇਕੱਲੀ ਦਫ਼ਨਾਈ ਗਈ ਹੈ। ਸੋ ਬਲੀ ਕੇਵਲ ਰਾਜੇ ਰਾਣੀ ਦੀ ਦਿਤੀ ਜਾਂਦੀ ਹੋਏਗੀ, ਇਹ ਸੁਭਾਗ ਹਰੇਕ ਨੂੰ ਨਹੀਂ ਮਿਲਦਾ ਸੀ। ਰਾਜੇ ਰਾਣੀ ਦੀ ਪਛਾਣ ਉਨ੍ਹਾਂ ਨਾਲ ਰੱਖੀ ਉਨ੍ਹਾਂ ਦੀ ਮੁਹਰ ਹੁੰਦੀ ਹੈ। ਰਾਜੇ ਨੇੜਿਉ 60 ਬਰਤਨ ਮਿਲੇ, ਨੇਜ਼ਾ, ਚਾਕੂ, ਛੁਰੇ ਇਨ੍ਹਾਂ ਤੋਂ ਵੱਖਰੇ, ਲੱਕ ਅਤੇ ਛਾਤੀ ਉਪਰ ਸਜਾਉਣ ਵਾਲੇ ਗਹਿਣੇ। ਵੱਡਾ ਕਟੋਰਾ ਹੱਥਾਂ ਵਿੱਚ ਫੜਿਆ ਹੋਇਆ ਹੈ, ਇਕ ਹੋਰ ਨਜ਼ਦੀਕ ਪਿਆ ਹੈ, ਦੋਵੇਂ ਸੋਨੇ ਦੇ। ਲਾਸ਼ ਦੇ ਪਿਛਲੇ ਪਾਸੇ ਬੰਦ ਡੱਬੇ ਵਿਚ ਸਿਰ ਉਪਰ ਸਜਾਉਣ ਵਾਲਾ ਮੁਕਟ, ਬਾਜੂਬੰਦ, ਮਣਕੇ, ਕੰਨਾ ਦੀਆਂ ਮੁੰਦਰਾਂ, ਤਵੀਤ, ਚੂੜੀਆਂ। ਬਾਕੀ ਪਿੰਜਰ ਗਲ ਚੁਕਾ ਹੈ ਪਰ ਸਿਰ ਉਪਰ ਠੋਡੀ ਤੱਕ ਜਿਹੜਾ ਸੋਨੇ ਦਾ ਸੁਰੱਖਿਆ ਟੋਪ ਪਹਿਨਿਆ ਹੋਇਆ ਹੈ ਉਹ ਲਿਸ਼ਕਾਰੇ ਮਾਰਦਾ, ਤਰੋਤਾਜ਼ਾ ਹੈ, ਉਸ ਨੇ ਖੋਪੜੀ ਟੁੱਟਣ ਤੋਂ ਬਚਾ ਲਈ ਪਰ ਹੈ ਪੂਰੀ ਜਰਜਰੀ। ਇਸ ਟੋਪ ਉਪਰ ਵਾਲਾਂ ਵਾਂਗ ਬਰੀਕ ਧਾਰੀਆਂ ਉਕਰੀਆਂ ਹੋਈਆਂ ਹਨ, ਕੰਨ ਨੇੜੇ ਵਾਲਾਂ ਦੇ ਕੁੰਡਲ ਇਸ ਤਰ੍ਹਾਂ ਕਿ ਆਵਾਜ਼ ਸੁਣਨ ਵਿਚ ਵਿਘਨ ਨਾ ਪਾਉਣ। ਇਸ ਵਿੱਗ-ਹੈਲਮਟ ਦੇ ਹੇਠਲੇ ਦੋਵੇਂ ਪਾਸੇ ਸੁਰਾਖ ਇਸ ਤਰ੍ਹਾਂ ਹਨ ਕਿ ਤਸਮਿਆਂ ਨਾਲ ਕਸਿਆ ਜਾਂਦਾ ਹੋਏਗਾ। ਇਸ ਇਕੱਲੇ ਵਿੱਗ-ਹੈਲਮਟ ਤੋਂ ਸਾਬਤ ਹੋ ਜਾਂਦਾ ਹੈ ਕਿ ਸੁਮੇਰੀਆਂ ਦੀ ਇਹ ਸ਼ੇਖੀ ਗਲਤ ਨਹੀਂ ਕਿ ਉਹਨਾ ਦੀ ਸਭਿਅਤਾ ਵਰਗੀ ਹੋਰ ਕੋਈ ਨਹੀਂ, ਕਿਤੇ ਨਹੀਂ। ਕਈ ਤਾਬੂਤਾਂ ਉਪਰ ਇਹ ਸ਼ਬਦ ਲਿਖੇ ਹੋਏ ਹਨ- ਮੇਸ ਕਲਾਮ ਦੁਗ(ਨੇਕਬਖਤ ਧਰਤੀ ਦਾ ਨਾਇਕ)।

ਬਾਦਸ਼ਾਹ ਦਾ ਵਿਧਾਨ-ਘਾੜਾ ਦਫਨ ਹੈ, ਉਸ ਨਾਲ ਉਸਦਾ ਸੰਵਿਧਾਨ ਇਕ ਗਜ਼ ਦੇ ਰੂਪ ਵਿਚ ਪਿਆ ਹੈ। ਉਹ ਇਕੱਲਾ ਹੈ। ਖੁਣੇ ਚਿਤਰਾਂ ਵਿਚ ਬਾਦਸ਼ਾਹ ਮੇਜ਼ ਕੁਰਸੀ ਉਪਰ ਖਾਣਾ ਖਾ

ਰਿਹਾ ਹੈ। ਪਰਿਵਾਰ ਦੇ ਹੋਰ ਜੀਅ ਵੀ ਹਨ, ਥਾਲੀਆਂ ਫੜੀ ਨੌਕਰ ਖਲੋਤੇ ਹਨ, ਇਸੇ ਕਮਰੇ ਦੇ ਇਕ ਪਾਸੇ ਸਾਜਿੰਦਾ ਗਾਇਨ ਵਾਦਨ ਵਿਚ ਮਗਨ ਹੈ, ਉਸਦਾ ਸਾਥ ਇਕ ਔਰਤ ਦੇ ਰਹੀ ਹੈ। ਇਕ ਹੋਰ ਚਿੱਤਰ ਵਿਚ ਕੈਦੀ ਜੰਜੀਰਾਂ ਵਿਚ ਜਕੜ ਕੇ ਲਿਆਂਦੇ ਗਏ ਖਲੋਤੇ ਹਨ। ਗੱਡਿਆਂ ਵਿਚ ਰਸਦਾਂ ਲਿਆਂਦੀਆਂ ਜਾ ਰਹੀਆਂ ਉਕਰੀਆਂ ਹੋਈਆਂ ਹਨ। ਇਕ ਬੰਦਾ ਬੱਕਰਾ ਲਿਆ ਰਿਹਾ ਹੈ ਦੂਜਾ ਦੋ ਮੱਛੀਆਂ। ਇਕ ਬੰਦੇ ਦੇ ਪਿਠ ਤੇ ਗਠੜੀ ਹੈ ਤੇ ਭਾਰ ਕਾਰਨ ਝੁਕਿਆ ਤੁਰਦਾ ਜਾ ਰਿਹਾ ਹੈ। ਇਕ ਪਲੇਟ ਉਪਰ ਰਾਜਾ ਵੱਡੇ ਆਕਾਰ ਦਾ, ਉਸ ਦਾ ਪਰਿਵਾਰ, ਦੋ ਖੋਤੇ, ਇਕ ਖਾਲੀ ਖਲੋਤਾ ਰਥ, ਹੱਥ ਪਿਠ ਪਿਛੇ ਬੰਨ੍ਹੀ ਨੰਗੇ ਪੈਰਾਂ ਵਾਲੇ ਕੈਦੀਆਂ ਨੂੰ ਪੇਸ਼ ਕਰ ਰਿਹਾ ਕੋਤਵਾਲ। ਬਾਦਸ਼ਾਹ ਸ਼ਾਇਦ ਇਨ੍ਹਾਂ ਦੀ ਕਿਸਮਤ ਦਾ ਫੈਸਲਾ ਕਰੇ। ਇਕ ਹੋਰ ਪਲੇਟ ਉਪਰ ਹਥਿਆਰਬੰਦ ਸੈਨਾਵਾਂ ਹਨ। ਸਿਪਾਹੀਆਂ ਨੇ ਉਹੋ ਵਰਦੀਆਂ ਪਹਿਨ ਰੱਖੀਆਂ ਹਨ ਜੋ ਪਿੰਜਰਾਂ ਉਪਰ ਮਿਲੀਆਂ, ਉਹੋ ਹਥਿਆਰ ਹਨ। ਦੁਸ਼ਮਣ ਜਾਂ ਤਾਂ ਮਰੇ ਪਏ ਹਨ ਜਾਂ ਨੰਗੇ ਧੜ ਦੌੜੇ ਜਾਂਦੇ ਦਿਖਾਏ ਹਨ। ਇਹੋ ਜਿਹੀਆਂ ਵਰਦੀਆਂ ਇਨ੍ਹਾਂ ਚਿਤਰਾਂ ਤੋਂ ਦੋ ਹਜ਼ਾਰ ਸਾਲ ਬਾਦ ਸਿਕੰਦਰ ਦੀਆਂ ਫੌਜਾਂ ਨੇ ਪਹਿਨੀਆਂ ਸਨ। ਸੋ ਜਿਸ ਕਾਸੇ ਦਾ ਇਬਰਾਨੀ ਅਜੇ ਸੁਫਨਾ ਲੈ ਰਹੇ ਸਨ, ਸੁਮੇਰੀਆਂ ਕੋਲ ਉਹ ਸਾਰਾ ਕੁੱਝ ਮੌਜੂਦ ਸੀ। ਇਹ ਸਬੂਤ ਜਿਹੜੇ 3500 ਸਾਲ ਪੂਰਬ ਈਸਾ ਦੇ ਪ੍ਰਾਪਤ ਹੋਏ ਹਨ, ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਇੰਨੇ ਵਿਕਾਸ ਉਪਰ ਪੁੱਜਣ ਲਈ ਕਿੰਨੇ ਹਜ਼ਾਰ ਸਾਲ ਲੱਗੇ ਹੋਣਗੇ। ਕੋਈ ਕਲਾ ਅਚਾਨਕ ਸਿਖਰ ਉਪਰ ਨਹੀਂ ਚਲੀ ਜਾਂਦੀ।

ਜਦੋਂ ਤੱਕ ਖੁਦਾਈ ਨਹੀਂ ਹੋਈ, ਪਹਿਲਾਂ ਮਿਸਰ ਦੀ ਸਭਿਅਤਾ ਨੂੰ ਪ੍ਰਾਚੀਨ ਅਤੇ ਉੱਤਮ ਸਮਝਿਆ ਜਾਂਦਾ ਸੀ। ਇਸ ਦੇ ਮੁਕਾਬਲੇ ਉਹ ਤਾਂ ਬੱਚੀ ਸੀ ਅਜੇ। ਰੋਮਨ ਯੂਨਾਨੀ ਤੇ ਮਿਸਰੀ ਜਦੋਂ ਜਾਂਗਲੀ, ਜਾਹਲ ਸਨ, ਉਦੋਂ ਕੋਮਲ ਕਲਾਵਾਂ ਵਿਚ ਸੁਮੇਰੀ ਲੋਕ ਪੱਛਮ ਦੇ ਪਿਉ ਸਨ।

ਐਚ. ਆਰ. ਹਾਲ ਨੇ 1919 ਵਿਚ ਜਦੋਂ ਉਬੈਦ ਦੀ ਖੁਦਾਈ ਕੀਤੀ ਉਸਨੂੰ ਤਾਂਬੇ ਦਾ 7'-9''×3'-6'' ਵੱਡ ਆਕਾਰੀ ਬਾਜ਼ ਮਿਲਿਆ, ਖੰਭ ਫੈਲਾਏ ਹੋਏ ਤੇ ਪੈਰਾਂ ਹੇਠ ਦੋ ਹਰਨ ਜਕੜੇ ਹੋਏ। ਸਖਤ ਪੱਥਰ ਉਪਰ ਜੜਿਆ ਹੋਇਆ ਹੈ। ਹਿਰਨਾ ਦੇ ਸਫੈਦ ਦੰਦ ਸਿੱਪ ਦੇ ਹਨ ਤੇ ਜੀਭਾਂ ਲਾਲ ਪੱਥਰ ਦੀਆਂ। ਇਰਦ ਗਿਰਦ ਵੱਡੇ ਮੋਤੀ, ਲਾਲਮਣੀ ਅਤੇ ਕਾਲੇ ਨਗ ਜੜੇ ਹੋਏ ਹਨ। ਮਿਟੀ ਪਕਾ ਕੇ ਬਣਾਏ ਫੁੱਲ ਹਨ ਜਿਨ੍ਹਾਂ ਦੀਆਂ ਸਫੈਦ, ਕਾਲੀਆਂ, ਲਾਲ ਪੰਖੜੀਆਂ ਹਨ। ਹੋਰ ਜਾਨਵਰਾਂ ਦੇ ਤਾਂਬੇ ਦੇ ਛੋਟੇ ਛੋਟੇ ਮਾਡਲ ਮਿਲੇ। ਪਉੜੀਆਂ ਵਾਸਤੇ ਪੱਥਰ ਦੀ ਵਰਤੋਂ ਪਹਿਲੀ ਵਾਰ ਇਥੇ ਹੋਈ। ਪੌੜੀ ਤੋਂ ਅੱਗੇ ਕੰਧ ਹੈ, ਕੰਧ ਅਤੇ ਪੌੜੀ ਵਿਚਕਾਰ ਲੱਕੜ ਦਾ ਪਰਦਾ, ਲੱਕੜ ਉਪਰ ਤਾਂਬੇ ਦਾ ਕੰਮ, ਤਾਂਬੇ ਦਾ ਬਲਦ ਮੂੰਹ ਭੁਆ ਕੇ ਪਿਛੇ ਵੱਲ ਦੇਖ ਰਿਹਾ ਹੈ, ਹੋਰ ਜਾਨਵਰਾਂ ਦੇ ਝੁੰਡ, ਅਨੇਕ ਪਰਕਾਰ ਦੇ ਰੰਗਦਾਰ ਪੱਥਰਾਂ ਦੀ ਜੜਤ।

ਇਕ ਕਾਮੇ ਨੇ ਖੁਦਾਈ ਦੌਰਾਨ ਅੰਡਾਕਾਰ ਸਫੈਦ ਚੂਨਾ ਪੱਥਰ ਕੱਢਿਆ। ਲਿਖਿਆ ਸੀ, ਅ-ਅਨੀ-ਪਾਦ-ਦਾ, ਮੇਸ-ਅਨੀਪਾਦ-ਦਾ ਪੁੱਤਰ, ਉਰ ਦਾ ਬਾਦਸ਼ਾਹ। ਬਾਦਸ਼ਾਹ ਨੇ ਆਪਣੀ ਰਾਣੀ ਨਿੱਸ ਖਰਸਾਗ ਵਾਸਤੇ ਜਿਹੜਾ ਮਹਿਲ ਉਸਾਰਿਆ ਇਹ ਉਸ ਦਾ ਨੀਂਹ ਪੱਥਰ ਸੀ। ਇਹ ਏਨਾ ਕੀਮਤੀ ਨਿਕਲਿਆ ਕਿ ਇਸ ਤੋਂ ਰਾਜੇ ਰਾਣੀ ਦੇ ਨਾਮ ਦੇ ਨਾਲ ਨਾਲ ਨੀਂਹ ਰੱਖਣ ਦੀ ਤਰੀਕ ਦਾ ਵੀ ਪਤਾ ਲੱਗ ਗਿਆ। ਇਹ 3100 ਪੂਰਬ ਈਸਾ ਦੀ ਘਟਨਾ ਹੈ। ਸੁਮੇਰੀ ਲਿਖਾਰੀਆਂ ਨੇ 2000 ਪੂਰਬ ਈਸਾ ਤੱਕ ਅਪਣੇ ਰਾਜਿਆਂ ਦੇ ਕੁਰਸੀਨਾਮੇ ਉਕਰ ਰੱਖੇ ਹਨ। ਮੇਸਨੀਪਾਦ ਪਿਛੋਂ ਮੇਸਕਿਆਂਗ ਨੱਨਾਰ ਗੱਦੀ ਤੇ ਬੈਠਾ। ਇਕ ਪੱਥਰ ਦੇ ਨਿਕੇ ਟੁਕੜੇ ਨੇ ਮਿੱਥ ਨੂੰ ਸੱਚ ਵਿਚ ਬਦਲ ਦਿਖਾਇਆ।

ਪੱਥਰ ਸਲੇਟਾਂ ਉਪਰ ਗਾਵਾਂ ਦੇ ਵੱਗ ਉਕਰੇ ਹੋਏ ਹਨ। ਇਕ ਸਲੇਟ ਉਪਰ ਦੋ ਗਵਾਲੇ ਧਾਰਾਂ ਚੋ ਰਹੇ ਹਨ। ਵੱਛੇ, ਅੱਗੇ ਬੰਨ੍ਹੇ ਖਲੋਤੇ ਹਨ। ਲੱਕ ਦੁਆਲੇ ਪੇਟੀਕੋਟ ਪਹਿਨੀ ਦੋ ਘੋਨਮੋਨ ਬੰਦੇ ਬਾਲਟੀਆਂ ਵਿਚੋਂ ਵਡੇ ਬਰਤਨ ਵਿਚ ਦੁਧ ਪਲਟਾ ਰਹੇ ਹਨ। ਸ਼ਾਇਦ ਇਹ ਪੁਜਾਰੀ ਹੋਣ, ਸ਼ਾਇਦ ਗਾਵਾਂ ਨਗਰ ਦੇ ਮੰਦਰ ਦੀਆਂ ਹੋਣ। ਇਕ ਸਲੇਟ ਉਪਰ ਦਾਹੜੀ ਵਾਲਾ ਤਾਕਤਵਰ ਬਾਜ਼

ਸਾਨ੍ਹ ਦੀ ਪਿੱਠ ਤੇ ਬੈਠਾ ਉਸ ਦਾ ਮਾਸ ਨੋਚ ਰਿਹਾ ਹੈ। ਮੰਦਰ ਨਜ਼ਦੀਕ ਕਬਰਸਤਾਨ ਹੈ ਜਿਥੇ ਆਮ ਲੋਕ ਦਫ਼ਨ ਹਨ। ਪਿੰਜਰਾਂ ਕੋਲ ਕੀਮਤੀ ਸਾਮਾਨ ਨਹੀਂ, ਪੱਕੀ ਮਿਟੀ ਦੇ ਬਰਤਨ ਹਨ ਕੇਵਲ। ਇਨ੍ਹਾਂ ਬਰਤਨਾ ਤੋਂ ਵੀ ਕਾਫੀ ਕੁਝ ਪਤਾ ਲਗਦਾ ਹੈ, ਹਰ ਸਦੀ ਇਨ੍ਹਾਂ ਵਿੱਚ ਨਵਾਂ ਨਿਖਾਰ ਨਵੇਂ ਨਮੂਨੇ ਸ਼ਾਮਲ ਕਰਦੀ ਜਾਦੀ ਹੈ। ਠੀਕਰੀਆਂ ਅਤੇ ਕੱਚ ਆਪਣੀ ਉਮਰ ਦੱਸ ਦਿੰਦੇ ਹਨ।

ਇਕ ਪੱਥਰ ਵਿਚ ਰਾਜੇ ਦੀ ਅੰਤਿਮ ਯਾਤਰਾ ਉਕਰੀ ਹੋਈ ਹੈ। ਖਾਲੀ ਰਥ ਅਗੇ ਦੋ ਸ਼ੇਰ ਜੁੜੇ ਹੋਏ ਹਨ। ਚੀਤੇ ਦੀ ਡੱਬ-ਖੜੱਬੀ ਖੱਲ ਨਾਲ ਰਥ ਦੀ ਛੱਤ ਬਣਾਈ ਗਈ ਹੈ। ਲੋਕ ਕਤਾਰਾਂ ਵਿਚ ਖਲੋਤੇ ਹਨ। ਇਕ ਕਿਸ਼ਤੀ ਵਿਚ ਬੰਦਿਆਂ ਦੀ ਥਾਂ ਦੋ ਮੱਛੀਆਂ ਤੇ ਇਕ ਹੰਸ ਹਨ। ਕੀ ਇਹ ਨੂਹ ਦੀ ਕਿਸ਼ਤੀ ਦਾ ਕੋਈ ਨਮੂਨਾ ਹੈ? ਕੀ ਅਰਥ ਹੋਏ?

ਡੂੰਘੀ ਖੁਦਾਈ ਵਿਚੋਂ ਰਾਜੇ ਦਾ ਵੱਡਾ ਬੁੱਤ ਡਿਗਿਆ ਪਿਆ ਮਿਲਿਆ ਜਿਸ ਦਾ ਸਿਰ ਨਹੀਂ। ਜੇ ਡਿਗ ਕੇ ਗਰਦਣ ਟੁੱਟੀ ਹੁੰਦੀ ਤਾਂ ਨੇੜਿਓਂ ਮਿਲ ਜਾਂਦੀ। ਲਗਦੈ ਜਾਣ ਕੇ ਤੋੜੀ ਗਈ। ਗੁਲਾਮ ਪਰਜਾ ਨੇ ਰਾਜਾ ਢਾਹ ਲਿਆ ਕਿ ਬਾਹਰੋਂ ਕੋਈ ਹਮਲਾਵਰ ਆਇਆ ਸੀ, ਥਹੁ ਪਤਾ ਨਹੀਂ ਲਗਦਾ। ਇਸ ਬੁੱਤ ਦੇ ਅਗੇ ਕੋਈ ਅਮੀਰ ਕਬਰ ਨਹੀਂ, ਸਿਰਫ਼ ਮਿਟੀ ਦੇ ਬਰਤਨ। ਘਟੀਆ ਤਕਨੀਕ ਸ਼ੁਰੂ ਹੋ ਗਈ। ਲੱਕੜ ਉਪਰ ਜੜਿਆ ਇਕ ਛੁਰਾ ਮਿਲਿਆ ਹੈ ਜਿਸ ਦਾ ਰਿਵਟ ਹਥੌੜੇ ਨਾਲ ਕੁਟਿਆ ਹੋਇਆ ਹੈ, ਕੋਈ ਕਲਾ ਨਹੀਂ। ਮਹਾਰਾਣੀ ਸ਼ੁਬਾਦ ਦੀ ਅਮੀਰ ਸਭਿਅਤਾ ਕਿਧਰ ਗਈ?

ਬਾਦਸ਼ਾਹ ਸਰਗੋਨ ਦੀ ਸ਼ਾਹਜ਼ਾਦੀ ਦੀ ਕਬਰ ਮਿਲੀ, ਨਾਲ ਉਸਦੀ ਨੈਣ, ਮੁਨੀਮ ਅਤੇ ਬਾਂਦੀ ਦੇ ਪਿੰਜਰ ਹਨ। ਮੁਹਰ ਉਪਰ ਇਨ੍ਹਾਂ ਦੇ ਨਾਮ ਤੇ ਰੁਤਬੇ ਲਿਖੇ ਹਨ। ਇਕ ਤਸਵੀਰ ਵਿਚ ਪੁਜਾਰੀ ਸ਼ਾਹਜ਼ਾਦੀ ਨੂੰ ਜਲ ਭੇਟ ਕਰ ਰਹੇ ਹਨ, ਦੋ ਔਰਤਾਂ ਥਾਲੀਆਂ ਫੜੀ ਖਲੋਤੀਆਂ ਹਨ। ਬਾਦਸ਼ਾਹ ਦਾ ਹੁਕਮ ਲਿਖਿਆ ਪਿਆ ਹੈ- ''ਮੈਂ ਆਪਣੀ ਸ਼ਾਹਜ਼ਾਦੀ ਨੂੰ ਵੰਸ਼ ਪਰੰਪਰਾ ਅਨੁਸਾਰ ਚੰਦਰਮਾ ਦੇ ਮੰਦਰ ਦੀ ਪੁਜਾਰਨ ਥਾਪਿਆ। ਪਹਿਲਾਂ ਕੁਦੁਰ ਮਾਬੁਰਾ ਬਾਦਸ਼ਾਹ ਨੇ ਇਹੋ ਕੀਤਾ ਸੀ।'' ਕੁਦਰ 3500 ਪੂ. ਈ. ਵਿਚ ਹੋਇਆ। ਇਹ ਪਲੇਟ 2000 ਪੂ. ਈ. ਦੀ ਹੈ। ਕਦੀ ਨੰਨਾਰ ਵੀ ਇਸ ਮੰਦਰ ਦਾ ਪੁਜਾਰੀ ਰਿਹਾ ਸੀ। ਇਸ ਅਹਿਮ ਮੰਦਰ ਦੀਆਂ ਵਸਤਾਂ ਤੋਂ ਪਤਾ ਲੱਗਦਾ ਹੈ ਕਿ ਸਰਗੋਨ ਨੇ 2630 ਤੋਂ 2575 ਪੂ.ਈ. ਵਿਚ ਰਾਜ ਕੀਤਾ।

ਉਰ ਦੀ ਤੀਜੀ ਸਲਤਨਤ 2300 ਤੋਂ 2180 ਪੂ. ਈ. ਤੱਕ ਚੱਲੀ ਜਿਸ ਦੀ ਨੀਂਹ ਉਰਨੰਮ ਸੁਮੇਰੀ ਨੇ ਰੱਖੀ। ਚਾਰ ਪੀੜ੍ਹੀਆਂ ਨੇ ਰਾਜ ਕੀਤਾ। ਪਰਸ਼ੀਅਨ ਖਾੜੀ ਤੋਂ ਲੈਕੇ ਮੱਧ ਸਾਗਰ ਤਕ ਹੱਦਾਂ ਸਨ। ਸ਼ਿਲਾਲੇਖ ਤੇ ਇਮਾਰਤਾਂ ਸਭ ਮੈਸੋਪੋਟਾਮੀਆਂ ਵਿਚਕਾਰ, ਦੋਂਹ ਦਰਿਆਵਾਂ ਦੀ ਵਾਦੀ ਵਿਚ। ਉਰਨਮ ਨਿਆਂਕਾਰੀ ਰਾਜਾ ਸੀ, 18 ਸਾਲ ਰਾਜ ਕੀਤਾ, ਮੰਦਰਾਂ ਦੀ ਮੁਰੰਮਤ ਕਰਵਾਈ, ਜਿਹੜੀਆਂ ਇਮਾਰਤਾਂ ਨਵੀਆਂ ਉਸਾਰਨ ਲੱਗਾ, ਉਹ ਅਧੂਰੀਆਂ ਰਹਿ ਗਈਆਂ। ਸ਼ਹਿਰ ਦੁਆਲੇ ਕੱਚੀ ਕੰਧ ਉਸਾਰੀ ਜਿਸ ਦੀ ਹੇਠੋਂ ਚੁੜਾਈ 77 ਫੁੱਟ ਹੈ ਤੇ ਉਚਾਈ 26 ਫੁੱਟ। ਗੋਲ ਇੱਟਾਂ ਉਪਰ ਇਤਿਹਾਸ ਲਿਖਿਆ ਹੋਇਆ ਹੈ। ਇਹ ਇਟਾਂ ਬੇਬੀਲੋਨ ਦੇ ਰਾਜੇ ਜ਼ਿਗੁਰਤ ਦੀਆਂ ਹਨ। ਅਰਬਾਂ ਨੇ ਇਸ ਥਾਂ ਨੂੰ ਮੁਗੇਰ ਲਿਖਿਆ ਜਿਸ ਦਾ ਅਰਥ ਹੈ ਢਾਲਦਾਰ ਟਿੱਬਾ। ਇਹ ਹੈ ਅਬਰਾਹਮ ਦਾ ਘਰ। ਹਜ਼ਾਰਾਂ ਟਨ ਮਿੱਟੀ ਪੁਟੀ ਗਈ ਤਾਂ ਇਕ ਉਚਾ ਮੀਨਾਰ ਨਿਕਲਿਆ। ਕਾਲੇ ਸੰਗਮਰਮਰ ਦੇ ਪੱਥਰ ਉਪਰ ਮੰਦਰ ਵਾਸਤੇ ਖਰੀਦੀ ਗਈ ਜ਼ਮੀਨ ਦੀ ਰਜਿਸਟਰੀ ਦੀ ਲਿਖਤ ਉਕਰੀ ਹੋਈ ਹੈ।

ਸੁਮੇਰੀਅਨ ਦੱਖਣ ਵਲੋਂ ਆਏ, ਖੋਪੜੀਆਂ ਦੀ ਬਣਤਰ ਦਸਦੀ ਹੈ ਕਿ ਇੰਡੋ ਯੂਰਪੀਅਨ ਨਸਲ ਦੇ ਹਨ, ਜਿਵੇਂ ਅਜੋਕੇ ਕਾਕੇਸ਼ੀਅਨ, ਪਿਛੋਕੜ ਪਹਾੜੀ ਹੈ, ਇਨ੍ਹਾਂ ਦੇ ਚਿਤਰਾਂ ਤੋਂ ਦਿਸਦਾ ਹੈ ਦੇਵਤੇ ਪਹਾੜਾਂ ਉਪਰ ਹਨ ਤੇ ਪਸ਼ੂ ਪਹਾੜੀ ਹਨ। ਮੰਦਰ ਨੂੰ ਜ਼ਿਗੁਰਤ ਕਹਿੰਦੇ ਸਨ। ਪਹਾੜੀ ਲੋਕ ਮੈਦਾਨਾ ਵਿਚ ਆ ਵਸੇ ਇਸ ਲਈ ਹੜ੍ਹ ਤੋਂ ਡਰਦਿਆਂ ਉਚਾ ਮੀਨਾਰ ਉਸਾਰਿਆ ਤੇ ਫਰਸ਼ਾਂ ਦੇ ਲੈਵਲ ਉਚੇ ਚੁਕੇ। ਮੀਨਾਰ 10 ਫੁੱਟ ਉਚੇ ਥੜ੍ਹੇ ਉਪਰ ਹੈ, 200×150 ਵ. ਫੁੱਟ ਦਾ ਆਕਾਰ 70 ਫੁੱਟ ਉੱਚਾ। ਇਸ ਦੇ ਆਲੇ ਦੁਆਲੇ ਚੌੜੀ ਪੱਕੀਆਂ ਇੱਟਾਂ ਦੀ ਕੰਧ ਹੈ। ਕੰਧ ਅਤੇ ਮੀਨਾਰ

ਵਿਚਕਾਰਲੀ ਖਾਲੀ ਥਾਂ ਤੇ ਮਿਟੀ ਦੀ ਭਰਤ ਪਾਈ ਹੋਈ ਹੈ। ਕੰਧਾਂ ਚਪਟੀਆਂ ਨਹੀਂ ਗੋਲਾਕਾਰ ਹਨ। ਸੁਮੇਰੀ ਜਾਣ ਗਏ ਸਨ ਕਿ ਸਿਧੀ ਕੰਧ ਨਾਲੋਂ ਜੇ ਕਰਵ ਬਣਾ ਦੇਈਏ ਤਾਂ ਉਹ ਡਾਟ ਵਾਂਗ ਵਧੀਕ ਮਜ਼ਬੂਤ ਰਹਿੰਦੀ ਹੈ। ਇਹ ਕਲਾ ਸੁਮੇਰੀ 23ਵੀਂ ਸਦੀ ਪੂ.ਈ. ਵਿਚ ਜਾਣਦੇ ਸਨ। ਟਾਵਰ ਦਾ ਹੇਠਲਾ ਹਿਸਾ ਕਾਲਾ ਹੈ, ਵਿਚਕਾਰਲਾ ਨੀਲੀਆਂ ਗਲੇਜ਼ਡ ਟਾਈਲਾਂ ਦਾ ਤੇ ਸਿਖਰ ਲਾਲ ਰੰਗ ਦਾ। ਇਹ ਤਿੰਨ ਰੰਗ ਤਿੰਨ ਲੋਕ ਹਨ। ਕਾਲਾ ਪਤਾਲ ਹੈ, ਨੀਲਾ ਆਕਾਸ਼ ਤੇ ਲਾਲ, ਆਕਾਸ਼ ਤੋਂ ਉਪਰ ਸੂਰਜ ਦਾ ਦੇਸ, ਸੁਰਗ। ਉਪਰੋਂ ਹੇਠ ਤੱਕ ਸਹੀ ਗਿਣਤੀ ਉਪਰ ਖੱਡਾਂ ਛੱਡੀਆਂ ਹੋਈਆਂ ਹਨ ਤਾਂ ਕਿ ਬਾਰਸ਼ ਦਾ ਕੰਧਾਂ ਅੰਦਰ ਸਿੰਮਦਾ ਪਾਣੀ ਬਾਹਰ ਨਿਕਲਦਾ ਰਹੇ, ਅੰਗਰੇਜ਼ੀ ਵਿਚ ਇਨ੍ਹਾਂ ਨੂੰ *weeping holes* ਆਖਦੇ ਹਨ। ਇਨ੍ਹਾਂ ਸਦਕਾ ਸੇਮ ਨਾਲ ਉਫਣ ਕੇ ਕੰਧ ਡਿਗਦੀ ਨਹੀਂ। ਓਲਡ ਟੈਸਟਾਮੈਂਟ ਦੇ ਜੈਕਬ ਨੂੰ ਇਸ ਮੰਦਰ ਦੀਆਂ ਪੌੜੀਆਂ ਸੁਰਗ ਤਕ ਜਾਂਦੀਆਂ ਦਿਸਦੀਆਂ ਹਨ।

ਉਰਨਮੂ ਨੇ ਅਪਣੇ ਪਿਤਾ ਦੀਆਂ ਅਧੂਰੀਆਂ ਇਮਾਰਤਾਂ ਪੂਰੀਆਂ ਕੀਤੀਆਂ। ਨਹਿਰਾਂ ਖੁਦਵਾਈਆਂ। ਪੱਥਰ ਦੀ ਸਲੇਟ ਉਪਰ ਮੂਰਤੀ ਮਿਲੀ ਹੈ। ਹੇਠਾਂ ਨਹਿਰਾਂ ਹਨ, ਨੀਵੀਂ ਪਾਈ ਹੱਥ ਬੰਨ੍ਹੀ ਰਾਜਾ ਖਲੋਤਾ ਹੈ। ਉਪਰੋਂ ਉਚੀ ਥਾਂ ਤੋਂ ਦੇਵਤਾ ਬਾਰਸ਼ ਭੇਜ ਰਿਹਾ ਹੈ। ਸੰਕੇਤ ਹੈ ਕਿ ਮੈਂ ਤਾਂ ਨਹਿਰਾਂ ਖੁਦਵਾ ਸਕਦਾ ਹਾਂ, ਪਾਣੀ ਇਨ੍ਹਾਂ ਵਿਚ ਦੇਵਤਾ ਭੇਜੇਗਾ। ਕਿਸੇ ਦੇਵਤੇ ਦੀ ਇਹ ਸਭ ਤੋਂ ਪੁਰਾਤਨ ਤਸਵੀਰ ਹੈ।

ਈਰਾਨੀਆਂ ਨੇ ਮੈਸੋਪੋਟਾਮੀਆਂ ਫਤਿਹ ਕਰ ਲਿਆ ਤਾਂ ਨੱਨਾਰ ਮੰਦਰ ਦਾ ਪਤਨ ਸ਼ੁਰੂ ਹੋ ਗਿਆ ਕਿਉਂਕਿ ਈਰਾਨੀਆਂ ਦਾ ਧਰਮ ਪਾਰਸੀ ਸੀ। ਉਨ੍ਹਾਂ ਨੇ ਆਪਣੇ ਨਵੇਂ ਅਗਨ-ਮੰਦਰ ਉਸਾਰਨੇ ਸਨ। ਸਾਲ 600 ਪੂ.ਈ. ਤੱਕ ਇਹ ਮੰਦਰ ਪੂਰਨ ਅਛੂਤ ਹੋ ਗਿਆ। ਨੱਨਾਰ ਮੰਦਰ ਦੇ ਦਰਵਾਜ਼ਿਆਂ ਵਿਚੋਂ ਸੁਰਾਖ ਕਰਕੇ ਗੱਡੇ ਹੋਏ ਪੱਥਰ ਮਿਲੇ ਹਨ, ਇਨ੍ਹਾਂ ਵਿਚ ਦਰਵਾਜ਼ਿਆਂ ਦੀਆਂ ਚੂਲਾਂ ਸਨ ਤੇ ਰਵਾਂ ਕਰਨ ਵਾਸਤੇ ਤੇਲ ਦਿਤਾ ਜਾਣਾ ਸਾਬਤ ਹੋ ਗਿਆ ਹੈ। ਇਹ ਮੰਦਰ ਹੁਣ ਈਰਾਕ ਵਿਚ ਹੈ।

ਰਾਜਾ ਧਰਤੀ ਉਪਰ ਦੇਵਤੇ ਦਾ ਪ੍ਰਤੀਨਿਧ ਸੀ। ਉਸਨੂੰ ਬੇਜ਼ਮੀਨਾ ਹਲਵਾਹਕ ਕਿਹਾ ਜਾਂਦਾ ਸੀ ਕਿਉਂਕਿ ਧਰਤੀ ਦਾ ਮਾਲਕ ਦੇਵਤਾ ਸੀ। ਅਸਲ ਰਾਜਾ ਕਿਉਂਕਿ ਦੇਵਤਾ ਹੈ ਇਸ ਲਈ ਉਸਦਾ ਮੰਦਰ ਮਹਿਲ ਵਰਗਾ ਹੋਣਾ ਜ਼ਰੂਰੀ ਹੈ। ਸੌਣ ਦਾ, ਖਾਣ ਦਾ, ਵਜ਼ਾਰਤੀ ਮੀਟਿੰਗਾਂ ਦਾ, ਅਦਾਲਤ, ਸਾਰੇ ਸ਼ਾਨਦਾਰ ਕਮਰੇ ਮੰਦਰ ਵਿਚ ਹਨ। ਰਾਜਿਆਂ ਨੇ ਜਿੰਨੀਆਂ ਇਮਾਰਤਾਂ ਬਣਵਾਈਆਂ, ਉਨ੍ਹਾਂ ਦੀਆਂ ਚੂਲਾਂ ਅਤੇ ਨੀਂਹ-ਪੱਥਰਾਂ ਉਪਰ ਅਪਣਾ ਨਹੀਂ, ਦੇਵਤੇ ਦਾ ਨਾਮ ਉਕਰਿਆ। ਰਾਜਾ ਮੰਦਰ ਅਤੇ ਲੋਕਾਂ ਦਾ ਸੇਵਕ ਹੈ।

ਜਾਹਲ ਪਾਰਸੀਆਂ ਨੇ ਹਥਿਆਰ ਚੁੱਕ ਤੇ ਸੁਮੇਰੀਆਂ ਦੇ ਮੈਸੋਪੋਟਾਮੀਆਂ ਉੱਪਰ ਹੱਲਾ ਬੋਲ ਦਿੱਤਾ। ਮਹਿਲ ਅਤੇ ਮੰਦਰ ਉਜਾੜ ਦਿਤੇ, ਬਾਦਸ਼ਾਹ ਕੈਦ ਕਰ ਲਿਆ। ਜਮੀਨਾ ਉਪਰ ਕਬਜ਼ੇ ਕਰ ਲਏ ਤੇ ਪਹਾੜਾਂ ਉਪਰ ਚੜ੍ਹ ਕੇ ਭੱਜ ਕੇ ਜਿਹੜੇ ਲੋਕ ਬਚ ਸਕੇ ਬਚ ਗਏ ਬਾਕੀ ਮਾਰੇ ਗਏ। ਇਸੀਨ ਅਤੇ ਲਾਰਸਾ ਨਾਮ ਦੇ ਦੋ ਬੰਦੇ ਜੋ ਪਹਿਲੋਂ ਛੋਟੇ ਮੋਟੇ ਜਗੀਰਦਾਰ ਸਨ, ਹੁਕਮਰਾਨ ਹੋ ਗਏ। ਜਿਵੇਂ ਆਰੀਆਂ ਨੇ ਸਿੰਧਵਾਦੀ ਉਜਾੜੀ ਸੀ ਬਿਲਕੁਲ ਇਸੇ ਤਰ੍ਹਾਂ ਇਥੇ ਆਰੀਆਂ ਨੇ ਸੁਮੇਰਵਾਦੀ ਉਜਾੜੀ। ਪਾਰਸੀ ਹੋਣ ਦੇ ਬਾਵਜੂਦ ਕਿਸੇ ਅਗੰਮੀ ਭੈਅ ਕਾਰਨ ਇਨ੍ਹਾਂ ਨੇ ਚੰਦਰਮਾ ਮੰਦਰ ਢਾਹਿਆ ਨਹੀਂ। ਕੁਝ ਸਾਲਾਂ ਬਾਦ ਜਦੋਂ ਅਹਿਸਾਸ ਹੋਇਆ ਕਿ ਇਸ ਮੰਦਰ ਨਾਲ ਲੋਕਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ ਤਾਂ ਮੁਰੰਮਤ ਕੀਤੀ। ਇਟਾਂ ਉਪਰ ਲਿਖਿਆ ਗਿਆ ਕਿ ਮੁਰੰਮਤ ਪਾਰਸੀ ਰਾਜੇ ਨੇ ਕੀਤੀ ਹੈ। ਇਸ ਮੰਦਰ ਦੀ ਅਹਿਮੀਅਤ ਕੁਝ ਵਧੀਕ ਹੀ ਹੋਵੇਗੀ ਕਿਉਂਕਿ ਪਹਿਲੀ ਪਾਰਸੀ ਹਕੂਮਤ ਦੇ ਆਖਰੀ ਰਾਜੇ ਇਸੀਨ ਨੇ ਆਪਣੇ ਬੇਟੇ ਨੂੰ ਇਸ ਦਾ ਪੁਜਾਰੀ ਥਾਪ ਦਿੱਤਾ।

ਲਾਰਸਾ ਨੇ ਇਸੀਨ ਨੂੰ ਹਰਾਕੇ ਹਕੂਮਤ ਤਾਂ ਖੋਹ ਲਈ ਪਰ ਉਸਦੇ ਬੇਟੇ ਨੂੰ ਪੁਜਾਰੀ ਰਹਿਣ ਦਿੱਤਾ। ਇਸੀਨ ਦਾ ਬੇਟਾ ਮੁਰੰਮਤਾਂ ਕਰਵਾ ਰਿਹਾ ਹੈ, ਕੁਝ ਨਵੀਂ ਰਿਹਾਇਸ਼ ਬਣਾ ਰਿਹਾ ਹੈ ਤਾਂ

ਇੱਟਾਂ ਉਪਰ ਨਵੇਂ ਰਾਜੇ ਦਾ ਨਾਮ ਲਿਖਣਾ ਭੁਲਦਾ ਨਹੀਂ, ਲਿਖਦਾ ਹੈ- ਇਹ ਸੇਵਾ ਲਾਰਸਾ ਦੀ ਖੁਸ਼ਹਾਲੀ ਲਈ ਕਰਵਾਈ।

ਧਾੜਵੀਆਂ ਦਾ ਖਿਆਲ ਸੀ ਕਿ ਪੁਜਾਰੀ ਬੜੇ ਅਮੀਰ ਹੋਣਗੇ, ਉਨ੍ਹਾਂ ਦੀ ਰਿਹਾਇਸ਼ ਵਿਚੋਂ ਬੜਾ ਸੋਨਾ ਮਿਲੇਗਾ, ਇਸ ਲਈ ਰਿਹਾਇਸ ਦੀ ਇਕ ਇਕ ਇਟ ਖਲਾਰ ਦਿਤੀ। ਕੁਝ ਮਿਲਿਆ ਕਿ ਨਹੀਂ, ਪਤਾ ਨਹੀਂ, ਅਜਾਇਬ ਘਰ ਦੇ ਰੂਪ ਵਿਚ ਅੱਜ ਇਹ ਮੰਦਰ ਬਗਦਾਦ ਦੀ ਸ਼ਾਨ ਹੈ ਜਿਸ ਵਿਚ ਸੁਮੇਰੀਆਂ ਦੀ ਕਲਾ ਕੁਸ਼ਲਤਾ ਅਤੇ ਤਾਕਤ ਧੁੰਦਲੀ ਨਹੀਂ ਪਈ। ਖੁਦਾਈ ਵਿਚੋ ਸਟਰਾਂਗਰੂਮ ਨਿਕਲ ਆਇਆ ਜਿਥੇ ਉਹ ਸਾਰੀਆਂ ਸੁਗਾਤਾਂ ਪਈਆਂ ਹਨ ਜੋ ਸੰਭਾਲੀਆਂ, ਇਹ ਦੇਸ ਵਿਦੇਸ ਵਿਚੋਂ ਮੰਦਰ ਲਈ ਭੇਟਾਂ ਵਜੋਂ ਆਈਆਂ। ਪੂਰੇ ਦਾ ਪੂਰਾ ਪੁਰਾਵਸਤਾਂ(ਐਂਟੀਕਸ) ਦਾ ਭੰਡਾਰ। ਅਬਰਾਹਮ ਦੇ ਸਮਕਾਲੀ ਹਮੂੰ ਰਬੀ ਨੇ ਜਦੋਂ ਇਸ ਇਲਾਕੇ ਨੂੰ ਫਤਿਹ ਕੀਤਾ ਤਾਂ ਆਪਣਾ ਵਿਜੇ ਸਤੰਭ ਉਸਾਰਿਆ ਜੋ ਸਲਾਮਤ ਮਿਲ ਗਿਆ ਹੈ। ਕਾਲੇ ਸੰਗਮਰਮਰ ਉਪਰ ਇਸ ਰਾਜੇ ਦੀਆਂ ਹੋਰ ਜਿੱਤਾਂ ਦਾ ਵੇਰਵਾ ਲਿਖਿਆ ਗਿਆ ਹੈ, ਸਹੀ ਤਰੀਕਾਂ ਲਿਖੀਆਂ ਪਈਆਂ ਹਨ। ਘਰਾਂ ਦੇ ਫਰਸ਼ਾਂ ਉਤੇ ਸੁਆਹ ਦੀ ਤਹਿ ਹੈ, ਯਾਨੀ ਕਿ ਆਬਾਦੀ ਨੂੰ ਅੱਗਾਂ ਲਾਈਆਂ ਗਈਆਂ। ਇਸ ਪਿਛੋਂ ਨਵੀਂ ਉਸਾਰੀ 2100 ਤੋਂ 1885 ਪੂ.ਈ. ਵਿਚਕਾਰ ਹੋਈ।

ਪੱਥਰ ਸਲੇਟਾਂ ਉਪਰ ਗਣਿਤ ਦੇ ਸਵਾਲ ਹੱਲ ਕੀਤੇ ਮਿਲੇ। ਸ਼ਹਿਰ ਵਿਚਲੇ ਬਾਕੀ ਮੰਦਰਾਂ ਦੇ ਨਕਸ਼ੇ ਮਿਲੇ। ਜੋੜ, ਘਟਾ, ਗੁਣਾ ਤਕਸੀਮ, ਖੇਤਰਫਲ, ਕਿਊਬ ਕਿਵੇਂ ਹੱਲ ਕਰਨੀ ਹੈ, ਸਭ ਸਬੂਤ ਮਿਲ ਗਏ ਹਨ। ਕਿਤੇ ਕਿਤੇ ਗਲਤ ਸਵਾਲ ਨੂੰ ਕੱਟ ਕੇ ਠੀਕ ਕੀਤਾ ਹੋਇਆ ਹੈ। ਮੁਰਦਾ ਸਰੀਰ ਘਰ ਦੇ ਅੰਦਰ ਹੀ ਦਫਨ ਕੀਤਾ ਹੋਇਆ ਹੈ, ਸਮਝਿਆ ਜਾਂਦਾ ਹੋਏਗਾ, ਅਜੇ ਵੀ ਪਰਿਵਾਰ ਦਾ ਹੀ ਇਕ ਮੈਂਬਰ ਹੈ ਇਹ ! ਪੱਕੀ ਮਿੱਟੀ ਉਪਰ ਉਕਰੀਆਂ ਚੜ੍ਹਾਵੇ ਦੀਆਂ ਰਸੀਦਾਂ ਹਨ, ਅਨਾਜ, ਰੂੰ, ਲੱਕੜ, ਪਨੀਰ, ਧਾਤਾਂ, ਪਸ਼ੂ, ਸਭ ਦਾ ਰਿਕਾਰਡ ਪਿਆ ਹੈ। ਸਿਕੇ ਅਜੇ ਪ੍ਰਚੱਲਤ ਨਹੀਂ ਹੋਏ ਸਨ, ਭੰਡਾਰ ਵਿਚ ਕਿੰਨਾ ਸਮਾਨ ਪਿਆ ਹੈ, ਕਿੰਨਾ ਵਰਤੋਂ ਲਈ ਦੇ ਦਿਤਾ, ਵੇਰਵੇ ਹਨ। ਕਤਾਈ, ਬੁਣਾਈ, ਸਿਲਾਈ ਔਰਤਾਂ ਕਰਦੀਆਂ ਸਨ, ਇਹ ਦਿਹਾੜੀ ਲੈਂਦੀਆਂ ਸਨ ਕਿ ਮੁਫਤ ਸੇਵਾ ਕਰਦੀਆਂ ਸਨ, ਪਤਾ ਨਹੀਂ ਲਗਦਾ। ਹਰੇਕ ਔਰਤ ਨੂੰ ਕਿੰਨਾ ਕੱਚਾ ਮਾਲ ਦਿਤਾ, ਉਸਨੇ ਉਸ ਵਿਚੋਂ ਕਿੰਨਾ ਕੰਮ ਕਰ ਲਿਆ, ਇਸ ਔਰਤ ਦੇ ਖਾਣ ਪੀਣ ਤੇ ਕੀ ਖਰਚਾ ਆਇਆ, ਮਹੀਨੇ ਵਾਰ, ਫਿਰ ਤਿਮਾਹੀਵਾਰ ਲੇਖਾ ਕੀਤਾ ਪਿਆ ਹੈ। ਇਹ ਸਭ ਦੇਖਦਿਆਂ ਸੁਮੇਰੀਆਂ ਦੇ ਮੁਕਾਬਲੇ ਪਾਰਸੀਆਂ ਦੀ ਜਹਾਲਤ ਤੇ ਤਰਸ ਆਉਂਦਾ ਹੈ।

ਇੱਟਾਂ ਦੀ ਪਥਾਈ ਵੇਲੇ ਹੀ ਫੈਸਲਾ ਹੋ ਜਾਂਦਾ ਸੀ ਇਹ ਕਿਥੇ ਕਿਥੇ ਲੱਗਣਗੀਆਂ, ਉਕਰਿਆ ਹੈ- ਪੂਜਾ ਸਥਾਨ ਲਈ, ਗੁੰਬਦ ਲਈ, ਵੇਦੀ ਲਈ ਆਦਿਕ, ਖੂਹ ਦੀ ਚਿਣਾਈ ਕਰਦਿਆਂ ਹਰੇਕ ਭਾਂਤ ਦੀ ਇਕ ਇਕ ਇਟ ਕੰਧ ਵਿਚ ਜੜ ਦਿੱਤੀ ਤਾਂ ਕਿ ਨਮੂਨੇ ਰਿਕਾਰਡ ਬਣੇ ਰਹਿਣ। ਡਿਜ਼ਾਈਨਦਾਰ ਇੱਟਾਂ ਅਮੀਰਾਂ ਲਈ ਵੱਖ ਬਣਾਈਆਂ ਜਾਂਦੀਆਂ। ਕਿਸੇ ਵਡੀ ਇਮਾਰਤ ਉਸਾਰਦਿਆਂ, ਇੱਟਾਂ ਦੇ ਉਸ ਹਿੱਸੇ ਉਪਰ ਜਿਹੜਾ ਕੰਧ ਵਿਚ ਜੜਿਆ ਗਿਆ, ਰਾਜੇ ਦਾ ਨਾਮ ਲਿਖਿਆ ਹੈ ਜਿਸ ਨੇ ਉਸਾਰੀ ਕਰਵਾਈ। ਮੰਤਵ ਹੈ ਕਿ ਨਾਮ ਰਹੇ ਤਾਂ, ਪਰ ਲੁਕਿਆ ਰਹੇ। ਦੇਵਤੇ ਤਾਂ ਕੰਧਾਂ ਵਿਚਕਾਰ ਲਿਖੇ ਨੂੰ ਪੜ੍ਹ ਲੈਂਦੇ ਹਨ, ਆਮ ਆਦਮੀ ਉਪਰ ਕੀ ਰੁਹਬ ਪਾਉਣਾ।

ਬੇਬੀਲੋਨ ਦੇ ਨਬੋਨੀਦਸ ਨੇ ਜਦੋਂ ਫੌਜਾਂ ਦੁਆਰਾ ਢਾਹੇ ਖੰਡਰਾਂ ਦੀ ਮੁੜ ਉਸਾਰੀ ਦਾ ਕੰਮ ਅਰੰਭਿਆ ਤਾਂ ਨਵੀਆਂ ਇਟਾਂ ਉਪਰ ਇਹ ਲਿਖਵਾਇਆ - ''ਇਸ ਕੰਮ ਦਾ ਪੂਰਾ ਪੁੰਨ ਤਾਂ ਪੁਰਾਤਨ ਰਾਜੇ ਉਰਨੰਮੂ ਅਤੇ ਉਸ ਦੇ ਬੇਟੇ ਨੂੰ ਮਿਲੇ ਜਿਨ੍ਹਾਂ ਨੇ ਇਹ ਉਸਾਰੀਆਂ ਕਰਵਾਈਆਂ ਸਨ, ਮੈਂ ਤਾਂ ਬਸ ਮੁਰੰਮਤ ਕਰਵਾਈ ਹੈ।'' ਵੂਲੀ ਲਿਖਦਾ ਹੈ- ਜਦੋਂ ਕਦੀ ਇਹੋ ਜਿਹੀ ਇੱਟ ਪੁੱਟ ਕੇ ਅਸੀਂ ਲਿਖਤ ਪੜ੍ਹਦੇ, ਸਾਡੇ ਸਿਰ ਆਦਰ ਨਾਲ ਆਪੇ ਝੁਕ ਜਾਂਦੇ। ਕਿੰਨੇ ਈਮਾਨਦਾਰ ਲੋਕ ਇਥੇ ਹੋ

ਗੁਜ਼ਰੇ। ਹਜ਼ਾਰਾਂ ਸਾਲ ਪੁਰਾਣੀ ਨੇਕੀ ਦੀ ਮਿਸਾਲ ਆਹ ਮੇਰੇ ਮੇਜ਼ ਉਪਰ ਪਈ ਇਕ ਇੱਟ ਹੈ। ਇਸ ਨੂੰ ਸਲਾਮ।''

600 ਪੂ. ਈ. ਵਿਚ ਅਸੀਰੀਆ ਦਾ ਬੇਬੀਲੋਨ ਰਾਜਾ ਨਬੂਚਦ ਨੇਜ਼ਰ ਤਖਤ ਤੇ ਬੈਠਾ। ਸੁਮੇਰੀ ਮੰਦਰਾਂ ਦੀ ਮੁਰੰਮਤ ਵਾਸਤੇ ਉਸਨੇ ਪੂਰੀ ਜਾਨ ਲਾ ਦਿਤੀ। ਚੂਨੇ ਵਿਚ ਪੱਕੀਆਂ ਇਟਾਂ ਦੀ ਉਸਾਰੀ ਦਾ ਵਾਲ ਵਿੰਗਾ ਨਹੀਂ ਹੁਣ ਤੱਕ ਹੋਇਆ। 200×400 ਵਰਗ ਗਜ਼ ਆਕਾਰ ਉਪਰ ਮੰਦਰ ਦੀ ਉਸਾਰੀ ਕਰਵਾਈ। ਪੁਜਾਰੀਆਂ ਦੀ ਰਿਹਾਇਸ਼ ਮੰਦਰ ਦੇ ਬਾਹਰ ਰੱਖਣ ਦਾ ਫੈਸਲਾ ਹੋਇਆ। ਮੰਦਰ ਦੁਆਲੇ 33 ਫੁੱਟ ਚੌੜੀ 30 ਫੁੱਟ ਉਚੀ ਕੰਧ ਉਸਾਰੀ ਜਿਸ ਵਿਚ ਪਹਿਰੇਦਾਰਾਂ ਦੇ ਕਮਰੇ ਬਣਾਏ। ਅੰਦਰ ਜਾਣ ਲਈ ਛੇ ਦਰਵਾਜੇ ਹਨ। ਇਸ ਮੰਦਰ ਦੀ ਆਖਰੀ ਮੁਰੰਮਤ ਸਾਈਰਸ ਮਹਾਨ(Cyrus the Great) ਨੇ ਕਰਵਾਈ। ਇਨ੍ਹਾਂ ਇੱਟਾਂ ਉਪਰ ਲਿਖਿਆ ਕੁਝ ਨਹੀਂ ਪਰ ਬਣਤਰ ਅਤੇ ਆਕਾਰ ਇਨ੍ਹਾਂ ਦੇ ਪਰਸ਼ੀਅਨ ਹੋਣ ਦਾ ਸਬੂਤ ਹਨ। ਹੇਰੋਡੋਟਸ ਨੇ ਬੇਬੀਲੋਨੀਆਂ ਦੇ ਇਸ ਵਿਸ਼ਾਲ ਮੰਦਰ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਹੈ।

ਵੂਲੀ, ਅਰਬ ਮਜ਼ਦੂਰਾਂ ਨੂੰ ਜਦੋਂ ਖੁਦਾਈ ਕਰਨ ਲਈ ਆਖਦਾ ਤਾਂ ਉਹ ਇਹ ਬੁਰਾ ਕੰਮ ਕਰਨ ਵਾਸਤੇ ਤਿਆਰ ਨਾ ਹੁੰਦੇ। ਲਿਖਦਾ ਹੈ- ਉਨ੍ਹਾਂ ਨੂੰ ਇਹ ਇਤਬਾਰ ਹੀ ਨਹੀਂ ਸੀ ਕਿ ਅਸੀਂ ਇਤਿਹਾਸਕ ਖੋਜ ਦਾ ਕੰਮ ਕਰ ਰਹੇ ਹਾਂ, ਉਹ ਸਾਨੂੰ ਸਰਕਾਰੀ ਡਾਕੂ ਸਮਝਦੇ ਜਿਹੜੇ ਸਿਰਫ ਦੱਬੇ ਖਜ਼ਾਨੇ ਪੁਟਣ ਆਏ ਹਨ। ਜ਼ਮੀਨ ਪੁਟਦਿਆਂ ਅਚਾਨਕ ਰੌਲਾ ਪਾ ਦਿੰਦੇ- ਖਜ਼ਾਨਾ ਮਿਲ ਗਿਆ, ਖਜ਼ਾਨਾ ਮਿਲ ਗਿਆ। ਜਦੋਂ ਅਸੀਂ ਜਾ ਕੇ ਦੇਖਦੇ, ਯਕੀਨ ਨਾ ਆਉਂਦਾ, ਸੱਚ ਮੁੱਚ ਸੋਨੇ ਚਾਂਦੀ ਦੇ ਗਹਿਣੇ, ਝੁਮਕੇ, ਪੈਂਡੁਲਮ, ਹਾਰ, ਕਲਿੱਪ। ਇਕ ਕਲਿਪ ਉਪਰ ਲੰਮੇ ਚੋਲੇ ਵਾਲੀ ਔਰਤ ਦੀ ਤਸਵੀਰ ਹੈ। ਇਹ ਗਹਿਣੇ ਜ਼ਮੀਨ ਵਿਚ ਦੱਬ ਕੇ ਪੁਜਾਰੀ ਨੇ ਉਪਰ ਇੱਟਾਂ ਦਾ ਚਾਹਾ ਲਾ ਦਿਤਾ, ਕਿ ਹੁਣ ਤਾਂ ਭੱਜਣਾ ਪਏਗਾ, ਫਿਰ ਮੌਕਾ ਆਏਗਾ ਤਾਂ ਪੁਟ ਕੇ ਕੱਢ ਲਵਾਂਗਾ। ਮੌਕਾ ਆਇਆ ਹੀ ਨਹੀਂ। ਦਬਿਆ ਖਜ਼ਾਨਾ ਮਿਲੇਗਾ, ਇਹ ਤਾਂ ਸਾਡੇ ਖਾਬੋ ਖਿਆਲ ਵਿਚ ਨਹੀਂ ਸੀ।''

ਫਾਰਸੀ ਇੱਟਾਂ, ਬੈਂਚ, ਮੇਜ਼, ਵੇਦੀ, ਸਾਰਾ ਜਾਣਿਆ ਪਛਾਣਿਆਂ ਸਾਮਾਨ ਮਿਲ ਜਾਂਦਾ। ਇਕ ਟੋਏ ਵਿਚੋਂ ਠੀਕਰੀਆਂ ਦਾ ਢੇਰ ਮਿਲਿਆ। ਜੋੜ ਕੇ ਦੇਖੀਆਂ ਤਾਂ ਖੂਬਸੂਰਤ ਸੁਰਾਹੀਆਂ ਬਣ ਗਈਆਂ, ਉਪਰ ਲਿਖਤ ਤੋਂ ਪਤਾ ਲੱਗਾ ਕਿ ਸੁਮੇਰੀਆਂ ਦੀਆਂ ਪਵਿਤਰ ਸੁਰਾਹੀਆਂ ਹਨ ਜਿਨ੍ਹਾਂ ਨੂੰ ਪਾਰਸੀਆਂ ਨੇ ਭੰਨਿਆਂ। ਕਿਸੇ ਜਿਉਂਦੇ, ਬਚੇ ਹੋਏ ਸੁਮੇਰੀ ਨੇ ਸਤਿਕਾਰ ਨਾਲ ਇਨ੍ਹਾਂ ਨੂੰ ਦਫਨਾ ਦਿਤਾ।

ਨਬੋਦੀਨਸ ਨੇ ਆਪਣੀ ਸ਼ਾਹਜ਼ਾਦੀ ਨੂੰ ਜਦੋਂ ਉਰ ਮੰਦਰ ਦੀ ਸ਼ੋਮਣੀ ਪੁਜਾਰਨ ਥਾਪਿਆ ਤਾਂ ਉਸ ਦੀਆਂ ਬਾਂਦੀਆਂ ਉਨ੍ਹਾਂ ਕਮਰਿਆਂ ਵਿਚ ਰਹਿਣ ਲੱਗੀਆਂ ਜਿਨ੍ਹਾਂ ਵਿਚ ਪਹਿਲੋਂ ਪੁਜਾਰੀ ਰਿਹਾ ਕਰਦੇ ਸਨ। ਹੁਣ ਇਹ ਸਾਧਵੀਆਂ ਦਾ ਆਸ਼ਰਮ ਬਣ ਗਿਆ ਕਿਉਂਕਿ ਸ਼ਾਹਜ਼ਾਦੀ ਦੀ ਮੌਤ ਤੋਂ ਬਾਦ ਵੀ ਸਾਧਵੀਆਂ ਦੀ ਪਰੰਪਰਾ ਚੱਲੀ। ਕੀ ਪਤਾ ਇਹ ਦੇਵ ਦਾਸੀਆਂ ਹੋਣ। ਖੁਦਾਈ ਵਿਚੋਂ ਗਜ਼ਬ ਦੀ ਟੱਾਇਲਟ ਸੀਟ ਮਿਲੀ ਹੈ ਜਿਹੜੀ ਨਿਰਸੰਦੇਹ ਸ਼ਾਹਜ਼ਾਦੀ ਦੀ ਹੈ, ਇਹ ਵਿਦੇਸ਼ ਵਿਚੋਂ ਆਈ ਸੁਗਾਤ ਹੈ ਜਿਸ ਉਪਰ ਖੁਣਾਈ ਅਤੇ ਸਿੱਪ ਦਾ ਕੰਮ ਦੰਗ ਕਰਨ ਵਾਲਾ ਹੈ। ਯੁਵਰਾਣੀ ਮੰਦਰ ਵਿਚ ਬੱਚਿਆਂ ਨੂੰ ਪੜ੍ਹਾਇਆ ਵੀ ਕਰਦੀ ਸੀ।

ਇਕ ਪੱਥਰ ਅਜਿਹਾ ਮਿਲਿਆ ਜਿਵੇਂ ਮੁਰੱਬੇਬੰਦੀ ਦਾ ਹੋਵੇ। ਦਿਸ਼ਾਵਾਂ, ਮਾਲਕ ਦਾ ਨਾਮ, ਜ਼ਮੀਨ ਦਾ ਰਕਬਾ, ਰਜਿਸਟਰੀ ਦਾ ਵੇਰਵਾ, ਜੋ ਇਸ ਪੱਥਰ ਨੂੰ ਪੁੱਟੇਗਾ ਉਸ ਨੂੰ ਸਰਾਪ, ਸਭ ਕੁਝ ਲਿਖਿਆ ਹੋਇਆ ਹੈ। ਬਾਦ ਵਿਚ ਪਤਾ ਲੱਗਾ ਕਿ ਇਹ ਪੱਥਰ ਵਾਸਤਵ ਵਿਚ ਕਿਸੇ ਵੱਡ ਆਕਾਰੀ ਬੁੱਤ ਦਾ ਤੋੜਿਆ ਇੱਕ ਬਾਜੂ ਹੈ। ਪੂਰਬ ਵੱਲੋਂ ਸਾਈਰਸ ਨੇ ਹੱਲਾ ਬੋਲਿਆ। ਸ਼ਾਹਜ਼ਾਦਾ ਬੇਲ ਸ਼ਜਰੀ ਮਾਰਿਆ ਗਿਆ ਤੇ ਰਾਜਾ ਨਬੋਦਨੀਦਸ ਬੰਦੀ ਬਣਾ ਲਿਆ। ਉਰ ਦੀ ਮਿਥਕੇ ਤਬਾਹੀ ਕੀਤੀ, ਮੰਦਰ ਢਾਹ ਦਿਤੇ।

ਉਰ ਫਤਿਹ ਕਰਕੇ ਸਾਈਰਸ ਨੇ ਲਿਖਵਾਇਆ- ਮਹਾਨ ਦੇਵਾਂ ਨੇ ਸਾਮ ਜ਼ਮੀਨ ਮੈਨੂੰ ਸੌਂਪ ਦਿਤੀ। ਬੁੱਕ ਆਫ ਐਜ਼ਰਾ ਵਿਚ ਲਿਖਿਆ ਹੈ- ''ਸੁਰਗਾਂ ਦੇ ਮਾਲਕ ਰੱਬ ਨੇ ਸਾਰੀ ਧਰਤੀ ਦੀ ਹਕੂਮਤ ਮੇਰੇ ਹਵਾਲੇ ਕਰਦਿਆਂ ਹੁਕਮ ਦਿੱਤਾ- ਜਾਹ ਜੱਦਾਹ ਵਿਖੇ ਮੇਰਾ ਯੇਰੂਸ਼ਲਮ ਘਰ ਬਣਾ।''

ਰੱਬ ਦਾ ਨਾਮ ਜਹੋਵਾ ਹੋਵੇ ਚਾਹੇ ਨੱਨਾਰ, ਸਾਈਰਸ ਵਾਸਤੇ ਇਸ ਵਿਚ ਕੋਈ ਫਰਕ ਨਹੀਂ। ਬਦਕਿਸਮਤੀ ਨੂੰ ਫਰਾਤ ਦਰਿਆ ਨੇ ਰਸਤਾ ਬਦਲ ਲਿਆ ਤੇ ਇਹ ਉਰ ਤੋਂ ਪਰੇ ਹਟ ਕੇ 10 ਮੀਲ ਦੂਰ ਪੂਰਬ ਵਲ ਦੀ ਵਗਣ ਲੱਗਾ। ਇਸ ਨਾਲ ਉਰ ਦਾ ਦਰਿਆਈ ਵਪਾਰ ਬੰਦ ਹੋ ਗਿਆ ਤੇ ਜਿਹੜੀ ਧਰਤੀ ਪਹਿਲੋਂ ਹਰੀ ਭਰੀ ਸੀ ਬੰਜਰ ਹੋ ਗਈ। ਇਹ ਉਰ ਦੀ ਸੰਪੂਰਨ ਤਬਾਹੀ ਸੀ। ਲੋਕ ਉੱਜੜ ਕੇ ਦਰਿਆ ਲਾਗੇ ਚਲੇ ਗਏ ਤੇ ਰੇਤ ਦੀਆਂ ਹਨੇਰੀਆਂ ਨੇ ਪੁਰਾਣਾ ਸ਼ਹਿਰ ਮਿੱਟੀ ਦਾ ਢੇਰ ਬਣਾ ਦਿਤਾ। ਬਾਦਸ਼ਾਹ ਸਾਈਰਸ ਤੋਂ ਬਾਦ ਇਸ ਥੇਹ ਵੱਲ ਕਿਸੇ ਨੇ ਧਿਆਨ ਨਾ ਦਿਤਾ। ਨੱਨਾਰ ਮੰਦਰ ਦੇ ਬਾਹਰ ਕੁਝ ਝੌਂਪੜੀਆਂ ਮਿਲੀਆਂ ਹਨ ਜੋ ਨੱਨਾਰ ਦੀਆਂ ਇਟਾਂ ਨਾਲ ਬਣਾਈਆਂ ਗਈਆਂ। ਛੋਟੇ ਮੋਟੇ ਪੁਜਾਰੀ ਦਾਨ ਦੀ ਆਸ ਵਿਚ ਕੁਝ ਸਮਾਂ ਬੈਠੇ ਰਹੇ ਹੋਣਗੇ। ਕੁਝ ਇਟਾਂ ਅਤੇ ਪਲੇਟਾਂ 550 ਪੂ.ਈ. ਦੀਆਂ ਮਿਲੀਆਂ ਹਨ, ਪਿਛੋਂ ਮੌਤ ਦੀ ਪੂਰਨ ਸ਼ਾਂਤੀ ਪਸਰ ਗਈ। ਇਸ ਪਿਛੋਂ ਜ਼ਰਤੁਸਤ ਦਾ ਪਾਰਸੀ ਧਰਮ, ਰਾਜ ਧਰਮ ਹੋ ਗਿਆ। ਇਕ ਰੱਬ ਦੀ ਪੂਜਾ ਨੇ ਸਭ ਦੇਵਤੇ ਤਬਾਹ ਕਰ ਦਿਤੇ। ਸ਼ਾਨਦਾਰ ਸ਼ਹਿਰ ਦਾ ਨਾਮ ਤੱਕ ਵਿੱਸਰ ਗਿਆ, ਉੱਲੂਆਂ ਅਤੇ ਗਿੱਦੜਾਂ ਨੇ ਘੁਰਨੇ ਬਣਾਏ। ਅਰਬ ਬੱਦੂਆਂ ਨੇ ਜਿਸ ਥੇਹ ਨਜ਼ਦੀਕ ਤੰਬੂ ਤਾਣੇ, ਉਨ੍ਹਾਂ ਨੂੰ ਪਤਾ ਨਹੀਂ ਸੀ ਇਥੇ ਕਦੀ ਅਬਰਾਹਮ ਰਿਹਾ ਕਰਦਾ ਸੀ ਜਿਹੜਾ ਉਨ੍ਹਾਂ ਦਾ ਪਿਤਾਮਾ, ਯਹੂਦੀ ਕੌਮ ਦਾ ਨਿਰਮਾਤਾ ਸੀ, ਅਬਰਾਹਮ ਖ਼ਲੀਲ ਅਬਦੁਰ ਰਹਿਮਾਨ- ਰੱਬ ਦਾ ਦੋਸਤ।

1. Gertrude Bell, *Persian Pictures* - Ernest Benn Ltd., London.
2. Captain Sir G. Hubert Wilkins, *Undiscovered Australia*, Beun.
3. *The Letters of Gertrude Bell* by Lady Bell (Ed.), Benn.
4. C. Leonard Woolley, *The Sumerians*, Benn.
5. C. Leonard Woolley, *Ur of the Chaldees*, Benn.

## ਪਾਰਸੀ ਧਰਮ

ਪਾਰਸੀ ਧਰਮ ਵਿਸ਼ਵ ਦੇ ਪੁਰਾਤਨ ਅਤੇ ਮਹੱਤਵਸ਼ਾਲੀ ਧਰਮਾਂ ਵਿਚੋਂ ਇਕ ਹੈ। ਇਸ ਧਰਮ ਨੂੰ ਮੰਨਣ ਵਾਲੇ ਅੱਜ ਕੱਲ੍ਹ ਮੁਖ ਤੌਰ ਤੇ ਈਰਾਨ ਅਤੇ ਭਾਰਤ ਵਿਚ ਰਹਿੰਦੇ ਹਨ। ਪਾਰਸੀਆਂ ਦੀ ਵਰਤਮਾਨ ਜਨ-ਸੰਖਿਆ ਈਰਾਨ ਵਿਚ ਇੱਕ ਲੱਖ ਦੇ ਲਗਭਗ ਹੈ। ਭਾਰਤ ਵਿਚ ਪਾਰਸੀ ਮੁਖ ਤੌਰ ਤੇ ਸੂਰਤ ਅਤੇ ਬੰਬਈ ਦੇ ਇਰਦ ਗਿਰਦ ਰਹਿੰਦੇ ਹਨ। ਨਵਸਾਰੀ, ਬਾਲਸਰ ਅਤੇ ਭੜੋਚ ਆਦਿ ਸ਼ਹਿਰਾਂ ਵਿਚ ਵੀ ਪਾਰਸ਼ੀਆਂ ਦੀ ਗਿਣਤੀ ਕਾਫੀ ਹੈ। ਇਹਨਾਂ ਤੋਂ ਇਲਾਵਾ ਪਾਰਸੀ ਭਾਰਤ ਦੇ ਦੂਜੇ ਰਾਜਾਂ ਵਿਚ ਵੀ ਰਹਿੰਦੇ ਹਨ ਪਰੰਤੂ ਉਹ ਭਾਰਤ ਦੇ ਉੱਤਰੀ ਭਾਗ ਵਿਚ ਬਹੁਤੀ ਗਿਣਤੀ ਵਿਚ ਨਹੀਂ ਰਹਿੰਦੇ ਇਸ ਕਰਕੇ ਪੰਜਾਬ ਵਿਚ ਕੋਈ ਪਾਰਸੀ ਨਜ਼ਰ ਨਹੀਂ ਆਉਂਦਾ। ਭਾਰਤ ਵਿਚ ਪਾਰਸੀਆਂ ਦੀ ਵਰਤਮਾਨ ਜਨ-ਸੰਖਿਆ ਲਗਭਗ ਢਾਈ ਲੱਖ ਹੈ। ਸਾਡੇ ਸਮਾਜਕ ਅਤੇ ਸਭਿਆਚਾਰਕ ਜੀਵਨ ਉੱਤੇ ਪਾਰਸੀਆਂ ਦਾ ਪ੍ਰਭਾਵ ਉਨ੍ਹਾਂ ਦੀ ਜਨ-ਸੰਖਿਆ ਦੇ ਮੁਕਾਬਲੇ ਵਿਚ ਬਹੁਤ ਜ਼ਿਆਦਾ ਪਿਆ ਹੈ।

ਪਾਰਸੀ ਧਰਮ ਦਾ ਮਹੱਤਵ ਬਹੁਪੱਖੀ ਹੈ। ਪਾਰਸੀ ਧਰਮ ਪੁਰਾਤਨ ਧਰਮਾਂ ਵਿਚੋਂ ਇਕ ਹੈ ਅਤੇ ਇਸ ਧਰਮ ਦੇ ਬਾਨੀ ਨੇ ਆਪਣੇ ਪੈਰੋਕਾਰਾਂ ਨੂੰ ਪਰਮਾਤਮਾ ਦੀ ਸਚਾਈ ਵਿਚ ਵਿਸ਼ਵਾਸ ਰੱਖਣ ਦੀ ਸਿੱਖਿਆ ਦਿੱਤੀ। ਉਸ ਵੇਲੇ ਇਸ ਧਰਮ ਦੇ ਜਨਮ ਲੈਣ ਵਾਲੇ ਦੇਸ਼ ਫਾਰਸ ਦੇ ਲੋਕ ਬਹੁਦੇਵਵਾਦ ਵਿਚ ਵਿਸ਼ਵਾਸ਼ ਰੱਖਦੇ ਸਨ। ਪਾਰਸੀ ਧਰਮ ਧਾਰਮਿਕ ਜੀਵਨ ਨੂੰ ਨੈਤਿਕ ਜੀਵਨ ਦੇ ਰੂਪ ਵਿਚ ਬਤੀਤ ਕਰਨ ਤੇ ਜ਼ੋਰ ਦਿੰਦਾ ਹੈ।

ਪਾਰਸੀ ਧਰਮ ਦੇ ਮੁੱਢਲੇ ਇਤਿਹਾਸ ਅਤੇ ਧਰਮ ਦੇ ਮੋਢੀ ਬਾਰੇ ਪੂਰੀ ਜਾਣਕਾਰੀ ਨਹੀਂ ਮਿਲਦੀ। ਇਸ ਧਰਮ ਨਾਲ ਸਬੰਧਿਤ ਬਹੁਤ ਸਾਰਾ ਧਾਰਮਿਕ ਸਾਹਿਤ ਗੁਆਚ ਚੁੱਕਾ ਹੈ। ਪਰੰਤੂ ਫਿਰ ਵੀ ਇਸ ਧਰਮ ਦੇ ਮੋਢੀ ਜ਼ਰਤੁਸਤ (Zarathustra) ਦੇ ਜੀਵਨ ਤੇ ਸਿਖਿਆਵਾਂ ਬਾਬਤ ਕੁਝ ਭਰੋਸੇਯੋਗ ਜਾਣਕਾਰੀ ਇਸ ਧਰਮ ਦੇ ਧਾਰਮਿਕ ਗ੍ਰੰਥ 'ਅਵੇਸਤਾ' ਦੇ ਭਾਗ 'ਗਾਥਾ' (Gathas) ਤੋਂ ਪ੍ਰਾਪਤ ਹੁੰਦੀ ਹੈ। ਬਹੁਤ ਸਾਰੀਆਂ ਪਹਿਲਵੀ (Pahalavi) ਲਿਖਤਾਂ ਅਤੇ ਪਰੰਪਰਾਵਾਂ ਵੀ ਇਸ ਮੰਤਵ ਲਈ ਸਹਾਈ ਸਾਬਤ ਹੁੰਦੀਆਂ ਹਨ।

ਜ਼ਰਤੁਸ਼ਤ ਦੇ ਸਮੇਂ ਬਹੁਤ ਸਾਰੇ ਈਰਾਨੀ ਲੋਕ ਆਧੁਨਿਕ ਫ਼ਰਾਂਸ, ਅਫਗਾਨਿਸਤਾਨ ਅਤੇ ਅੱਜ ਦੇ ਸੋਵੀਅਤ ਯੂਨੀਅਨ ਦੇ ਭਾਗਾਂ - ਤੁਰਕਮੈਨਿਸਤਾਨ ਉਜ਼ਬੇਕਿਸਤਾਨ ਅਤੇ ਤਾਜ਼ਿਕਸਤਾਨ ਵਿਚ ਵਸ ਚੁੱਕੇ ਸਨ। ਇਨ੍ਹਾਂ ਥਾਵਾਂ ਤੇ ਵੱਸਣ ਵਾਲੇ ਲੋਕਾਂ ਨੂੰ ਪੱਛਮੀ ਲੋਕ ਮੀਡ ਅਤੇ ਪਰਸ਼ੀਅਨ ਕਰਕੇ ਜਾਣਦੇ ਸਨ। ਪਰੰਤੂ ਇਨ੍ਹਾਂ ਥਾਵਾਂ ਤੇ ਪਾਰਥੀ, ਬੈਕਟ੍ਰੀ, ਕੋਰੋਸਮੀ, ਸੋਘਦੀ ਅਤੇ ਕਈ ਹੋਰ ਕਬੀਲੇ ਵੀ ਵਸਦੇ ਸਨ। ਇਨ੍ਹਾਂ ਕਬੀਲਿਆਂ ਨੇ ਕੋਰੋਸਮੀਆਂ ਦੇ ਅਧੀਨ ਇਕ ਪ੍ਰਕਾਰ ਦਾ ਸੰਘ ਸਥਾਪਿਤ ਕਰ ਲਿਆ ਸੀ। ਪਾਰਸੀ ਧਰਮ ਦੀ ਸਿੱਖਿਆ ਪਹਿਲੋਂ ਪਹਿਲ ਧਰਮ ਦੇ ਬਾਨੀ ਦੁਆਰਾ ਇਨ੍ਹਾਂ ਲੋਕਾਂ ਵਿਚ ਫੈਲਾਈ ਗਈ। ਮਗਰੋਂ ਇਸ ਸਿੱਖਿਆ ਨੂੰ ਪੂਰਬੀ ਈਰਾਨ ਦੇ ਰਾਜ ਘਰਾਣੇ ਵਿਸ਼ਤਾਸਪ ਨੇ ਪ੍ਰਵਾਨ ਕੀਤਾ।

'ਪਰਸ਼ੀਆ' ਸ਼ਬਦ ਦੀ ਵਰਤੋਂ ਸਭ ਤੋਂ ਪਹਿਲਾਂ ਯੂਨਾਨੀਆਂ ਨੇ ਕੀਤੀ। ਅਸਲ ਵਿਚ ਇਸ ਤੋਂ ਭਾਵ ਆਧੁਨਿਕ ਈਰਾਨ ਜਾਂ ਈਰਾਨ ਦੇ ਦੱਖਣ-ਪੱਛਮੀ ਸੂਬੇ ਤੋਂ ਹੈ ਅਤੇ ਇਸ ਵਿਚ ਪਾਰਸ ਜਾਂ ਫਾਰਸ ਦੇ ਵਰਤਮਾਨ ਸੂਬੇ ਦਾ ਖੇਤਰ ਆਉਂਦਾ ਹੈ। ਇਸ ਖੇਤਰ ਨੂੰ ਹੀਰੋਦੋਤਸ ਨੇ 'ਪਰਸਿਸ' ਕਿਹਾ ਹੈ। ਹੀਰੋਦੋਤਸ ਦੁਆਰਾ ਵਰਣਨ ਕੀਤਾ ਪਰਸ਼ੀਅਨ ਧਰਮ, ਉਨ੍ਹਾਂ ਦੀਆਂ ਰਸਮਾਂ ਅਤੇ ਮਨੌਤਾਂ ਉੱਤੇ ਸਭ ਤੋਂ ਪਹਿਲਾਂ ਚਾਨਣਾ ਪਾਉਂਦਾ ਹੈ। ਆਧੁਨਿਕ ਪਾਰਸ ਸੂਬੇ ਦੇ ਉੱਤਰ ਵੱਲ ਮੀਦੀਆ ਨਾਂ ਦਾ ਇਕ ਰਾਜ ਹੁੰਦਾ ਸੀ ਜਿਸ ਦੀ ਰਾਜਧਾਨੀ ਐਕਬਟਾਨਾ ਹੁੰਦੀ ਸੀ ਜਿਸ ਨੂੰ ਅੱਜ ਕੱਲ੍ਹ ਹਮਾਦਾਨ ਨਾਂ ਨਾਲ ਸੱਦਦੇ ਹਨ। ਮੀਦ ਈਰਾਨੀ ਪਠਾਰ ਦੇ ਉੱਤਰ-ਪੱਛਮ ਵਿਚ ਫੈਲੇ ਹੋਏ ਸਨ, ਪਰਸ਼ੀਅਨਾਂ ਨਾਲ ਮਿਲਦੇ ਜੁਲਦੇ ਸਨ ਪਰੰਤੂ ਉਨ੍ਹਾਂ ਦਾ ਰਹਿਣ ਸਹਿਣ ਅਤੇ ਉਪਭਾਸ਼ਾ ਵੱਖ ਵੱਖ ਸਨ। ਦੋਵੇਂ ਕਬੀਲੇ

ਅਤੇ ਪਰਸ਼ੀਅਨਜ਼ ਈਰਾਨੀ ਕੌਮ ਦਾ ਅੰਗ ਸਨ। ਉਸ ਸਮੇਂ ਈਰਾਨ ਉੱਤੇ ਬਦੇਸ਼ੀ ਹਮਲੇ ਹੁੰਦੇ ਸਨ ਅਤੇ ਬਹੁਤ ਸਾਰੇ ਲੋਕ ਟਪਰੀਵਾਸ ਸਨ। ਕਾਸ਼ਤਕਾਰ ਲੋਕ ਆਪਣੀ ਉਪਜੀਵਕਾ ਲਈ ਬਹੁਤ ਮਿਹਨਤ ਕਰਦੇ ਪਰੰਤੂ ਤੁਰਾਨੀਅਨ ਟਪਰੀਵਾਸ ਉਹਨਾਂ ਤੇ ਅਕਸਰ ਹਮਲੇ ਕਰਦੇ ਰਹਿੰਦੇ ਅਤੇ ਲੁੱਟ ਮਾਰ ਕਰਕੇ ਘਰਾਂ ਨੂੰ ਅੱਗ ਲਾ ਕੇ ਚਲੇ ਜਾਂਦੇ, ਮੁਰਦਿਆਂ ਨੂੰ ਗਿੱਧਾ ਖਾਂਦੀਆਂ ਰਹਿੰਦੀਆਂ।

ਹੋਰ ਵੇਰਵੇ ਦੇਣ ਲੱਗਿਆਂ ਪਾਰਸੀ ਧਰਮ ਦੇ ਪੈਦਾ ਹੋਣ ਤੋਂ ਪਹਿਲਾਂ ਈਰਾਨੀ ਲੋਕਾਂ ਦੇ ਧਾਰਮਿਕ ਜੀਵਨ ਬਾਰੇ ਕੁਝ ਦੱਸਣਾ ਲਾਹੇਵੰਦ ਹੋਵੇਗਾ। ਇਹ ਜਾਣਕਾਰੀ ਦੋ ਪ੍ਰਕਾਰ ਦੇ ਦੇਵਤਿਆਂ ਦੀ ਹੋਂਦ ਸੰਬੰਧੀ ਹੈ। ਦੋ ਪ੍ਰਕਾਰ ਦੇ ਦੇਵਤੇ ਦੇਵ ਅਤੇ ਅਸੁਰ ਸਨ। ਜ਼ਰਤੁਸਤ ਨੇ ਸਾਰੇ ਦੇਵਤਿਆਂ ਨੂੰ ਇਕ ਪਰਮਾਤਮਾ ਵਿਚ ਬਦਲ ਦਿੱਤਾ, ਉਸ ਅਨੁਸਾਰ ਇਹ ਦੇਵਤੇ ਨਹੀਂ ਸਗੋਂ ਬਦੀ ਦੀਆਂ ਸ਼ਕਤੀਆਂ ਸਨ। ਜ਼ਰਤੁਸਤ ਦੇ ਪੈਰੋਕਾਰ ਉਨ੍ਹਾਂ ਨੂੰ ਦੈਂਤ (Demons) ਸੱਦਣ ਲੱਗੇ। ਇਨ੍ਹਾਂ ਦੋ ਪ੍ਰਕਾਰ ਦੇ ਦੇਵਤਿਆਂ ਦੀ ਹੋਂਦ ਲੋਕਾਂ ਦੀਆਂ ਦੋ ਸ਼੍ਰੇਣੀਆਂ ਦੇ ਵਿਸ਼ਵਾਸ ਦੇ ਸਿੱਟੇ ਵਜੋਂ ਮੰਨੀ ਜਾਂਦੀ ਹੈ। ਆਮ ਲੋਕ ਤਾਂ ਦੇਵਾਂ ਨੂੰ ਹੀ ਪੂਜਦੇ ਸਨ ਜਦ ਕਿ 'ਅਸੁਰ' ਉਤਲੀ ਸ਼੍ਰੇਣੀ ਦੇ ਦੇਵਤੇ ਸਨ। ਇਸ ਸੰਬੰਧ ਵਿਚ ਇਕ ਹੋਰ ਦਲੀਲ ਇਹ ਦਿੱਤੀ ਜਾਂਦੀ ਹੈ ਕਿ 'ਦੇਵਾਂ' ਨੂੰ ਈਰਾਨ ਦੇ ਉਨ੍ਹਾਂ ਟਪਰੀਵਾਸ ਲੋਕਾਂ ਨੇ ਰੱਬੀ ਸ਼ਕਤੀਆਂ ਵਜੋਂ ਪੂਜਿਆ ਜਿਨ੍ਹਾਂ ਨੇ ਉਥੋਂ ਦੇ ਮੂਲ ਵਸਨੀਕਾਂ ਦੇ ਘਰਾਂ ਅਤੇ ਖੇਤਾਂ ਨੂੰ ਲੁੱਟਿਆ ਅਤੇ ਸਾੜਿਆ ਮਾਰਿਆ ਪਰੰਤੂ ਅਸੀਂ ਇਥੇ ਇਹ ਯਕੀਨ ਨਾਲ ਕਹਿ ਸਕਦੇ ਹਾਂ ਕਿ ਜ਼ਰਤੁਸਤ ਨੇ 'ਦੇਵਾਂ' ਨੂੰ ਬੁਰਾਈ ਦੀਆਂ ਪ੍ਰਤੀਕ ਸ਼ਕਤੀਆਂ ਵਜੋਂ ਨਿੰਦਿਆ ਅਤੇ ਲੋਕਾਂ ਨੂੰ ਪਰਮਾਤਮਾ 'ਅਹੁਰਮਜ਼ਦ' ਦੀ ਪੂਜਾ ਕਰਨ ਦੀ ਸਿੱਖਿਆ ਦਿੱਤੀ।

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜ਼ਰਤੁਸਤ ਨੇ ਈਰਾਨ ਵਿਚ ਦਾਰਜੀ ਦਰਿਆ ਦੇ ਕੰਢੇ ਵਸੇ ਸ਼ਹਿਰ ਰਾਏ ਵਿਚ ਜਨਮ ਲਿਆ। ਉਨ੍ਹਾਂ ਦਾ ਪਿਤਾ ਪੌਰੁਸ਼ਾਸਪ ਸ਼ਾਹੀ ਘਰਾਣੇ ਨਾਲ ਸੰਬੰਧ ਰੱਖਦਾ ਸੀ। ਕਿਹਾ ਜਾਂਦਾ ਹੈ ਕਿ ਜ਼ਰਤੁਸਤ ਦੇ ਜਨਮ ਬਾਰੇ ਭਵਿੱਖਬਾਣੀ ਬਹੁਤ ਚਿਰ ਪਹਿਲਾਂ ਹੋ ਗਈ ਸੀ। ਮੰਨਿਆ ਜਾਂਦਾ ਸੀ ਕਿ ਜ਼ਰਤੁਸਤ ਪ੍ਰਚਲਿਤ ਬਹੁ-ਦੇਵਵਾਦ ਅਤੇ ਅਨੈਤਿਕਤਾ ਦੀਆਂ ਸ਼ਕਤੀਆਂ ਦਾ ਨਾਸ ਕਰੇਗਾ। ਇਹ ਵੀ ਕਿਹਾ ਹੈ ਕਿ ਪੌਰੁਸ਼ਾਸਪ ਨੇ ਬੁਤ-ਪੂਜਕ ਪੁਰੋਹਤਾਂ ਨਾਲ ਮਿਲ ਕੇ ਨਵ-ਜੰਮੇ ਬੱਚੇ ਨੂੰ ਮਾਰਨ ਦੀ ਸਾਜਸ਼ ਰਚੀ ਪਰ ਮਾਂ ਚੌਕਸ ਸੀ, ਉਸ ਨੇ ਬੱਚੇ ਦੀ, ਉਸ ਦੇ ਦੁਸ਼ਮਣਾਂ, ਜਾਦੂਗਰਾਂ ਅਤੇ ਭੂਤ ਪ੍ਰੇਤਾਂ ਦੇ ਉਪਾਸਕਾਂ ਤੋਂ ਰੱਖਿਆ ਕੀਤੀ।

ਸਾਖੀ ਹੈ ਕਿ ਜ਼ਰਤੁਸਤ ਆਪਣੇ ਜਨਮ ਸਮੇਂ ਹੱਸਿਆ ਅਤੇ ਉਸ ਦੀ ਮਾਤਾ ਦਾ ਘਰ ਰੱਬੀ ਨੂਰ ਨਾਲ ਭਰ ਗਿਆ। ਹਾਸੇ ਤੋਂ ਸੰਕੇਤ ਮਿਲਦਾ ਸੀ ਕਿ ਬੱਚੇ ਦੀ ਉਸ ਦੇ ਦੁਸ਼ਮਣਾਂ ਦੀਆਂ ਸਾਜ਼ਸਾਂ ਉੱਤੇ ਜਿੱਤ ਹੋਵੇਗੀ ਅਤੇ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਹੋਵੇਗਾ। ਅਜਿਹੇ ਚਮਤਕਾਰ ਬਾਕੀ ਧਰਮਾਂ ਦੇ ਮੋਢੀਆਂ ਨਾਲ ਵੀ ਜੋੜੇ ਜਾਂਦੇ ਹਨ।

ਜ਼ਰਤੁਸਤ ਨੂੰ ਇਕ ਵਿਦਵਾਨ ਦੀ ਨਿਗਰਾਨੀ ਵਿਚ ਰਖਿਆ ਗਿਆ ਜੋ ਬਹੁਤ ਨੇਕ ਤੇ ਧਾਰਮਿਕ ਵਿਅਕਤੀ ਸੀ। ਇਸ ਮੁਢਲੀ ਸਿੱਖਿਆ ਨੇ ਮਨੁੱਖੀ ਹੋਂਦ ਦੀਆਂ ਗੁੰਝਲਾਂ ਨੂੰ ਸਮਝਣ ਵਿਚ ਜ਼ਰਤੁਸਤ ਨੂੰ ਬਹੁਤ ਪ੍ਰਭਾਵਿਤ ਕੀਤਾ। ਪੰਦਰਾਂ ਵਰ੍ਹੇ ਦੀ ਉਮਰ ਵੇਲੇ ਜ਼ਰਤੁਸਤ ਨੂੰ ਉਸ ਦੇ ਵੱਡੇ-ਵਡੇਰਿਆਂ ਦੇ ਧਰਮ ਦੀਆਂ ਰੀਤਾਂ ਤੋਂ ਜਾਣੂ ਕਰਵਾਇਆ ਗਿਆ। ਉਸ ਨੂੰ ਪਵਿੱਤਰ ਚੋਗਾ (ਸੁਦ੍ਰ) ਅਤੇ ਧੋਤੀ(ਕੁਸ਼ਤੀ) ਪਹਿਨਾਈ ਗਈ। ਇਹ ਦੋਵੇਂ ਵਸਤਾਂ ਪਾਰਸੀਆਂ ਦੀ ਦੀਖਿਆ ਸੰਸਕਾਰ ਸਮੇਂ ਅੱਜ ਕੱਲ੍ਹ ਵੀ ਪਹਿਨਾਈਆਂ ਜਾਂਦੀਆਂ ਹਨ।

20 ਸਾਲ ਦੀ ਉਮਰ ਵਿਚ ਜ਼ਰਤੁਸ਼ਤ ਆਤਮਿਕ ਖੋਜ ਵੱਲ ਲੱਗ ਗਿਆ ਅਤੇ ਆਪਣੇ ਮਾਪਿਆਂ ਅਤੇ ਪਤਨੀ ਨੂੰ ਛੱਡ ਕੇ ਚਲਾ ਗਿਆ। ਆਤਮਿਕ ਖੋਜ ਦੇ ਸੰਬੰਧ ਵਿਚ ਉਹ ਧਾਰਮਿਕ ਅਤੇ ਵਿਦਵਾਨ ਪੁਰਸ਼ਾਂ ਨੂੰ ਮਿਲਣ ਲੱਗਾ। ਇਕ ਵੇਰਾਂ ਜਰਤੁਸਤ ਨੇ ਲੋਕਾਂ ਦਾ ਇਕੱਠ ਵੇਖਿਆ ਜੋ ਧਾਰਮਿਕ ਮਸਲਿਆਂ ਤੇ ਬਹਿਸ ਕਰ ਰਿਹਾ ਸੀ। ਉਸ ਨੇ ਉਨ੍ਹਾਂ ਤੋਂ ਆਤਮਿਕ ਉੱਨਤੀ ਦਾ ਮਾਰਗ ਪੁੱਛਿਆ। ਇਕ ਸੁਆਲ ਦੇ ਉੱਤਰ ਵਿਚ ਗਰੀਬ ਦੀ ਸੇਵਾ ਨੂੰ ਆਤਮਿਕ ਉੱਨਤੀ ਲਈ ਉਚਿਤ

ਮਾਰਗ ਦਸਿਆ ਗਿਆ। ਗਰੀਬਾਂ ਨੂੰ ਖਾਣ ਲਈ ਦੇਣਾ ਅਤੇ ਉਨ੍ਹਾਂ ਦੀ ਦੇਖ-ਭਾਲ ਕਰਨਾ, ਪਸ਼ੂਆਂ ਨੂੰ ਖੁਰਾਕ ਦੇਣੀ, ਅੱਗ ਲਈ ਬਾਲਣ ਲਿਆਉਣਾ, ਪਾਣੀ ਵਿਚ ਹੋਮ ਜੂਸ ਛਿੜਕਣਾ ਅਤੇ ਵੱਖ ਵੱਖ ਦੇਵਾਂ ਨੂੰ ਪੂਜਣਾ ਨੇਕ ਕੰਮ ਹਨ। ਜਰਤੁਸਤ ਨੇ ਦੇਵਾਂ ਦੀ ਪੂਜਾ ਤੋਂ ਇਲਾਵਾ ਬਾਕੀ ਸਭ ਕੁਝ ਕੀਤਾ। ਦੇਵਾਂ ਦੀ ਪੂਜਾ ਨੂੰ ਗੈਰ-ਧਾਰਮਿਕ ਪਰੰਪਰਾ ਦੱਸਿਆ।

ਉਸ ਨੇ ਸਭ ਕੁਝ ਤਿਆਗ ਦਿੱਤਾ ਜਿਸ ਨੂੰ ਗੈਰ-ਧਾਰਮਿਕ ਸਮਝਦਾ ਸੀ ਭਾਵੇਂ ਬਾਕੀ ਲੋਕਾਂ ਦੀਆਂ ਨਜ਼ਰਾਂ ਵਿਚ ਧਾਰਮਿਕ ਹੁੰਦਾ ਸੀ। ਪਵਿੱਤਰ ਅਤੇ ਵਿਦਵਾਨ ਪੁਰਸ਼ਾਂ ਨਾਲ ਗਿਆਨ ਗੋਸ਼ਟੀਆਂ ਕਰਨ ਦਾ ਸਿੱਟਾ ਇਹ ਨਿਕਲਿਆ ਕਿ ਉਸ ਨੇ ਆਪਣੇ ਲਈ ਇਕ ਸਹੀ ਧਾਰਮਿਕ ਰਾਹ ਚੁਣਨ ਦਾ ਫੈਸਲਾ ਕਰ ਲਿਆ। ਹੁਣ ਉਸਨੇ ਆਪਣੇ ਲਈ ਪੂਰਨ ਇਕਾਂਤ ਦਾ ਮਾਰਗ ਚੁਣਿਆ। ਵੱਖ ਵੱਖ ਕਥਾਵਾਂ ਅਨੁਸਾਰ ਉਹ ਸੱਤ ਤੋਂ ਦਸ ਸਾਲ ਤਕ ਪਹਾੜ ਦੀ ਇਕ ਗੁਫਾ ਵਿਚ ਰਿਹਾ। ਇਹ ਵੀ ਕਿਹਾ ਜਾਂਦਾ ਹੈ ਕਿ ਉਹ ਇਸ ਸਮੇਂ ਦੌਰਾਨ ਬਿਲਕੁਲ ਮੋਨ (ਚੁਪ ਚਾਪ) ਰਿਹਾ।

30 ਵਰ੍ਹਿਆਂ ਦੀ ਉਮਰ ਵਿਚ ਜ਼ਰਤੁਸ਼ਤ ਨੂੰ ਦੈਵੀ ਇਲਹਾਮ ਦੀ ਪ੍ਰਾਪਤੀ ਹੋਈ। ਇਸ ਇਲਹਾਮ ਸੰਬੰਧੀ ਵੱਖ ਵੱਖ ਵਿਚਾਰ ਹਨ। ਉਸ ਨੂੰ ਪਹਿਲਾ ਇਲਹਾਮ ਦੈਤਸ ਦਰਿਆ ਦੇ ਕਿਨਾਰੇ ਪ੍ਰਾਪਤ ਹੋਇਆ। ਇਹ ਤੱਥ ਬਹੁਤ ਦਿਲਚਸਪੀ ਭਰਿਆ ਹੈ ਕਿ ਦਰਿਆਂ ਦੇ ਨੇੜੇ ਇਲਹਾਮ ਪ੍ਰਾਪਤੀ ਦਾ ਸੰਕਲਪ ਬਹੁਤ ਸਾਰੇ ਧਰਮਾਂ ਵਿਚ ਵੇਖਣ ਵਿਚ ਆਇਆ ਹੈ। ਇਕ ਦੰਦ ਕਥਾ ਅਨੁਸਾਰ ਮਨੁੱਖ ਤੋਂ ਨੌਂ ਗੁਣਾਂ ਵੱਡੇ ਆਕਾਰ ਦੀ ਸ਼ਕਲ ਜ਼ਰਤੁਸਤ ਸਾਹਮਣੇ ਪ੍ਰਗਟ ਹੋਈ। ਇਹ ਸ਼ਕਲ ਬਹਿਮਾਨ(ਵੋਹੂਮਨੋ) ਦੀ ਸੀ ਜੋ ਨੇਕੀ ਦਾ ਵੱਡਾ ਦੇਵਤਾ ਹੈ। ਕੁਝ ਪ੍ਰਸ਼ਨਾਂ ਮਗਰੋਂ ਜ਼ਰਤੁਸਤ ਨੂੰ ਕਿਹਾ ਗਿਆ ਕਿ ਉਹ ਆਪਣਾ ਭੌਤਿਕ ਸਰੀਰ ਉਥੇ ਛੱਡੇ। ਉਸ ਦੀ ਸ਼ੁਧ ਆਤਮਾ ਨੂੰ ਅਹੁਰਮਜ਼ਦ ਦੇ ਸਨਮੁਖ ਪੇਸ਼ ਕੀਤਾ ਗਿਆ ਜੋ ਸਭ ਤੋਂ ਸਰੇਸ਼ਟ ਅਤੇ ਸਿਆਣਾ ਪਰਮਾਤਮਾ ਹੈ। ਅਹੁਰਮਜ਼ਦ ਆਪਣੇ ਦਰਬਾਰ ਵਿਚ ਸੀ ਅਤੇ ਉਸ ਦੇ ਆਲੇ ਦੁਆਲੇ ਫਰਿਸ਼ਤਿਆਂ ਦਾ ਝੁਰਮਟ ਸੀ। ਇਹ ਕਿਹਾ ਜਾਂਦਾ ਹੈ ਕਿ ਫ਼ਰਿਸ਼ਤਿਆਂ ਦੀ ਰੌਸ਼ਨੀ ਇਤਨੀ ਤੇਜ ਸੀ ਕਿ ਜ਼ਰਤੁਸਤ ਉਨ੍ਹਾਂ ਵਿਚ ਖਲੋਤਾ ਆਪਣਾ ਪਰਛਾਵਾਂ ਫਰਸ਼ ਤੇ ਪੈਂਦਾ ਵੀ ਨਾ ਦੇਖ ਸਕਿਆ। ਜ਼ਰਤੁਸਤ ਨੂੰ ਫਿਰ ਉਸ ਧਰਮ ਦੇ ਸਿਧਾਂਤ ਅਤੇ ਕਰਤੱਵਾਂ ਤੋਂ ਜਾਣੂ ਕਰਵਾਇਆ ਗਿਆ ਜਿਸ ਦਾ ਮਗਰੋਂ ਉਸ ਨੇ ਪ੍ਰਚਾਰ ਕੀਤਾ। ਜ਼ਰਤੁਸਤ ਨੇ ਇਸ ਮਗਰੋਂ ਅੱਠ ਵਾਰ ਹੋਰ ਅਹੁਰਮਜ਼ਦ ਨਾਲ ਵਿਚਾਰ ਵਟਾਂਦਰਾਂ ਕੀਤਾ ਜਾਂ ਦੂਜੇ ਸ਼ਬਦਾਂ ਵਿਚ, ਉਸ ਨੂੰ ਇਲਹਾਮ ਹੋਇਆ ਅਤੇ ਹਰ ਇਕ ਇਲਹਾਮ ਦਾ ਇਸ ਲੜੀ ਨੂੰ ਸੰਪੂਰਣ ਕਰਨ ਵਿਚ ਆਪਣਾ ਮਹੱਤਵ ਹੈ।

ਜ਼ਰਤੁਸਤ ਨੇ ਅਹੁਰਮਜ਼ਦ ਦਾ ਪੈਗਾਮ ਲੋਕਾਂ ਤਕ ਪਹੁੰਚਾਣਾ ਸ਼ੁਰੂ ਕਰ ਦਿੱਤਾ। ਬਹੁਤ ਵਾਰੀ ਲੋਕਾਂ ਵਲੋਂ ਇਸ ਦੀ ਵਿਰੋਧਤਾ ਕੀਤੀ ਗਈ। ਉਨ੍ਹਾਂ ਹਾਕਮਾਂ ਨੇ ਜ਼ਰਤੁਸਤ ਨੂੰ ਕੈਦ ਦੀਆਂ ਸਜ਼ਾਵਾਂ ਵੀ ਦਿੱਤੀਆਂ ਜੋ ਜਾਂ ਤਾਂ ਇਸ ਨਵੇਂ ਧਰਮ ਤੋਂ ਡਰਦੇ ਸਨ ਜਾਂ ਪਹਿਲੇ ਪ੍ਰਚਲਿਤ ਧਰਮਾਂ ਪ੍ਰਤੀ ਸਨੇਹ ਦੀ ਭਾਵਨਾ ਰੱਖਦੇ ਸਨ। ਜ਼ਰਤੁਸਤ ਨੇ ਨਵੇਂ ਧਰਮ ਦਾ ਹਾਕਮਾਂ ਤਕ ਪ੍ਰਚਾਰ ਕਰਨ ਅਤੇ ਉਨ੍ਹਾਂ ਨੂੰ ਨਵੇਂ ਧਰਮ ਦੇ ਅਨੁਯਾਈ ਬਣਾਉਣ ਹਿਤ ਆਪਣੇ ਵਲੋਂ ਪੂਰੀ ਵਾਹ ਲਾਈ। ਇਸ ਸਮੇਂ ਦੀਆਂ ਕਥਾਵਾਂ ਵਿਚ ਜ਼ਰਤੁਸਤ ਨੂੰ ਦਿੱਤੇ ਗਏ ਲਾਲਚ ਅਤੇ ਉਸ ਦਾ ਉਨ੍ਹਾਂ ਤੋਂ ਆਪਣੇ ਆਪ ਨੂੰ ਬਚਾਉਣ ਦਾ ਜ਼ਿਕਰ ਆਉਂਦਾ ਹੈ।

ਦਸ ਵਰ੍ਹੇ ਲਗਾਤਾਰ ਪ੍ਰਚਾਰ ਕਰਨ ਮਗਰੋਂ ਜਰਤੁਸਤ ਨੇ ਪਹਿਲੀ ਵਾਰ ਮੈਦੀਨਿਮੋਨਹਾਂ ਨਾਂ ਦੇ ਇਕ ਵਿਅਕਤੀ ਨੂੰ ਜੋ ਉਸ ਦਾ ਰਿਸ਼ਤੇਦਾਰੀ ਵਿਚ ਭਰਾ ਲੱਗਦਾ ਸੀ, ਨਵੇਂ ਧਰਮ ਵਿਚ ਪਰਿਵਰਤਤ ਕੀਤਾ। ਇਸ ਸਮੇਂ ਦੌਰਾਨ ਉਨ੍ਹਾਂ ਲੋਕਾਂ ਦੀ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ ਜਿਨ੍ਹਾਂ ਕੋਲ ਉਹ ਅਹੁਰਮਜ਼ਦ ਦੇ ਪ੍ਰਚਾਰ ਲਈ ਜਾਂਦਾ ਸੀ। ਇਸ ਸੰਬੰਧ ਵਿਚ ਜ਼ਰਤੁਸਤ ਨੇ ਅਹੁਰਮਜ਼ਦ ਨਾਲ ਕਈ ਵਾਰੀ ਸਲਾਹ ਮਸ਼ਵਰਾ ਕੀਤਾ। ਇਨ੍ਹਾਂ ਮਸ਼ਵਰਿਆਂ ਅਤੇ ਉਸ ਦੀ ਦ੍ਰਿੜ੍ਹਤਾ ਨੇ ਜ਼ਰਤੁਸਤ ਨੂੰ ਲੋਕਾਂ ਦੀ ਵਿਰੋਧਤਾ ਦੇ ਬਾਵਜੂਦ ਨਵੇਂ ਧਰਮ ਦੇ ਪ੍ਰਚਾਰ ਵਿਚ ਲਾਈ ਰੱਖਿਆ।

ਜ਼ਰਤੁਸਤ ਦਾ ਪਹਿਲਾ ਸ਼ਾਹੀ ਅਨੁਯਾਈ ਪੂਰਬੀ ਈਰਾਨ ਦੇ ਕਿਸੇ ਭਾਗ ਦਾ ਵਿਸਤਾਸਪ ਨਾਮੀ ਹਾਕਮ ਸੀ। ਇਸ ਰਾਜੇ ਦਾ ਦਰਬਾਰ ਲਾਲਚੀ ਪੁਜਾਰੀਆਂ ਨਾਲ ਭਰਿਆ ਹੋਇਆ ਸੀ ਜਿਹੜੇ ਜਾਨਵਰਾਂ ਦੀ ਬਲੀ, ਜਾਦੂ-ਰੀਤੀ ਅਤੇ ਪ੍ਰਾਭੌਤਿਕ ਸ਼ਕਤੀ ਵਿਚ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਨੇ ਜ਼ਰਤੁਸ਼ਤ ਵਿਰੁੱਧ ਰਾਜੇ ਕੋਲ ਲਗਾਤਾਰ ਭੰਡੀ ਪ੍ਰਚਾਰ ਕੀਤਾ ਅਤੇ ਉਸ ਉੱਤੇ ਜਾਦੂ ਟੂਣੇ ਦਾ ਇਲਜਾਮ ਲਾ ਕੇ ਉਸ ਨੂੰ ਕੈਦ ਕਰਵਾਇਆ। ਪਰੰਤੂ ਜ਼ਰਤੁਸਤ ਨੇ ਇਕ ਅਜਿਹਾ ਕੌਤਕ ਵਿਖਾਇਆ ਜਿਸ ਨਾਲ ਉਸ ਨੇ ਨਾ ਕੇਵਲ ਜੇਲ੍ਹ ਵਿਚੋਂ ਛੁਟਕਾਰਾ ਪਾਇਆ ਸਗੋਂ ਰਾਜੇ ਨੂੰ ਵੀ ਆਪਣੇ ਧਰਮ ਦਾ ਅਨੁਯਾਈ ਬਣਾ ਲਿਆ। ਰਾਜੇ ਦਾ ਇਕ ਮਨ ਭਾਉਂਦਾ ਕਾਲਾ ਘੋੜਾ ਅਜੀਬ ਬੀਮਾਰੀ ਦਾ ਸ਼ਿਕਾਰ ਹੋ ਗਿਆ। ਜ਼ਰਤੁਸਤ ਨੇ ਇਹਦੀਆਂ ਚੌਹਾਂ ਲੱਤਾਂ ਨੂੰ ਚਾਰ ਸ਼ਰਤਾਂ ਮੰਨਣ ਉੱਤੇ ਤੰਦਰੁਸਤ ਕਰ ਦਿੱਤਾ। ਇਨ੍ਹਾਂ ਸ਼ਰਤਾਂ ਅਨੁਸਾਰ ਵਿਸਤਾਸਪ, ਉਸ ਦੀ ਪਤਨੀ ਅਤੇ ਉਸ ਦਾ ਪੁੱਤਰ ਨਵੇਂ ਧਰਮ ਦੇ ਪੈਰੋਕਾਰ ਬਣ ਗਏ। ਜ਼ਰਤੁਸਤ ਵਿਰੁੱਧ ਸਾਜ਼ਸ ਕਰਨ ਵਾਲਿਆਂ ਨੂੰ ਸਜਾ ਦਿੱਤੀ ਗਈ।

ਵਿਸਤਾਸਪ ਅਤੇ ਉਸ ਦੀ ਪਤਨੀ ਵੱਲੋਂ ਪੈਰੋਕਾਰ ਬਣਨ ਮਗਰੋਂ ਜ਼ਰਤੁਸਤ ਦਾ ਧਰਮ ਤੇਜ਼ੀ ਨਾਲ ਦੂਰ ਦੂਰ ਤੱਕ ਫੈਲਣ ਲੱਗਾ। ਰਾਜੇ ਦੇ ਸਾਰੇ ਦਰਬਾਰੀਆਂ ਨੇ ਨਵਾਂ ਧਰਮ ਅਪਣਾ ਲਿਆ। ਰਾਜੇ ਦਾ ਭਰਾ ਜੈਨ ਅਤੇ ਉਸ ਦਾ ਪੁੱਤਰ ਇਸਫੰਦਯਾਰ ਵੀ ਨਵੇਂ ਪੈਰੋਕਾਰਾਂ ਵਿਚ ਸ਼ਾਮਿਲ ਸਨ। ਅਗਲੇ ਵੀਹ ਸਾਲ ਜ਼ਰਤੁਸਤ ਨੇ ਸਾਰੇ ਈਰਾਨ ਵਿਚ ਨਵੇਂ ਧਰਮ ਦਾ ਪ੍ਰਚਾਰ ਕੀਤਾ। ਇਕ ਰਿਵਾਇਤ ਅਨੁਸਾਰ ਇਸ ਨਵੇਂ ਧਰਮ ਵਿਰੁੱਧ ਦੋ ਹਮਲੇ ਹੋਏ। ਪਹਿਲੇ ਹਮਲੇ ਵਿਚ ਇਸਫੰਦਯਾਰ ਤੁਰਾਨੀਆਂ ਵਿਰੁੱਧ ਬਹਾਦਰੀ ਨਾਲ ਲੜਿਆ ਅਤੇ ਉਨ੍ਹਾਂ ਨੂੰ ਹਰਾਇਆ। ਇਸੇ ਰਵਾਇਤ ਅਨੁਸਾਰ ਦੂਜੇ ਹਮਲੇ ਵਿਚ ਦੁਸ਼ਮਣ ਨੂੰ ਸ਼ੁਰੂ ਵਿਚ ਕੁਝ ਜਿੱਤਾਂ ਪ੍ਰਾਪਤ ਹੋਈਆਂ ਅਤੇ ਇਕ ਹਮਲਾਵਰ ਉਸ ਅਗਨੀ ਮੰਦਰ ਤਕ ਪਹੁੰਚ ਗਿਆ ਜਿਥੇ ਜ਼ਰਤੁਸਤ ਪ੍ਰਾਰਥਨਾ ਕਰ ਰਿਹਾ ਸੀ। ਜ਼ਰਤੁਸਤ ਇਸ ਹਮਲਾਵਰ ਦੇ ਕਾਤਲਾਨਾ ਹਮਲੇ ਦਾ ਸ਼ਿਕਾਰ ਹੋਕੇ ਸੁਰਗਵਾਸ ਹੋ ਗਿਆ। ਉਸ ਵੇਲੇ ਉਸ ਦੀ ਆਯੂ 73 ਵਰ੍ਹੇ ਸੀ। ਪਰ ਉਸ ਦੁਆਰਾ ਸਥਾਪਿਤ ਕੀਤਾ ਗਿਆ ਧਰਮ ਡੂੰਘੀਆਂ ਜੜ੍ਹਾਂ ਫੜ ਚੁੱਕਾ ਸੀ ਅਤੇ ਉਸ ਮਗਰੋਂ ਵੀ ਲਗਾਤਾਰ ਵਧਦਾ ਫੁਲਦਾ ਰਿਹਾ।

ਜ਼ਰਤੁਸਤ ਦੀ ਮ੍ਰਿਤੂ ਮਗਰੋਂ ਉਸ ਦਾ ਧਰਮ ਹੌਲੀ ਹੌਲੀ ਪੱਛਮ ਵੱਲ ਮੀਦ ਪਰਸ਼ੀਅਨ ਦੇ ਇਲਾਕੇ ਅਤੇ ਦੱਖਣ ਵੱਲ ਅਜੋਕੇ ਅਫ਼ਗਾਨਿਸਤਾਨ ਵਿਚ ਫੈਲ ਗਿਆ। ਇਸ ਫੈਲਾਅ ਦੇ ਦੌਰਾਨ ਪਾਰਸ ਵਿਚ ਈਰਾਨ ਦੇ ਪੁਰਾਣੇ ਦੇਵਤਿਆਂ ਤੇ ਦੇਵੀਆਂ ਦੀ ਪੂਜਾ ਹੋਣ ਲੱਗੀ। ਇਹ ਵੀ ਵੇਖਣ ਵਿਚ ਆਉਂਦਾ ਹੈ ਕਿ ਮਿਥਰ ਅਤੇ ਅਨਹਿਤ ਦੇਵਤਾ ਦੀ ਪਹਿਲਾਂ ਵਾਂਗ ਪੂਜਾ ਹੋਣ ਲੱਗੀ।

ਮੁਢਲਾ ਹੁਕਮਰਾਨ ਵੰਸ ਜਿਸ ਨੂੰ ਐਕੇਮੈਨੀਆਂ ਦੇ ਨਾਂ ਨਾਲ ਸੱਦਿਆ ਜਾਂਦਾ ਹੈ, ਪਾਰਸੀ ਧਰਮ ਦਾ ਅਨੁਯਾਈ ਸੀ। ਉਨ੍ਹਾਂ ਦਾ ਅਹੁਰਮਜ਼ਦ ਦੇ ਨੇਕ ਅਸੂਲ ਵਿਚ ਵਿਸ਼ਵਾਸ ਸੀ। ਇਸ ਦੇ ਉਲਟ ਦਰੁਜ ਝੂਠਾ ਸੀ ਜਿਸ ਨੂੰ ਅਹਰਮਨ ਕਿਹਾ ਗਿਆ ਹੈ। ਇਸਦਾ ਮੁਕਾਬਲਾ ਯਹੂਦੀ, ਈਸਾਈ ਜਾਂ ਮੁਸਲਮਾਨ ਧਰਮ ਦੇ ਸ਼ੈਤਾਨ ਨਾਲ ਕੀਤਾ ਗਿਆ ਹੈ। ਐਕੇਮੇਨੀਅਨਾਂ ਦੇ ਅਧੀਨ ਪਾਰਸੀ ਧਰਮ ਦੇ ਪੁਜਾਰੀ ਜਿਨ੍ਹਾਂ ਨੂੰ ਮੈਜਾਈ ਕਿਹਾ ਜਾਂਦਾ ਸੀ, ਬਹੁਤ ਸ਼ਕਤੀਸ਼ਾਲੀ ਸਨ।

ਸਸੈਨੀਅਨ ਵੰਸ਼, ਜਿਸ ਨੇ ਈਰਾਨ ਦੀ ਰਾਸ਼ਟਰੀ ਸ਼ਾਨੋ ਸ਼ੌਕਤ ਬਹਾਲ ਕਰਨ ਲਈ ਬਹੁਤ ਕੁਝ ਕੀਤਾ, ਦੀ ਨੀਂਹ ਪਾਪਕ ਦੇ ਪੁੱਤਰ ਆਰਦਿਸ਼ਰ ਨੇ 226-27 ਈ. ਵਿਚ ਰਖੀ। ਪਾਪਕ ਇਕ ਕਬੀਲੇ ਦਾ ਸਰਦਾਰ ਸੀ ਜਿਸ ਦੀ ਧੀ ਨੇ ਸਸਾਨ, ਜੋ ਇਕ ਚਾਰਵਾਹਾ ਦੱਸਿਆ ਜਾਦਾ ਹੈ, ਨਾਲ ਵਿਆਹ ਕਰਵਾਇਆ। ਉਸ ਦਾ ਪੁੱਤਰ ਆਰਦਿਸ਼ਰ ਹੋਇਆ। ਆਰਦਿਸ਼ਰ ਦੀਆਂ ਵੱਡੀਆਂ ਪ੍ਰਾਪਤੀਆਂ ਵਿਚੋਂ ਇਕ ਕੰਮ ਉਸ ਦਾ ਪੁਰਾਤਨ ਧਰਮ ਨੂੰ ਪੁਨਰ ਸੁਰਜੀਤ ਕਰਨਾ ਸੀ। ਈਰਾਨੀਆਂ ਨੇ ਆਪਣੇ ਰਾਜ ਕਾਲ ਦੌਰਾਨ ਸੈਮਿਤਿਕ ਪੂਜਾ ਦੀ ਰਹੁਰੀਤ ਸਥਾਪਤ ਕਰ ਦਿੱਤੀ ਸੀ ਜਿਸ ਅਨੁਸਾਰ ਚੰਦ ਸੂਰਜ ਆਦਿਕ ਦੇਵਤਿਆਂ ਅਤੇ ਮੂਰਤੀਆਂ ਦੀ ਪੂਜਾ ਹੁੰਦੀ ਸੀ। ਇਹ ਪਾਰਸੀ ਧਰਮ ਦੇ ਵਿਰੁੱਧ ਸੀ, ਪਾਰਸੀ ਧਰਮ ਮੂਰਤੀ ਪੂਜਾ ਦੇ ਖਿਲਾਫ ਸੀ। ਪਾਰਸੀ ਧਰਮ ਦੇ ਪੈਰੋਕਾਰ ਅੱਗ ਦੀ ਪੂਜਾ ਕਰਦੇ ਸਨ।

ਪਾਰਥੀ ਹਾਕਮਾਂ ਵੇਲੇ ਅੱਗ-ਮੰਦਰ ਤਬਾਹ ਕਰ ਦਿੱਤੇ ਗਏ ਸਨ ਅਤੇ ਪਵਿੱਤਰ ਲਾਟ ਬੁਝਾ ਦਿੱਤੀ ਗਈ ਸੀ। ਆਰਦਿਸ਼ਰ ਨੇ ਇਨ੍ਹਾਂ ਨੂੰ ਮੁੜ ਕਾਇਮ ਕੀਤਾ। ਅੱਗ-ਪੂਜਾ ਆਰੰਭੀ ਗਈ, ਮੈਜਾਈ ਨੂੰ ਉਨ੍ਹਾਂ ਦਾ ਪਹਿਲਾਂ ਵਾਲਾ ਸਥਾਨ ਦਿੱਤਾ ਗਿਆ ਅਤੇ ਜਗੀਰਾਂ ਅਲਾਟ ਕੀਤੀਆਂ ਗਈਆਂ। ਪੁਰਾਤਨ ਧਰਮ ਗ੍ਰੰਥਾਂ ਦੀ ਬਹਾਲੀ ਲਈ ਵਿਦਵਾਨਾਂ ਦੀ ਇਕ ਸਭਾ ਬੁਲਾਈ ਗਈ। ਇਸ ਸਭਾ ਨੇ ਨਾ ਕੇਵਲ ਅਵੇਸਤਾ ਦਾ ਪ੍ਰਮਾਣਕ ਰੂਪ ਸੰਕਲਨ ਕੀਤਾ ਸਗੋਂ ਉਸ ਵੇਲੇ ਦੀ ਪ੍ਰਚਲਿਤ ਭਾਸ਼ਾ ਪਹਿਲਵੀ ਵਿਚ ਟੀਕੇ ਵੀ ਲਿਖੇ।

ਸਸੈਨੀਅਨ ਵੰਸ਼ ਦੇ ਮਹਾਨ ਰਾਜੇ, ਜਿਨ੍ਹਾਂ ਸੱਤਵੀਂ ਸਦੀ ਦੇ ਮੱਧ ਤਕ ਰਾਜ ਕੀਤਾ, ਆਰਦਿਸ਼ਰ ਤੋਂ ਬਿਨਾ ਸ਼ਾਪੁਰ, ਬਹਰਾਮ, ਖੁਸਰੋ, ਪਰਵੇਜ ਅਤੇ ਨੌਸ਼ੇਰਵਾਂ ਹੋਏ ਹਨ।

ਇਸਲਾਮ ਨੇ, ਜੋ ਹਜ਼ਰਤ ਮੁਹੰਮਦ ਤੋਂ ਸ਼ੁਰੂ ਹੁੰਦਾ ਹੈ, ਛੇਤੀ ਹੀ ਜੇਤੂ ਮੁਹਿੰਮ ਸ਼ੁਰੂ ਕੀਤੀ। ਈਰਾਕ ਅਤੇ ਸੀਰੀਆ ਫ਼ਤਿਹ ਕੀਤਾ ਅਤੇ ਪੂਰਬ ਵੱਲ ਮੁੜਨ ਵੇਲੇ ਮਹਾਨ ਪਰਸੀਅਨਾਂ ਨਾਲ ਟੱਕਰ ਹੋਈ। ਹਜ਼ਰਤ ਮੁਹੰਮਦ ਨੇ ਆਪਣਾ ਧਰਮ ਫੈਲਾਉਣ ਲਈ ਈਰਾਨੀ ਬਾਦਸ਼ਾਹ ਯੇਜਦਾਗਰਦ ਕੋਲ ਆਪਣਾ ਇਕ ਨੁਮਾਇੰਦਾ ਭੇਜਿਆ। ਉਨ੍ਹਾਂ ਨੇ ਅਜਿਹਾ ਨੁਮਾਇੰਦਾ ਹੇਰਾਕਲਾਈਤਸ, ਜੋ ਏਸ਼ੀਆ ਮਾਈਨਰ ਦਾ ਰੂਮੀ ਵਾਇਸਰਾਏ ਸੀ, ਕੋਲ ਵੀ ਭੇਜਿਆ ਸੀ। ਦੋਹਾਂ ਨੇ ਮਾਰੂਥਲ ਦੇ ਨੁਮਾਇੰਦੇ ਨਾਲ ਨਫ਼ਰਤ ਭਰਿਆ ਵਰਤਾਉ ਕੀਤਾ ਪਰੰਤੂ ਈਰਾਨ ਬਹੁਤਾ ਚਿਰ ਅਰਬਾਂ ਦੀ ਸ਼ਕਤੀ ਅਤੇ ਜੋਸ਼ ਦਾ ਸਾਹਮਣਾ ਨਾ ਕਰ ਸਕਿਆ ਅਤੇ ਥੋੜ੍ਹੇ ਹੀ ਸਾਲਾਂ ਵਿਚ ਪਰਸ਼ੀਅਨ ਸਲਤਨਤ ਦੇ ਬਹੁਤ ਸਾਰੇ ਪੱਛਮੀ ਪ੍ਰਾਂਤ ਅਤੇ ਈਰਾਨ ਦਾ ਮੁੱਖ ਭਾਗ ਅਰਬਾਂ ਦੇ ਰਾਜ ਅਧੀਨ ਹੋ ਗਿਆ। ਇਸ ਦੇ ਸਿੱਟੇ ਵਜੋਂ ਈਰਾਨੀ ਜਨ-ਸੰਖਿਆ ਦਾ ਬਹੁਤ ਹਿੱਸਾ ਇਸਲਾਮ ਦਾ ਅਨੁਯਾਈ ਬਣ ਗਿਆ ਅਤੇ ਪਾਰਸੀਆਂ ਨੂੰ ਕਸ਼ਟਾਂ ਦਾ ਸਾਹਮਣਾ ਕਰਨਾ ਪਿਆ।

ਮੁਸਲਮਾਨ ਅਰਬਾਂ ਨੇ ਪਾਰਸੀਆਂ ਨੂੰ ਇਸਲਾਮ ਕਬੂਲ ਕਰਨ ਜਾਂ ਮੌਤ ਪ੍ਰਵਾਨ ਕਰਨ ਲਈ ਮਜਬੂਰ ਨਹੀਂ ਕੀਤਾ ਸਗੋਂ ਜਜ਼ੀਆ ਟੈਕਸ ਭਰਨ ਦੀ ਸ਼ਰਤ ਤੇ ਆਪਣਾ ਧਰਮ ਅਪਣਾਈ ਰੱਖਣ ਦੀ ਆਗਿਆ ਦੇ ਦਿੱਤੀ। ਪਰੰਤੂ ਇਸਲਾਮ ਤੇਜ਼ੀ ਨਾਲ ਵਧਦਾ ਗਿਆ ਅਤੇ ਪਾਰਸੀ ਵਸੋਂ ਉਥੋਂ ਦੂਜੇ ਦੇਸ਼ਾਂ ਵਿਚ ਚਲੀ ਗਈ। ਬਹੁਤ ਸਾਰੇ ਪਾਰਸੀ ਭਾਰਤ ਆ ਗਏ। ਇਸ ਦੇ ਬਾਵਜੂਦ ਪਾਰਸੀ ਥੋੜੀ ਗਿਣਤੀ ਵਿਚ ਫਿਰ ਵੀ ਈਰਾਨ ਵਿਚ ਵਸਦੇ ਰਹੇ। ਵਰਤਮਾਨ ਸਦੀ ਵਿਚ ਪਾਰਸੀ ਧਰਮ ਦੇ ਈਰਾਨ ਵਿਚ ਬਹੁਤ ਮਸ਼ਹੂਰ ਕੇਂਦਰ ਯੋਜ਼ਦ ਅਤੇ ਕੇਰਮਮ ਨਾਂ ਦੇ ਸ਼ਹਿਰਾਂ ਵਿਚ ਹਨ। ਪਹਿਲਵੀ ਵੰਸ਼ ਦੀ ਉਦਾਰ ਹਕੂਮਤ ਦੌਰਾਨ ਪਾਰਸੀ ਧਰਮ ਅਤੇ ਹੋਰ ਧਰਮਾਂ ਨਾਲ ਚੰਗਾ ਵਿਵਹਾਰ ਕੀਤਾ ਗਿਆ। ਭਾਰਤੀ ਪਾਰਸੀ ਡੈਪੂਟੇਸ਼ਨ ਲੈ ਕੇ ਈਰਾਨ ਦੇ ਸ਼ਹਿਨਸ਼ਾਹ ਨੂੰ ਮਿਲੇ ਸਨ ਅਤੇ ਪਾਰਸੀਆਂ ਅਤੇ ਉਸ ਦੇਸ਼ ਦੇ ਸ਼ਹਿਨਸ਼ਾਹ, ਜਿਥੇ ਪਾਰਸੀ ਧਰਮ ਦਾ ਜਨਮ ਹੋਇਆ, ਵਿਚਾਲੇ ਮਿੱਤਰਤਾ ਦੀ ਭਾਵਨਾ ਬਣੀ। ਉਨ੍ਹਾਂ ਦੀ ਗਿਣਤੀ ਬਹੁਤੀ ਇਸ ਕਰਕੇ ਨਹੀਂ ਵਧੀ ਕਿਵੂੰਕਿ ਉਹ ਆਪਣੀ ਜਾਤੀ ਤੋਂ ਬਾਹਰ ਵਿਆਹ ਨਹੀਂ ਕਰਵਾਉਂਦੇ ਅਤੇ ਦੂਜਿਆਂ ਨੂੰ ਆਪਣੇ ਧਰਮ ਵਿਚ ਪਰਿਵਰਤਤ ਨਹੀਂ ਕਰਦੇ। ਪਰਸ਼ੀਆ ਦੇਸ਼ ਦੇ ਹੋਣ ਕਰਕੇ ਭਾਰਤ ਵਿਚ ਜ਼ੁਰਾਸਟਰੀਅਨਾਂ ਨੂੰ ਪਾਰਸੀ ਕਿਹਾ ਜਾਣ ਲੱਗਾ। 19ਵੀਂ ਸਦੀ ਵਿਚ ਭਾਰਤ ਦੇ ਪਾਰਸੀਆਂ ਨੇ ਈਰਾਨ ਦੇ ਪਾਰਸੀਆਂ ਨਾਲ ਆਪਣੇ ਸੰਬੰਧ ਜੋੜ ਲਏ ਜਿੰਨ੍ਹਾਂ ਨੂੰ ਗਾਬਿਰ(ਕਾਫਿਰ) ਕਿਹਾ ਜਾਂਦਾ ਹੈ। ਇਹ ਦੋਵੇਂ ਪਾਰਸੀ ਅਤੇ ਗਾਬਿਰ ਸਾਡੇ ਸਮੇਂ ਦੇ ਜ਼ੁਰਾਸਟਰੀਅਨ ਹਨ।

ਪਾਰਸੀਆਂ ਦੇ ਪੁਰਾਤਨ ਇਤਿਹਾਸ ਬਾਰੇ ਅਤੇ ਉਹਨਾਂ ਦੇ ਭਾਰਤ ਵਿਚ ਪਰਵੇਸ਼ ਸੰਬੰਧੀ ਬਹਿਮਾਨ ਨੌਸਾਰੀ ਦੀ ਇਕੋ ਇਕ ਪੁਸਤਕ ਸਭ ਤੋਂ ਪੁਰਾਣੀ ਹੈ ਜਿਹੜੀ ਫਾਰਸੀ ਕਵਿਤਾ ਵਿਚ ਲਿਖੀ ਹੋਈ ਹੈ। ਇਸ ਦਾ ਨਾਮ *ਕਿੱਸਾ-ਇ-ਸੰਜਾਨ* ਹੈ ਤੇ ਇਹ 1600 ਈ. ਵਿਚ ਰਚੀ ਗਈ। ਕਰਤਾ ਨੇ ਪੁਰਾਣੀਆਂ ਰਵਾਇਤਾਂ ਅਤੇ ਬਜ਼ੁਰਗਾਂ ਤੋਂ ਸੁਣੀਆਂ ਗੱਲਾਂ ਦੀ ਸਹਾਇਤਾ ਨਾਲ ਇਹ ਪੁਸਤਕ ਰਚੀ। ਕਿੱਸੇ ਦਾ ਆਰੰਭ ਯਜ਼ਦਾਗਿਰਦ ਹਕੂਮਤ ਦੇ ਖਤਮ ਹੋਣ ਨਾਲ ਹੁੰਦਾ ਹੈ। ਈ. 651 ਵਿੱਚ ਬਾਦਸ਼ਾਹ ਦੀ ਹਾਰ ਅਤੇ ਮੌਤ ਹੋਈ ਤੇ ਇਸ ਸਮੇਂ ਅਨੇਕਾਂ ਪਾਰਸੀ, ਧਰਮ ਦੀ ਰੱਖਿਆ ਲਈ ਆਪਣੇ ਘਰ-

ਬਾਰ, ਬਾਗ-ਬਗੀਚੇ ਅਤੇ ਮਹਿਲ-ਮਾੜੀਆਂ ਛੱਡ ਕੇ ਚਲੇ ਗਏ। ਇਕ ਸੌ ਸਾਲ ਤਕ ਉਹ ਕੋਹਿਸਤਾਨ ਵਿਚ ਰਹਿੰਦੇ ਰਹੇ। ਆਪਣੇ ਧਰਮ ਬਾਰੇ ਉਹ ਚੇਤੰਨ ਰਹੇ। 751 ਈ. ਵਿਚ ਹਰਮੂਜ਼ ਸ਼ਹਿਰ ਵਿਚ ਚਲੇ ਗਏ। ਉਥੇ ਪੰਦਰਾਂ ਵਰ੍ਹੇ ਰਹੇ। ਅਰਬਾਂ ਨੇ ਉਨ੍ਹਾਂ ਨੂੰ ਤੰਗ ਕੀਤਾ ਤਾਂ ਉਹਨਾਂ ਨੇ ਆਪਣਾ ਰੁਖ ਭਾਰਤ ਵੱਲ ਕੀਤਾ। ਈ. 766 ਵਿਚ ਕਾਠੀਆਵਾੜ ਪੁਜੇ। ਕਾਠੀਆਵਾੜ ਵਿਚ 19 ਸਾਲਾਂ ਦੀ ਰਿਹਾਇਸ਼ ਬਾਅਦ ਉਹ ਗੁਜਰਾਤ ਵੱਲ ਰਵਾਨਾ ਹੋਏ ਤੇ 785 ਈ. ਵਿੱਚ ਸੰਜਾਨ ਪੁੱਜੇ। ਕੁਝ ਕਾਫਲੇ ਭਾਰਤ ਦੇ ਹੋਰ ਭਾਗਾਂ ਵਿਚ ਵੀ ਗਏ ਪਰੰਤੂ ਉਹਨਾਂ ਬਾਰੇ ਪੂਰਾ ਪਤਾ ਨਹੀਂ ਲੱਗਦਾ। ਸੰਜਾਨ ਦੇ ਰਾਜੇ ਜੈ ਰਾਣਾ ਨੇ ਉਹਨਾਂ ਨੂੰ ਆਬਾਦ ਹੋਣ ਦੀ ਆਗਿਆ ਦੇ ਦਿੱਤੀ ਤੇ ਉਹਨਾਂ ਨੂੰ ਧਾਰਮਿਕ ਸੁਤੰਤਰਤਾ ਵੀ ਦਿੱਤੀ ਪਰੰਤੂ ਇਕ ਸ਼ਰਤ ਇਹ ਲਾਈ ਕਿ ਉਥੋਂ ਦੀ ਲੋਕ ਬੋਲੀ ਜ਼ਰੂਰ ਅਪਣਾ ਲੈਣ। ਉਹਨਾਂ ਨੇ ਆਪਣੀ ਬਸਤੀ ਆਬਾਦ ਕਰ ਲਈ ਤੇ 790 ਈ. ਵਿਚ ਆਪਣਾ ਅਗਨੀ-ਮੰਦਰ(ਆਤਸ਼ ਬਹਿਰਾਮ) ਉਸਾਰਨ ਦੀ ਆਗਿਆ ਲੈ ਲਈ। ਇਸ ਘਟਨਾ ਤੋਂ ਤਿੰਨ ਸੌ ਸਾਲ ਬਾਅਦ ਉਹ ਫਿਰ ਇਧਰ ਉਧਰ ਖਿੰਡਣੇ ਸ਼ੁਰੂ ਹੋ ਗਏ ਤੇ ਬੀਕਾਨੇਰ, ਬਰੋਚ ਵੋਰੀਏਵ, ਅੰਕਲੇਸ਼ਵਰ, ਕੇਂਥੀ ਅਤੇ ਨੌਸਾਰੀ ਆਦਿਕ ਦਿਸ਼ਾਵਾਂ ਵੱਲ ਫੈਲ ਗਏ। ਇਸ ਤੋਂ ਚਾਰ ਸੌ ਸਾਲ ਬਾਅਦ ਮੁਸਲਮਾਨਾਂ ਨੇ ਜੰਗ ਲੜੀ ਤੇ ਜਿੱਤ ਗਏ। ਸੰਜਾਨ, ਸੁਲਤਾਨ ਮਹਿਮੂਦ ਥਿਗਾੜਾ ਦੇ ਜਰਨੈਲ ਅਲਫ਼ ਖ਼ਾਨ ਦੇ ਹੱਥ ਵਿਚ ਆ ਗਿਆ। ਸੰਜਾਨ ਦੀ ਰਖਿਆ ਵਾਸਤੇ ਪਾਰਸੀਆਂ ਨੇ ਜੰਗ ਵਿਚ ਹਿੰਦੂਆਂ ਦੀ ਸਹਾਇਤਾ ਕੀਤੀ ਸੀ ਤੇ ਭਾਰੀ ਜਾਨੀ ਨੁਕਸਾਨ ਉਠਾਉਣ ਤੋਂ ਬਾਅਦ, ਮੰਦਰ ਵਿਚੋਂ ਪਵਿੱਤਰ ਅਗਨੀ ਲੈ ਕੇ ਉਹਨਾਂ ਨੇ 1495 ਈ. ਵਿਚ ਬਾਰਹੂਤ ਪਰਬਤ ਤੇ ਸ਼ਰਣ ਲਈ। ਭਾਰਤ ਵਿਚ ਪਰਵੇਸ਼ ਤੋਂ ਬਾਅਦ ਲੰਮੇ ਸਮੇਂ ਤਕ ਉਹਨਾਂ ਦੀਆਂ ਗਤੀਵਿਧੀਆਂ ਦਾ ਪੂਰਾ ਪਤਾ ਨਹੀਂ ਲਗਦਾ। ਕਿੱਸੇ ਵਿਚ ਕੇਵਲ ਇੰਨਾਂ ਲਿਖਿਆ ਹੈ ਕਿ ਉਹ ਸਖਤ ਮਿਹਨਤ ਕਰਦੇ ਸਨ, ਫੁਰਤੀਲੇ ਸਨ ਤੇ ਆਪਣੇ ਨਾਲ ਖੁਰਾਸਾਨ ਦਾ ਉਦਯੋਗ ਲੈ ਕੇ ਆਏ ਸਨ। ਉਹਨਾਂ ਨੇ ਹਿੰਦੂਆਂ ਦੀ ਬੋਲੀ, ਲਿਬਾਸ ਅਤੇ ਰਸਮਾਂ ਅਪਣਾ ਲਈਆਂ ਅਤੇ ਹਿੰਦੂਆਂ ਵਿੱਚ ਜਜ਼ਬ ਹੋਣ ਲੱਗ ਪਏ, ਇਥੋਂ ਤੱਕ ਕਿ ਹਿੰਦੂ ਮਤ ਦੇ ਅਨੇਕਾਂ ਫਿਰਕਿਆਂ ਵਿਚੋਂ ਉਹਨਾਂ ਨੂੰ ਵੀ ਇਕ ਵੱਖਰੀ ਜਾਤ ਮਿਥ ਲਿਆ ਗਿਆ।

ਪੰਦਰਵੀਂ ਸਦੀ ਦੇ ਅਖੀਰ ਵਿਚ ਚਾਂਗਾ ਆਸਾ ਨਾਮ ਦਾ ਇਕ ਸਿੱਧਾ ਸਾਦਾ ਆਦਮੀ ਆਪਣੀ ਮਿਹਨਤ ਅਤੇ ਉਦਯੋਗੀ ਲਗਨ ਸਦਕਾ ਅਮੀਰ ਹੋ ਗਿਆ। ਉਸ ਨੂੰ 'ਦੇਸਾਈ' ਦਾ ਖਿਤਾਬ ਦਿੱਤਾ। ਇਹ ਰੁਤਬਾ ਮੁਸਲਮਾਨ ਅਤੇ ਮਰਾਠਾ ਹਕੂਮਤ ਵੇਲੇ ਵੀ ਸਿਰਕੱਢ ਪਾਰਸੀ ਆਗੂ ਨੂੰ ਦਿੱਤਾ ਜਾਇਆ ਕਰਦਾ ਸੀ। ਉਹ ਭਲਾ ਆਦਮੀ ਸੀ ਅਤੇ ਪਾਰਸੀਆਂ ਦਾ 'ਦਾਵਰ' ਭਾਵ ਨੇਤਾ ਬਣ ਗਿਆ। ਉਸ ਨੇ ਜ਼ਰੂਰਤਮੰਦ ਪਾਰਸੀਆਂ ਨੂੰ ਉਹਨਾਂ ਦੀ ਮੂਲ ਰਵਾਇਤੀ ਪੁਸ਼ਾਕ ਪਹਿਨਾਉਣੀ ਸ਼ੁਰੂ ਕੀਤੀ। ਉਸ ਨੇ ਬਰਹੂਤ ਪਰਬਤ ਤੋਂ ਪਵਿੱਤਰ ਅਗਨੀ ਲਿਆ ਕੇ ਨੌਸਾਰੀ ਵਿਖੇ ਮੰਦਰ ਉਸਾਰਿਆ। ਉਸ ਨੇ ਭਾਰਤ ਵਿਚ ਪਾਰਸੀ ਧਰਮ ਦੇ ਫੈਲਾਅ ਵਾਸਤੇ ਬਹੁਤ ਕੰਮ ਕੀਤਾ।

ਗੁਜਰਾਤੀ ਪਾਰਸੀ ਖੇਤੀ ਬਾੜੀ ਦਾ ਕੰਮ ਕਰਦੇ ਸਨ। ਯੂਰਪੀਅਨ ਯਾਤਰੀਆਂ ਨੇ ਲਿਖਿਆ ਕਿ ਉਹ ਤਰਖਾਣਾ ਕੰਮ ਵੀ ਕਰਦੇ ਸਨ, ਲੁਹਾਰਾ ਵੀ, ਜਹਾਜ਼ ਬਣਾਉਂਦੇ ਸਨ ਤੇ ਫੈਕਟਰੀਆਂ ਵਿਚ ਕੰਮ ਕਰਦੇ ਸਨ। ਇਥੋਂ ਹੀ ਉਨ੍ਹਾਂ ਦੀ ਆਰਥਿਕ ਖੁਸ਼ਹਾਲੀ ਦਾ ਦੌਰ ਆਰੰਭ ਹੁੰਦਾ ਹੈ। ਅਠਾਰਵੀਂ ਸਦੀ ਵਿਚ ਸੂਰਤ ਵਿਖੇ ਵਸਦੇ ਪਾਰਸੀਆਂ ਦਾ ਕਾਰੋਬਾਰ ਪੂਰਾ ਚਮਕ ਪਿਆ ਸੀ। ਉਨੀਂਵੀ ਸਦੀ ਦੇ ਸ਼ੁਰੂ ਵਿਚ ਉਥੇ ਵੀਹ ਹਜ਼ਾਰ ਪਰਿਵਾਰ ਵਸਦੇ ਸਨ। ਬਹੁਤ ਸਾਰੇ ਪਾਰਸੀ ਦਿੱਲੀ ਦਰਬਾਰ ਵਿਚ ਉੱਚੇ ਰੁਤਬਿਆਂ ਉੱਤੇ ਲੱਗੇ ਹੋਏ ਸਨ ਤੇ ਉਥੇ ਜਾਗੀਰਾਂ, ਖਿਲਅਤਾਂ ਪ੍ਰਾਪਤ ਕਰਦੇ ਸਨ। ਚੀਨ ਅਤੇ ਬਰ੍ਹਮਾਂ ਵਿਚ ਪਹਿਲੀ ਫੇਰ ਉਹਨਾਂ ਨੇ ਫੈਕਟਰੀਆਂ ਲਾਈਆਂ।

ਸੂਰਤ ਵਿਖੇ ਵਪਾਰ ਵਿਚ ਮੰਦਾ ਆਉਣ ਕਾਰਣ ਉਹ ਬੰਬਈ ਵਸਣੇ ਸ਼ੁਰੂ ਹੋ ਗਏ ਤੇ ਅੱਜ ਦਾ ਬੰਬਈ ਉਦਯੋਗ ਉਹਨਾਂ ਦੀਆਂ ਮਿਹਨਤਾਂ ਦਾ ਦੇਣਦਾਰ ਹੈ। ਪਾਰਸੀ ਸਖਤ ਮਿਹਨਤ ਅਤੇ ਈਮਾਨਦਾਰੀ ਕਰਕੇ ਪ੍ਰਸਿੱਧ ਰਹੇ ਹਨ। ਉਹਨਾਂ ਨੇ ਕਰੋੜਾਂ ਰੁਪਿਆਂ ਦੇ ਲੈਣ ਦੇਣ ਵਿਚ

ਵਿਸ਼ਵਾਸਘਾਤ ਨਹੀਂ ਕੀਤਾ। ਇਹੀ ਕਾਰਣ ਹੈ ਕਿ ਬਰਤਾਨਵੀ ਸਰਕਾਰ ਨੇ 1812 ਈ. ਵਿਚ ਨੌਸਾਰੀ ਦੇ ਪਾਰਸੀ ਸੁਦਾਗਰ ਜਮਸ਼ੈਦ ਜੀ ਜੀਜਾਭਾਈ ਨੂੰ ਨਾਈਟਹੁੱਡ ਦਾ ਖਿਤਾਬ ਦਿੱਤਾ ਤੇ 1857 ਵਿਚ ਬਰਤਾਨੀਆ ਦਾ ਬਾਰੋਨੇਡ ਚੁਣਿਆ ਗਿਆ। ਇੱਡਾ ਵੱਡਾ ਰੁਤਬਾ ਇਸ ਤੋਂ ਪਹਿਲਾਂ ਕਿਸੇ ਭਾਰਤੀ ਨੂੰ ਨਹੀਂ ਮਿਲਿਆ। ਭਾਰਤੀ ਉਦਯੋਗ ਵਿਚ ਜਮਸ਼ੈਦ ਜੀ ਨੌਸ਼ੇਰਵਾਨ ਟਾਟਾ ਦਾ ਨਾਮ ਬੜਾ ਪ੍ਰਸਿੱਧ ਹੈ। ਸੰਨ 1892 ਵਿਚ ਹਾਉਸ ਆਫ਼ ਕਾਮਨਜ਼ ਵਿਚ ਚੁਣਿਆ ਜਾਣ ਵਾਲਾ ਪਹਿਲਾ ਭਾਰਤੀ ਦਾਦਾ ਭਾਈ ਨਾਰੋ ਜੀ ਸੀ। ਇੰਡੀਅਨ ਨੈਸ਼ਨਲ ਕਾਂਗਰਸ ਦੀ ਨੀਂਹ ਨਾਰੋ ਜੀ ਨੇ ਹੀ ਰੱਖੀ ਸੀ।

18ਵੀਂ ਸਦੀ ਦੇ ਮੱਧ ਵਿਚ ਪਾਰਸੀ ਦੋ ਮੁੱਖ ਧਾਰਮਿਕ ਫਿਰਕਿਆਂ ਵਿਚ ਵੰਡੇ ਗਏ। ਇਹ ਫਿਰਕੇ ਸ਼ਹਿਨਸ਼ਾਹੀ(ਜਿਨ੍ਹਾਂ ਨੂੰ ਕਈ ਵਾਰ ਰਸ਼ਮੀ ਵੀ ਕਿਹਾ ਜਾਂਦਾ ਸੀ) ਅਤੇ ਕਦੀਮੀ ਸਨ। ਇਨ੍ਹਾਂ ਦੋਹਾਂ ਫਿਰਕਿਆਂ ਵਿਚ ਮੁੱਖ ਅੰਤਰ ਧਾਰਮਿਕ ਕੈਲੰਡਰ ਦੀ ਪ੍ਰਵਾਨਗੀ ਬਾਰੇ ਹੈ। ਸ਼ਹਿਨਸ਼ਾਹੀ ਆਪਣੇ ਵੱਡੇ ਵੱਡੇਰਿਆਂ, ਜੋ ਖੁਰਾਸਾਨ ਤੋਂ ਪਹਿਲਾਂ ਪਰਵਾਸ ਕਰਕੇ ਆਏ ਸਨ ਦੇ ਯੁਗ ਨੂੰ ਮੰਨਦੇ ਹਨ। ਕਦੀਮੀ, ਪੁਰਾਤਨ ਪਰਸ਼ੀਅਨ ਵਰ੍ਹੇ ਨੂੰ ਮੰਨਦੇ ਹਨ। ਇਸ ਕੈਲੰਡਰ ਨੂੰ ਇਰਾਨ ਵਿਚਲੇ ਗਾਬਰ ਵੀ ਮੰਨਦੇ ਹਨ। ਭਾਰਤ ਵਿਚ ਸ਼ਹਿਨਸ਼ਾਹੀਆਂ ਦੀ ਗਿਣਤੀ ਜ਼ਿਆਦਾ ਹੈ। ਇਨ੍ਹਾਂ ਦੋਹਾਂ ਗਰੁਪਾਂ ਦੇ ਆਪਣੇ ਵੱਖਰੇ ਮੰਦਰ ਅਤੇ ਪੁਜਾਰੀ ਹਨ। ਇਹ ਉਹ ਸਮਾਂ ਸੀ ਜਦੋਂ ਪਾਰਸੀਆਂ ਦੇ ਦੋਹਾਂ ਗਰੁਪਾਂ ਵਿਚਕਾਰ ਖਿਚੋਤਾਣ ਹੋਈ ਪਰੰਤੂ ਇਨ੍ਹਾਂ ਦਲਾਂ ਵਿਚ ਪਰਸਪਰ ਸੰਬੰਧ ਜ਼ਿਆਦਾ ਚੰਗੇਰੇ ਵੀ ਵੇਖਣ ਵਿਚ ਆਉਂਦੇ ਹਨ ਅਤੇ ਦੋਹਾਂ ਫਿਰਕਿਆਂ ਦੇ ਮੈਂਬਰਾਂ ਵਿਚ ਅੰਤਰਜਾਤੀ ਵਿਆਹ ਆਮ ਹਨ।

ਪਾਰਸੀਆਂ ਨੇ ਸਮਾਜਕ ਰਸਮਾਂ ਰੀਤਾਂ ਅਤੇ ਬੋਲ ਚਾਲ ਵਿਚ ਬੜੀ ਫ਼ਰਾਖਦਿਲੀ ਦਿਖਾਈ। ਇਹੀ ਉਹਨਾਂ ਦੀ ਆਸਾਧਾਰਣ ਉੱਨਤੀ ਦਾ ਕਾਰਣ ਬਣੀ। ਜਦੋਂ ਬਾਕੀ ਭਾਰਤੀ ਧਰਮਾਂ ਦੇ ਮਰਦ ਵੀ ਹਾਲਾਂ ਸੁਸਿੱਖਿਅਤ ਨਹੀਂ ਸਨ ਤੇ ਪੜ੍ਹਾਈ ਲਿਖਾਈ ਵੱਲ ਧਿਆਨ ਨਹੀਂ ਸਨ ਦਿੰਦੇ, ਪਾਰਸੀਆਂ ਦੀਆਂ ਲੜਕੀਆਂ ਬੀ.ਏ., ਐਮ.ਏ., ਐਮ.ਐਸ.ਸੀ., ਐਲ.ਐਲ.ਬੀ., ਐਮ.ਬੀ.ਬੀ.ਐਸ. ਦੀਆਂ ਡਿਗਰੀਆਂ ਪ੍ਰਾਪਤ ਕਰ ਰਹੀਆਂ ਸਨ। ਸਿਰਫ ਆਪਣੇ ਸਮਾਜ ਵੱਲ ਸੁਧਾਰਕਾਂ ਦੇ ਫਰਜ਼ ਨਹੀਂ ਨਿਭਾਏ, ਪਾਰਸੀਆਂ ਨੇ ਆਪਣੇ ਗਵਾਂਢੀ ਹਿੰਦੂਆਂ ਦੀ ਸਮਾਜਕ ਉੱਨਤੀ ਵੱਲ ਬੜੇ ਅਹਿਮ ਕਦਮ ਚੁੱਕੇ। ਬੀ.ਐਮ. ਮਾਲਾਬਾਰੀ ਇਕ ਪਾਰਸੀ ਹੀ ਸੀ ਜਿਸ ਨੇ ਹਿੰਦੂਆਂ ਵਿਚ ਬਾਲ ਵਿਆਹ ਦੀ ਭੈੜੀ ਰਸਮ ਰੋਕਣ ਲਈ 1891 ਵਿਚ ਕਾਨੂੰਨ ਪਾਸ ਕਰਵਾਇਆ।

ਭਾਵੇਂ ਪਾਰਸੀਆਂ ਨੇ ਅੰਗਰੇਜ਼ੀ ਜ਼ਬਾਨ ਵਿਚ ਖਾਸ ਮੁਹਾਰਤ ਹਾਸਲ ਕੀਤੀ ਫਿਰ ਵੀ ਗੁਜ਼ਰਾਤੀ ਨਾਲ ਉਹਨਾਂ ਦਾ ਪਿਆਰ ਘਟਿਆ ਨਹੀਂ। ਆਪਣੇ ਵਪਾਰਕ ਕਾਰ ਵਿਹਾਰ ਉਹ ਗੁਜਰਾਤੀ ਵਿਚ ਕਰਦੇ ਹਨ। ਬੱਚਿਆਂ ਨੂੰ ਗੁਜਰਾਤੀ ਸਿਖਾਣ ਦਾ ਲਾਜਮੀ ਪ੍ਰਬੰਧ ਕੀਤਾ ਜਾਂਦਾ ਹੈ। ਗੁਜਰਾਤੀ ਪਰੈਸ ਪਾਰਸੀਆਂ ਦੇ ਹੱਥਾਂ ਵਿਚ ਰਹੀ ਹੈ।

ਪਾਰਸੀ ਲੋਕ ਸੋਹਣੇ ਕੱਦ ਕਾਠ ਅਤੇ ਚੰਗੀ ਡੀਲ ਡੌਲ ਦੇ ਮਾਲਕ ਹਨ। ਪੁਰਾਣੇ ਇਤਿਹਾਸਕਾਰ ਯਾਤਰੂਆਂ ਨੇ ਇਸ ਗੱਲ ਦੀ ਗਵਾਹੀ ਦਿੱਤੀ ਹੈ ਕਿ ਹਿੰਦੂ ਅਤੇ ਮੁਸਲਮਾਨ ਔਰਤਾਂ ਦੇ ਮੁਕਾਬਲੇ ਤੇ ਪਾਰਸੀ ਜ਼ਨਾਨੀਆਂ ਵਧੇਰੇ ਸੋਹਣੀਆਂ ਹੁੰਦੀਆਂ ਹਨ। ਉਹਨਾਂ ਦੇ ਨੈਣ ਨਕਸ਼ ਤਿੱਖੇ ਅਤੇ ਰੰਗ ਗੋਰਾ ਉਹਨਾਂ ਨੂੰ ਆਪਣੇ ਗਵਾਂਢ ਨਾਲੋਂ ਵਧੇਰੇ ਸੋਹਣਾ ਮਿਲਿਆ। ਪਾਰਸੀ ਮਰਦ ਅਤੇ ਔਰਤਾਂ ਆਚਰਨ ਵਿਚ ਉੱਚੇ ਰਹੇ। ਉਚ ਇਖਲਾਕ ਵਾਸਤੇ ਸਮਾਜ ਬੜਾ ਚੇਤੰਨ ਰਿਹਾ ਹੈ। ਦਿਨ ਛੁਪਣ ਤੋਂ ਬਾਅਦ ਔਰਤਾਂ ਦੇ ਗਲੀ ਬਾਜ਼ਾਰ ਵਿਚ ਜਾਣ ਦੀ ਮਨਾਹੀ ਹੁੰਦੀ ਸੀ। ਪਾਰਸੀ ਆਪਣੀਆਂ ਔਰਤਾਂ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦੇ ਧਾਰਮਿਕ ਸਥਾਨ ਉਤੇ ਜਾਣ ਦੀ ਇਜ਼ਾਜਤ ਨਹੀਂ ਦਿੰਦੇ। ਮੁਸਲਮਾਨਾਂ ਦੀਆਂ ਘਰੋਗੀ ਧਾਰਮਿਕ ਰਸਮਾਂ ਵਿਚ ਵੀ ਪਾਰਸੀ ਸ਼ਾਮਲ ਹੋਣ ਤੋਂ ਸੰਕੋਚ ਕਰਦੇ ਰਹੇ ਹਨ। ਅਜਿਹਾ ਇਸ ਕਰਕੇ ਕੀਤਾ ਜਾਂਦਾ ਰਿਹਾ ਹੈ ਤਾਂ ਕਿ ਉਹ ਆਪਣੇ ਮੱਤ ਦੀ ਸ਼ੁੱਧਤਾ ਨੂੰ ਬਰਕਰਾਰ ਰੱਖ ਸਕਣ। ਬਿਗਾਨੇ ਆਦਮੀਆਂ ਨੂੰ ਉਹ ਆਪਣੇ ਘਰ ਦੇ ਅੰਦਰ ਨਹੀਂ ਆਉਣ ਦਿੰਦੇ।

ਝਗੜੇ ਅਤੇ ਕਤਲ ਖ਼ੂਨ ਬਾਰੇ ਉਹ ਪੂਰੀ ਖਾਮੋਸ਼ੀ ਰੱਖਦੇ ਸਨ ਤੇ ਇਸ ਨੂੰ ਬਾਹਰ ਪ੍ਰਗਟ ਨਹੀਂ ਕਰਦੇ ਸਨ।

ਭਾਰਤ ਵਿਚ ਪਾਰਸੀ ਗਿਣਤੀ ਦੇ ਪੱਖੋਂ ਬਹੁਤੇ ਨਹੀਂ। 1911 ਦੀ ਮਰਦਮ ਸੁਮਾਰੀ ਵਿਚ 1,60,000 ਸਨ, ਪਰੰਤੂ ਉਹਨਾਂ ਦੀਆਂ ਪ੍ਰਾਪਤੀਆਂ ਬਹੁਤ ਸ਼ਾਨਦਾਰ ਹਨ। ਜਮਸ਼ੈਦ ਜੀ ਟਾਟਾ ਨੌਸ਼ੇਰਵਾਨ ਨੂੰ ਕੌਣ ਨਹੀਂ ਜਾਣਦਾ, ਜਿਸਨੂੰ ਭਾਰਤੀ ਆਇਰਨ ਐਂਡ ਸਟੀਲ ਕੰਪਨੀ ਦਾ ਪਿਤਾਮਾ ਕਿਹਾ ਜਾਦਾ ਹੈ। ਮੋਦੀ ਮਿਲਜ਼, ਗਾਡਰੇਜ਼ ਇੰਡਸਟਰੀਜ, ਸੈਂਟਰਲ ਬੈਂਕ, ਪਾਰਸੀਆਂ ਦੇ ਅਦਾਰੇ ਹਨ। ਅਟਾਮਿਕ ਕਮਿਸਨ ਦੇ ਚੇਅਰਮੈਨ ਅਤੇ ਪ੍ਰਸਿੱਧ ਪ੍ਰਮਾਣੂ ਵਿਗਿਆਨੀ ਹੋਮੀ ਭਾਬਾ ਪਾਰਸੀ ਸਨ। ਪੋਚਕਨਵਾਲਾ ਨੇ ਲੰਡਨ ਵਿਚ ਸੈਂਟਰਲ ਐਕਸਚੇਂਜ ਬੈਂਕ ਆਫ਼ ਇੰਡੀਆ ਦੀ ਸਥਾਪਨਾ ਕੀਤੀ ਸੀ, ਉਹ ਪਾਰਸੀ ਸਨ। ਬਲਿਟਜ਼ ਅਖ਼ਬਾਰ ਦਾ ਸੰਪਾਦਕ ਕਰੰਜੀਆਂ ਪ੍ਰਸਿੱਧ ਕਾਲਮਨਵੀਸ ਸੀ। ਜ਼ੁਲਫ਼ਕਾਰ ਅਲੀ ਭੁਟੋ ਦੀ ਪਤਨੀ ਪਾਰਸੀ ਸੀ ਅਤੇ ਭੂਤਪੂਰਵ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦਾ ਪਿਤਾ ਅਤੇ ਇੰਦਰਾ ਗਾਂਧੀ ਦਾ ਪਤੀ ਫ਼ਿਰੋਜ਼ ਗਾਂਧੀ ਪਾਰਸੀ ਸੀ। ਵਿਦਿਆ ਵਪਾਰ ਅਤੇ ਉਦਯੋਗ ਦੇ ਖੇਤਰ ਵਿਚ ਪਾਰਸੀਆਂ ਦਾ ਕੋਈ ਸਾਨੀ ਨਹੀਂ।

ਆਪਣੇ ਅੰਦਰੂਨੀ ਮਸਲਿਆਂ ਨੂੰ ਨਜਿੱਠਣ ਲਈ ਪਾਰਸੀਆਂ ਨੇ ਪੰਚਾਇਤ ਦੀ ਸੰਸਥਾ ਅਪਣਾਈ। ਪੰਚਾਇਤ ਵਿਚ ਫਿਰਕੇ ਦੇ ਕੁਝ ਮੁਖੀ ਹੁੰਦੇ ਸਨ। ਫਿਰਕੇ ਦੇ ਮੈਂਬਰ ਆਪਸੀ ਝਗੜਿਆਂ ਨੂੰ ਆਮ ਕਰਕੇ ਪੰਚਾਇਤ ਸਾਹਮਣੇ ਪੇਸ਼ ਕਰਦੇ ਸਨ ਅਤੇ ਇਸ ਤਰ੍ਹਾਂ ਦੀਵਾਨੀ ਅਦਾਲਤਾਂ ਤੋਂ ਦੂਰ ਰਹਿੰਦੇ ਸਨ। ਪੰਚਾਇਤ ਦੁਆਰਾ ਦਿੱਤੀ ਜਾਂਦੀ ਵੱਡੀ ਸਜ਼ਾ ਵਿਅਕਤੀ ਨੂੰ ਬਰਾਦਰੀ ਤੋਂ ਛੇਕਣਾ ਸੀ। ਬਰਾਦਰੀ ਤੋਂ ਛੇਕੇ ਗਏ ਵਿਅਕਤੀ ਨੂੰ ਧਾਰਮਿਕ ਮਾਮਲਿਆਂ ਜਾਂ ਬਰਾਦਰੀ ਦੇ ਕਿਸੇ ਵਿਅਕਤੀ ਨਾਲ ਕਿਸੇ ਤਰ੍ਹਾਂ ਦਾ ਲੈਣ ਦੇਣ ਕਰਨ ਤੋਂ ਵੰਚਿਤ ਕੀਤਾ ਜਾਂਦਾ ਸੀ।

1886-87 ਵਿਚ ਚੁਣੀ ਹੋਈ ਪੰਚਾਇਤ ਨੂੰ ਬਰਤਾਨਵੀਂ ਰਾਜ ਦੇ ਅਧੀਨ ਕਾਨੂੰਨ ਵਲੋਂ ਮਾਨਤਾ ਦਿੱਤੀ ਗਈ। 1919 ਵਿਚ 18 ਵਿਅਕਤੀਆਂ ਦੀ ਪੰਚਾਇਤ ਨੂੰ ਦਾਦੇਸੇਬ ਅੱਗ-ਮੰਦਰ ਦੀ ਸੰਗਤ ਵਿਚ ਚੁਣਿਆ ਗਿਆ। ਚੁਣੇ ਗਏ ਵਿਅਕਤੀਆਂ ਵਿਚ 16 ਵਿਅਕਤੀ ਆਮ ਦੁਨੀਆਦਾਰ ਸਨ ਜਦੋਂ ਕਿ ਦੋ ਪੁਜਾਰੀ ਸਨ। ਪਾਰਸੀ ਬਰਾਦਰੀ ਦੇ ਸਭ ਸਮਾਜਕ ਅਤੇ ਧਾਰਮਿਕ ਮਾਮਲੇ ਇਸ ਪੰਚਾਇਤ ਸਾਹਮਣੇ ਪੇਸ਼ ਕੀਤੇ ਜਾਂਦੇ ਸਨ। ਇਨ੍ਹਾਂ ਮਸਲਿਆਂ ਵਿਚ ਪੁਜਾਰੀਆਂ ਦੀਆਂ ਤਨਖਾਹਾਂ, ਵਿਆਹ-ਸ਼ਾਦੀਆਂ ਅਤੇ ਅੰਤਮ ਸੰਸਕਾਰ ਉੱਤੇ ਹੋਣ ਵਾਲੇ ਖਰਚ ਵੀ ਸਨ। ਪੰਚਾਇਤ ਨੇ ਕਈ ਸੁਧਾਰ ਕੀਤੇ। ਇਸ ਨੇ ਧਾਰਮਿਕ ਰਸਮਾਂ ਦੀ ਸ਼ੁੱਧਤਾ ਲਈ ਕਦਮ ਚੁੱਕੇ ਅਤੇ ਬਰਾਦਰੀ ਦੇ ਇਸਤਰੀ ਪੁਰਖਾਂ ਲਈ ਨੈਤਿਕ ਜਾਬਤਾ ਦ੍ਰਿੜ੍ਹਤਾ ਨਾਲ ਲਾਗੂ ਕੀਤਾ।

ਪਾਰਸੀਆਂ ਲਈ ਕਿਸੇ ਲਿਖਤੀ ਕਾਨੂੰਨੀ ਜ਼ਾਬਤੇ ਦੀ ਅਣਹੋਂਦ ਕਾਰਣ 1885 ਈ. ਵਿਚ ਪਾਰਸੀ ਲਾਅ ਐਸੋਸੀਏਸ਼ਨ ਕਾਇਮ ਕੀਤੀ ਗਈ ਤਾਂ ਜੋ ਧਾਰਮਿਕ ਅਤੇ ਹੋਰ ਪਰੰਪਰਾਗਤ ਸੋਮਿਆਂ ਦਾ ਅਧਿਐਨ ਕਰਨ ਮਗਰੋਂ ਕਾਨੂੰਨੀ ਜ਼ਾਬਤਾ ਤਿਆਰ ਕੀਤਾ ਜਾ ਸਕੇ। ਇਸ ਮਗਰੋਂ ਪਾਰਸੀਆਂ ਦੇ ਦੀਵਾਨੀ ਮੁਕਦਮੇ ਕਚਹਿਰੀਆਂ ਦੁਆਰਾ ਇਸ ਜਾਬਤੇ ਦੇ ਆਧਾਰ ਤੇ ਨਬੇੜੇ ਜਾਂਦੇ ਰਹੇ, ਜਦੋਂ ਕਿ ਪੰਚਾਇਤ ਧਾਰਮਿਕ ਅਤੇ ਸਮਾਜਕ ਮਾਮਲਿਆਂ ਨਾਲ ਸੰਬੰਧਤ ਰਹੀ।

ਪੁਸ਼ਾਕ ਦੇ ਮਾਮਲੇ ਵਿਚ ਪਾਰਸੀ ਬਹੁਤ ਉਦਾਰ ਹਨ ਪਰੰਤੂ ਉਨ੍ਹਾਂ ਉੱਤੇ ਇਹ ਧਾਰਮਿਕ ਬੰਧਨ ਹੈ ਕਿ ਸਿਰ ਨੂੰ ਦਿਨ ਰਾਤ ਕੱਜ ਕੇ ਰੱਖਿਆ ਜਾਵੇ। ਮਰਦ ਆਮ ਕਰਕੇ ਪਗੜੀਆਂ ਬੰਨ੍ਹਦੇ ਸਨ ਅਤੇ ਇਸਤਰੀਆਂ ਕਪੜੇ ਨਾਲ ਸਿਰ ਢਕਦੀਆਂ ਸਨ ਜਿਸ ਨੂੰ ਸੱਬਣ ਕਿਹਾ ਜਾਂਦਾ ਹੈ। ਅੱਜ ਕੱਲ੍ਹ ਇਸ ਨਿਯਮ ਦਾ ਪਾਲਣ ਪਹਿਲਾਂ ਵਾਲੀ ਦ੍ਰਿੜ੍ਹਤਾ ਨਾਲ ਨਹੀਂ ਕੀਤਾ ਜਾਂਦਾ।

ਪਾਰਸੀਆਂ ਦੇ ਧਾਰਮਿਕ ਵਿਸ਼ਵਾਸ ਅਤੇ ਸਿਧਾਂਤ ਇਹ ਹਨ : ਇਕ ਰੱਬ ਦੀ ਹੋਂਦ, ਆਤਮਾ ਦੀ ਸਦੀਵਤਾ, ਅਗਲੇ ਜੀਵਨ ਦੀ ਹੋਂਦ, ਅਹੁਰਮਜ਼ਦ ਦੁਆਰਾ ਬੁਰਾਈ ਉੱਤੇ ਅਖੀਰ ਵਿਚ ਜਿੱਤ ਅਤੇ

ਸਾਰੇ ਬ੍ਰਹਿਮੰਡ ਦੀ ਰੂਹਾਨੀ ਸ਼ੁੱਧਤਾ ਵਿਚ ਵਿਸ਼ਵਾਸ। ਭਾਰਤੀ ਪਾਰਸੀਆਂ ਦੇ ਇਹ ਵਿਸ਼ਵਾਸ ਅਤੇ ਸਿਧਾਂਤ ਈਰਾਨੀ ਪਾਰਸੀਆਂ ਨਾਲ ਸਾਂਝੇ ਹਨ।

ਇਥੇ ਇਹ ਗੱਲ ਦੱਸਣੀ ਉਚਿਤ ਹੈ ਕਿ ਪਾਰਸੀ ਆਪਣੇ ਆਪ ਨੂੰ ਅੱਗ-ਪੂਜਕ ਅਖਵਾਉਣ ਦੇ ਵਿਰੁੱਧ ਹਨ। ਉਨ੍ਹਾਂ ਦਾ ਨਿਸ਼ਚਾ ਹੈ ਕਿ ਉਹ ਕੇਵਲ ਪਰਮਾਤਮਾ(ਅਹੁਰਮਜ਼ਦ) ਦੀ ਪੂਜਾ ਕਰਦੇ ਹਨ। ਅੱਗ ਨੂੰ ਤਾਂ ਕੇਵਲ ਉਹ ਪੁਰਾਤਨ ਈਰਾਨੀਆਂ ਵਾਂਗ ਸਤਿਕਾਰ ਦੀ ਭਾਵਨਾ ਨਾਲ ਵੇਖਦੇ ਹਨ, ਸਗੋਂ ਇਹ ਉਨ੍ਹਾਂ ਦੀਆਂ ਰਸਮਾਂ ਦਾ ਇਕ ਭਾਗ ਹੈ।

ਪਾਰਸੀ ਮੰਦਰਾਂ ਨੂੰ ਦਾਰਿ-ਮਿਹਰ ਕਿਹਾ ਜਾਂਦਾ ਹੈ ਜਿਸ ਦਾ ਭਾਵ ਹੈ ਮਿਹਰ ਦਾ ਦਰਵਾਜਾ। ਭਾਰਤ ਵਿਚ ਇਨ੍ਹਾਂ ਨੂੰ 'ਅੱਗਿਆਰੀ' ਕਿਹਾ ਜਾਂਦਾ ਹੈ ਜਿਸ ਦਾ ਮੂਲ ਅਗਨੀ(ਅੱਗ) ਹੈ। ਗੈਰ ਪਾਰਸੀਆਂ ਨੂੰ ਮੰਦਰਾਂ ਵਿਚ ਜਾਣ ਦੀ ਮਨਾਹੀ ਹੈ। ਮੰਦਰ ਵਿਚ ਬੁੱਤ ਜਾਂ ਮੂਰਤੀਆਂ ਬਿਲਕੁਲ ਨਹੀਂ ਰਖੀਆਂ ਜਾਂਦੀਆਂ। ਇਹ ਮੰਦਰ ਤਿੰਨ ਪ੍ਰਕਾਰ ਦੇ ਹਨ ਜੋ ਉਨ੍ਹਾਂ ਵਿਚ ਬਲਦੀ ਅੱਗ ਦੀ ਸ਼ੁੱਧਤਾ ਤੇ ਆਧਾਰਿਤ ਹਨ। ਇਨ੍ਹਾਂ ਨੂੰ 'ਆਤਸ਼ ਦੇਦਗਾਹ', 'ਆਤਸ਼ ਦਾਦਰਾ' ਅਤੇ 'ਆਤਸ਼ ਬਹਰਾਮ' ਕਿਹਾ ਜਾਂਦਾ ਹੈ।

ਆਤਸ਼-ਦੇਦਗਾਹ ਵਿਚ ਸਾਧਾਰਣ ਕਿਸਮ ਦੀ ਅੱਗ ਹੁੰਦੀ ਹੈ। ਇਸ ਅੱਗ ਨੂੰ ਆਮ ਆਦਮੀ ਅਤੇ ਪੁਜਾਰੀ ਦੋਵੇਂ ਛੂਹ ਸਕਦੇ ਹਨ। ਇਹ ਕਿਸੇ ਪਾਰਸੀ ਦੇ ਘਰ ਵੀ ਰਖੀ ਜਾ ਸਕਦੀ ਹੈ। ਆਤਸ਼ ਦਾਦਰਾ ਵਿਚ ਅੱਗ ਨੂੰ ਇਕ ਲੰਮੀ ਰਸਮ ਮਗਰੋਂ ਪਵਿੱਤਰ ਕੀਤਾ ਜਾਂਦਾ ਹੈ। ਇਸ ਨੂੰ ਲਗਾਤਾਰ ਬਲਦੀ ਰੱਖਣ ਵੱਲ ਬਹੁਤ ਧਿਆਨ ਕੀਤਾ ਜਾਂਦਾ ਹੈ। ਇਸ ਨੂੰ ਕੇਵਲ ਪੁਜਾਰੀ ਹੀ ਛੂਹ ਸਕਦਾ ਹੈ। ਆਤਸ਼-ਬਹਰਾਮ ਦਾ ਸਥਾਨ ਸਭ ਤੋਂ ਉੱਤਮ ਹੈ। ਇਥੇ ਅੱਗ ਨੂੰ ਪਵਿੱਤਰ ਕਰਨ ਵਿਚ ਬਹੁਤ ਸਮਾਂ ਅਤੇ ਰੁਪਇਆ ਖਰਚ ਹੁੰਦਾ ਹੈ ਕਿਉਂਕਿ ਰਸਮਾਂ ਲਗਭਗ ਇਕ ਸਾਲ ਤੱਕ ਜਾਰੀ ਰਹਿੰਦੀਆਂ ਹਨ। ਅੱਗ ਵੱਲ ਬਹੁਤ ਜ਼ਿਆਦਾ ਧਿਆਨ ਦਿੱਤਾ ਜਾਂਦਾ ਹੈ ਕਿਉਂਕਿ ਆਤਸ਼-ਬਹਰਾਮ ਵਿਚ ਅੱਗ ਦਾ ਬੁਝ ਜਾਣਾ ਇਕ ਬਦ-ਸ਼ਗਨੀ ਅਤੇ ਮੁਸੀਬਤ ਲਿਆਉਣ ਵਾਲੀ ਗੱਲ ਸਮਝੀ ਜਾਂਦੀ ਹੈ। ਅੱਗ ਵੱਲ ਲਗਾਤਾਰ ਧਿਆਨ ਰੱਖਣ ਵਾਲੇ ਪੁਜਾਰੀ ਅਜਿਹੇ ਵਿਅਕਤੀ ਹੁੰਦੇ ਹਨ ਜਿਹੜੇ ਬਹੁਤ ਸ਼ੁੱਧ ਹੋ ਚੁੱਕੇ ਹੁੰਦੇ ਹਨ।

ਮੰਦਰਾਂ ਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ। ਇਕ ਭਾਗ ਅੱਗ ਰੱਖਣ ਲਈ ਵਰਤਿਆ ਜਾਂਦਾ ਹੈ ਅਤੇ ਦੂਜਾ ਹੋਰ ਧਾਰਮਿਕ ਰਸਮਾਂ ਲਈ। ਅੱਗ ਦਾ ਕਮਰਾ ਗੁੰਬਦ ਦੀ ਬਣਤਰ ਵਾਲਾ ਹੁੰਦਾ ਹੈ ਜਿਸ ਵਿਚ ਚਾਂਦੀ ਜਾਂ ਕਾਂਸੀ ਦੀ ਅੱਗ ਵਾਲੀ ਸੁਰਾਹੀ ਰਖੀ ਜਾਂਦੀ ਹੈ ਜਿਸ ਨੂੰ ਇਕ ਫੌਲਾਦੀ ਗੋਲੇ ਉੱਤੇ ਰਖਿਆ ਹੁੰਦਾ ਹੈ, ਇਕ ਪ੍ਰਕਾਰ ਦਾ ਤਾਜ ਗੁੰਬਦ ਵਿਚ ਲਟਕਦਾ ਦਿਖਾਈ ਦਿੰਦਾ ਹੈ। ਕਮਰੇ ਨੂੰ ਸਾਫ਼ ਕੀਤਾ ਜਾਂਦਾ ਹੈ ਅਤੇ ਫੌਲਾਦੀ ਗੋਲੇ ਨੂੰ ਦਿਨ ਵਿਚ ਪੁਜਾਰੀ ਇਸ਼ਨਾਨ ਕਰਵਾਉਂਦਾ ਹੈ। ਉਹ ਇਸ ਉੱਤੇ ਸੁਗੰਧੀਆਂ ਵੀ ਸੁੱਟਦਾ ਰਹਿੰਦਾ ਹੈ। ਉਹ ਆਪਣੇ ਚਿਹਰੇ ਦੇ ਹੇਠਲੇ ਸਿਰੇ ਨੂੰ ਢੱਕ ਕੇ ਰਖਦਾ ਹੈ ਤਾਂ ਜੋ ਸਾਹ ਨਾਲ ਅੱਗ ਅਪਵਿੱਤਰ ਨਾ ਹੋ ਜਾਵੇ। ਇਸ ਸਮੇਂ ਦੌਰਾਨ ਉਹ 'ਦਜ਼ਮਤ', 'ਦਜ਼ਖਤ', ਦਜ਼ਵਸਤ', ਸ਼ਬਦ ਤਿੰਨ ਵਾਰੀ ਦੁਹਰਾਂਦਾ ਹੈ। ਇਹ ਸ਼ਬਦ ਬੁਰੇ ਵਿਚਾਰਾਂ, ਬੁਰੇ ਸ਼ਬਦਾਂ ਤੇ ਬੁਰੇ ਕੰਮਾਂ ਤੋਂ ਬਚਣ ਲਈ ਅੱਗ ਦਾ ਅਸ਼ੀਰਵਾਦ ਪ੍ਰਾਪਤ ਕਰਨ ਲਈ ਉਚਾਰੇ ਜਾਂਦੇ ਹਨ।

ਭਾਰਤ ਵਿਚਲੇ ਪਾਰਸੀਆਂ ਨੇ ਪੰਦਰਵੀਂ ਸਦੀ ਦੇ ਕਰੀਬ ਆਪਣੇ ਈਰਾਨੀ ਭਰਾਵਾਂ ਨਾਲ ਸੰਬੰਧ ਕਾਇਮ ਕੀਤੇ। ਉਸ ਸਮੇਂ ਤੋਂ ਪਹਿਲਵੀ ਭਾਸ਼ਾ ਵਿਚ ਲਿਖੇ ਗਏ ਪਵਿੱਤਰ ਗ੍ਰੰਥ ਅਤੇ ਉਨ੍ਹਾਂ ਦੇ ਟੀਕੇ ਗੁਜਰਾਤ ਵਿਚ ਰਹਿਣ ਵਾਲੇ ਪਾਰਸੀਆਂ ਨੂੰ ਪ੍ਰਾਪਤ ਹੋਣ ਲੱਗੇ। ਫ਼ਾਰਸੀ ਅਤੇ ਗੁਜਰਾਤੀ ਵਿਚ ਪਾਰਸੀ ਧਰਮ ਗ੍ਰੰਥਾਂ ਦੇ ਅਨੁਵਾਦ ਬਹੁਤ ਗਿਣਤੀ ਵਿਚ ਮਿਲਦੇ ਸਨ। ਇਸ ਨਾਲ ਈਰਾਨੀ ਅਤੇ ਭਾਰਤੀ ਪਾਰਸੀਆਂ ਵਿਚਕਾਰ ਮੇਲ ਮਿਲਾਪ ਵਧਿਆ ਹੈ ਅਤੇ ਉਹ ਇਕ ਦੂਜੇ ਦੇ ਵਧੇਰੇ ਨੇੜੇ ਹੋਏ ਹਨ। ਅਣਗਣਿਤ ਧਾਰਮਿਕ ਮਸਲਿਆਂ ਉਤੇ ਵਿਚਾਰ ਵਟਾਂਦਰਾ ਪੁਜਾਰੀ ਸ਼੍ਰੇਣੀ ਅਤੇ ਸਮਾਜ ਦੇ ਭੱਦਰ

ਪੁਰਖਾਂ ਦੇ ਯਤਨਾ ਸਦਕਾ ਹੋਇਆ ਹੈ। ਅਨੁਸ਼ਾਸਨ ਅਤੇ ਰੀਤਾਂ-ਰਸਮਾਂ ਸੰਬੰਧੀ ਪ੍ਰਸ਼ਨ ਉੱਤਰ ਰੂਪ ਵਿਚ ਗ੍ਰੰਥਾਂ ਦਾ ਸੰਕਲਨ ਹੋਇਆ ਹੈ। ਆਧੁਨਿਕ ਪਾਰਸੀ ਇਹ ਦਾਅਵਾ ਕਰਦੇ ਹਨ ਕਿ ਉਨ੍ਹਾਂ ਦਾ ਧਰਮ 'ਗਾਥਾ' ਉਤੇ ਆਧਾਰਿਤ ਹੈ।

ਪਾਰਸੀ ਆਪਣੇ ਆਪ ਨੂੰ ਜ਼ਰਦੁਸਤ੍ਰੀਅਨ ਜਾਂ ਬਾਹ-ਦੀਨਨ ਕਹਿੰਦੇ ਹਨ; ਜਿਸ ਦਾ ਭਾਵ ਹੈ, ਚੰਗੇ ਵਿਸ਼ਵਾਸ ਦੇ ਮਾਲਕ। ਉਹ ਆਪਣੇ ਧਰਮ ਵਿਚ ਬਹੁਤ ਦ੍ਰਿੜ੍ਹ ਹਨ ਭਾਵੇਂ ਲੰਮੇ ਸਮੇਂ ਤੋਂ ਗੁਲਾਮਾ ਵਰਗਾ ਜੀਵਨ ਬਸਰ ਕਰ ਰਹੇ ਹਨ। ਇਸ ਦੇ ਸਿੱਟੇ ਵਜੋਂ ਉਹ ਸਾਦਾ ਪੁਸ਼ਾਕ ਪਹਿਨਦੇ ਹਨ ਅਤੇ ਉਨ੍ਹਾਂ ਦੇ ਅੱਗ ਮੰਦਰ ਵੀ ਵੇਖਣ ਵਿਚ ਬਹੁਤ ਸਾਧਾਰਣ ਹਨ। ਉਨ੍ਹਾਂ ਦੀ ਧਰਮ ਦ੍ਰਿੜ੍ਹਤਾ ਉਨ੍ਹਾਂ ਦੀਆਂ ਰਸਮਾਂ ਨੂੰ ਪੂਰੀ ਤਰ੍ਹਾਂ ਨਿਭਾਉਣ ਵਿਚ ਵੇਖਣ ਵਿਚ ਆਉਂਦੀ ਹੈ। ਭਾਵੇਂ ਉਹ ਆਮ ਵਿਅਕਤੀ ਹਨ ਜਾਂ ਉੱਚ ਸ਼੍ਰੇਣੀ ਦੇ, ਜਨਮ, ਵਿਆਹ ਅਤੇ ਦਾਹ ਸੰਸਕਾਰ ਦੀਆਂ ਰਸਮਾਂ ਕਰਨ ਵਿਚ ਬਹੁਤ ਕੱਟੜ ਹਨ। ਉਹ ਸ਼ੁੱਧਤਾ ਲਈ ਧਰਮ ਗ੍ਰੰਥਾਂ ਵਿਚ ਦਸੇ ਗਏ ਪੁਰਾਤਨ ਨਿਯਮਾਂ ਦੇ ਪਾਲਣ ਵਿਚ ਬਹੁਤ ਪੱਕੇ ਹਨ। ਧਾਰਮਿਕ ਘੱਟ ਗਿਣਤੀ ਵਜੋਂ ਉਨ੍ਹਾਂ ਉੱਤੇ ਪਹਿਲਾਂ ਕਈ ਪ੍ਰਕਾਰ ਦੇ ਜ਼ੁਲਮ ਵੀ ਹੁੰਦੇ ਸਨ। ਉਨ੍ਹਾਂ ਨੂੰ ਲੁਕ ਛਿਪ ਕੇ ਵੀ ਜੀਵਨ ਬਸਰ ਕਰਨਾ ਪੈਂਦਾ ਰਿਹਾ ਹੈ। ਪਰ ਈਰਾਨ ਦੇ ਉਦਾਰਚਿਤ ਹਾਕਮਾਂ ਨੇ ਉਨ੍ਹਾਂ ਉਤੋਂ ਸਭ ਸਖਤੀਆਂ ਖਤਮ ਕਰ ਦਿੱਤੀਆਂ ਅਤੇ ਇਸ ਵੇਲੇ ਉਨ੍ਹਾਂ ਦੀ ਸਮਾਜਿਕ ਸਥਿਤੀ ਵਿਚ ਕਾਫ਼ੀ ਸੁਧਾਰ ਹੋ ਰਿਹਾ ਹੈ।

ਜ਼ਰਤੁਸਤ ਟਪਰੀਵਾਸ ਜੀਵਨ ਦੇ ਵਿਰੁੱਧ ਸੀ। ਤੁਰਾਨੀ ਟਪਰੀਵਾਸੀ ਇਕ ਥਾਂ ਵੱਸ ਚੁੱਕੇ ਕਿਸਾਨਾਂ ਲਈ ਮੁਸੀਬਤ ਦਾ ਕਾਰਨ ਸਨ। ਉਹ ਫਸਲਾਂ ਤੇ ਭੇਡਾਂ ਨੂੰ ਚੁਰਾ ਲੈਂਦੇ ਸਨ ਜਾਂ ਤਬਾਹ ਕਰ ਦਿੰਦੇ ਸਨ। ਉਹ ਤਰੱਕੀ ਦੇ ਰਾਹ ਵਿਚ ਬਾਧਕ ਸਨ ਅਤੇ ਜੀਵਨ ਨੂੰ ਨਸ਼ਟ ਕਰਦੇ ਸਨ। ਖੇਤੀਬਾੜੀ ਨਾਲ ਸੰਬੰਧਿਤ ਕਰਤੱਵਾਂ ਤੋਂ ਇਲਾਵਾ ਨੇਕ ਪੁਰਖ ਅਹੁਰਮਜ਼ਦ ਅਤੇ ਯਾਸਨਾ ਦੀ ਪੂਜਾ ਕਰਦੇ ਹਨ, ਪਵਿੱਤਰ ਅਗਨੀ ਜਲਾਈ ਰਖਦੇ ਹਨ ਅਤੇ ਮਰ ਚੁੱਕਿਆਂ ਦਾ ਆਦਰ ਕਰਦੇ ਹਨ।

ਸਭ ਤੋਂ ਉੱਚੇ ਗੁਣਾਂ ਵਿਚ ਈਮਾਨਦਾਰੀ, ਸਾਫ਼-ਬਿਆਨੀ, ਇਨਸਾਫ, ਗਰੀਬਾਂ ਨੂੰ ਦਾਨ ਦੇਣਾ, ਅਜਨਬੀਆਂ ਦੀ ਮਹਿਮਾਨਨਿਵਾਜੀ ਤੇ ਸ਼ੁੱਧਤਾ ਆਦਿ ਗੁਣ ਸ਼ਾਮਲ ਹਨ। ਸ਼ੁੱਧਤਾ ਨਾ ਕੇਵਲ ਗੈਰ-ਕੁਦਰਤੀ ਜੁਰਮ, ਵਿਭਚਾਰ, ਬਲਾਤਕਾਰ, ਆਦਿ ਤੋਂ ਬਚਣ ਵਿਚ ਹੀ ਹੈ ਸਗੋਂ ਲਿੰਗ ਰਿਸ਼ਤਿਆਂ ਸੰਬੰਧੀ ਸਭ ਤਰ੍ਹਾਂ ਦੀਆਂ ਰਸਮਾਂ ਵਿਚ ਵੀ ਹੋਣੀ ਚਾਹੀਦੀ ਹੈ। ਵਿਆਹੁਤਾ ਜੀਵਨ ਦੀ ਪ੍ਰਸ਼ੰਸਾ ਕੀਤੀ ਗਈ ਹੈ। ਗੰਦੇ ਲੋਕਾਂ, ਖਾਸ ਕਰਕੇ ਮੁਰਦੇ ਨਾਲ ਛੂਹਣ ਤੋਂ ਬਚਣਾ ਚਾਹੀਦਾ ਹੈ।

ਪਾਰਸੀ ਮੱਤ ਅਨੁਸਾਰ ਚੰਗੇ ਕੰਮ ਕਿਸੇ ਵਿਅਕਤੀ ਦੇ ਪਾਪਾਂ ਨੂੰ ਧੋ ਸਕਦੇ ਹਨ ਪ੍ਰੰਤੂ ਕੁਝ ਪਾਪ, ਜਿਵੇਂ ਕਿ ਅੰਤਿਮ ਸੰਸਕਾਰ ਵਿਰੁੱਧ ਕੀਤੇ ਗਏ ਕੰਮ, ਪਸ਼ਚਾਤਾਪ ਰਾਹੀਂ ਧੋਤੇ ਨਹੀਂ ਜਾ ਸਕਦੇ। ਇਹੋ ਜਿਹੇ ਪਾਪ ਕਰਨ ਵਾਲਾ ਵਿਅਕਤੀ ਹਮੇਸ਼ਾਂ ਲਈ ਤ੍ਰਿਸਕਾਰਿਆ ਜਾਂਦਾ ਹੈ। ਉਹ ਝੂਠ ਦਾ ਸ਼ਿਕਾਰ ਹੋ ਜਾਂਦਾ ਹੈ।

ਪ੍ਰਸ਼ਨ ਉਠਦਾ ਹੈ ਕਿ ਅਸੀਂ ਅਹੁਰਮਜ਼ਦ ਦੀ ਇੱਛਾ ਨੂੰ ਕਿਵੇਂ ਜਾਣ ਸਕਦੇ ਹਾਂ। ਜ਼ਰਤੁਸਤ ਅਨੁਸਾਰ ਸਰਵ-ਉੱਚ ਪਰਮਾਤਮਾ ਦੀ ਇੱਛਾ ਪਵਿੱਤਰ ਰੂਹ ਸਪੈਂਟ-ਮੈਨਯੂ ਰਾਹੀਂ ਪ੍ਰਗਟਾਈ ਜਾਂਦੀ ਹੈ। ਇਹ ਇੱਛਾ ਵੱਖ ਵੱਖ ਦੈਵੀ ਕਾਰਜਾਂ, ਜਿਨ੍ਹਾਂ ਨੂੰ ਅਸੀਂ ਅਮੇਸ਼-ਸਪੈਂਟ ਕਹਿੰਦੇ ਹਾਂ, ਰਾਹੀਂ ਜਾਣੀ ਜਾ ਸਕਦੀ ਹੈ। ਇਨ੍ਹਾਂ ਨੂੰ ਸਹੀ ਵਿਚਾਰ ਜਾਂ ਸਹੀ ਭਾਵਨਾ(ਵਹੂਮਾਨਹ) ਜਾਂ ਤਰਤੀਬ ਵਾਲੀ ਹੋਂਦ (ਆਸ਼ਾ, ਸ਼ਕਤੀ) ਮਨੋਰਥ ਦੀ ਪਵਿੱਤਰਤਾ ਜਾਂ ਸਿਆਣਪ(ਅਰਮੈਤੀ), ਪੂਰਣਤਾ, ਖੁਸ਼ਹਾਲੀ, ਪ੍ਰਸੰਨਤਾ (ਹੋਰਵਤਾਤ) ਅਤੇ ਅਮਰਤੱਵ ਕਿਹਾ ਜਾਂਦਾ ਹੈ।

ਸਪੈਂਟ ਮੈਨਯੂ ਦਾ ਸੁਭਾ ਬਹੁਤਾ ਸਪੱਸ਼ਟ ਨਹੀਂ ਕੀਤਾ ਗਿਆ ਪ੍ਰੰਤੂ ਪ੍ਰਤੀਤ ਹੁੰਦਾ ਹੈ ਕਿ ਸਪੈਂਟ-ਮੈਨਯੂ ਅਥਾਹ ਅਤੇ ਸਦੀਵੀਂ ਅਹੁਰਮਜਦਾ ਹੀ ਹੈ। ਅਹੁਰਮਜ਼ਦ ਅਤੇ ਸਪੈਂਟ-ਮੈਨਯੂ ਵਿਚ ਫਰਕ ਕੇਵਲ ਇਹ ਹੈ ਕਿ ਐਂਗ੍ਰ-ਮੈਨਯੂ ਵਲੋਂ ਵਿਰੋਧਤਾ ਸਪੈਂਟ-ਮੈਨਯੂ ਦੀ ਹੁੰਦੀ ਹੈ। ਪਹਿਲਵੀ ਵਿਸਪਰਦ ਵਿਚ ਲਿਖਿਆ ਹੋਇਆ ਹੈ ਕਿ ਬ੍ਰਹਿਮੰਡ ਸਪੈਂਟ-ਮੈਨਯੂ ਦੀ ਸਿਰਜਣਾ ਹੈ। ਬ੍ਰਹਿਮੰਡ ਦਾ ਬੁਰਾ ਭਾਗ

ਐਂਗ੍ਰ-ਮੈਨਯੂ ਨੇ ਰਚਿਆ ਹੈ। ਸਪੈਂਟ-ਮੈਨਯੂ ਬੁਰਾਈ ਤੋਂ ਬਚਣ ਲਈ ਲੋਕਾਂ ਦੀ ਮਦਦ ਕਰਦਾ ਹੈ ਇਸ ਲਈ ਭਾਵੇਂ ਸਪੈਂਟ-ਮੈਨਯੂ ਅਹੁਰਮਜ਼ਦ ਵਾਗ ਨਾ ਵੀ ਹੋਵੇ ਫਿਰ ਵੀ ਇਹ ਆਪਣੇ ਜ਼ਰੂਰੀ ਗੁਣਾਂ ਵਿਚ ਅਹੁਰਮਜ਼ਦ ਨਾਲ ਮੇਲ ਖਾਂਦਾ ਹੈ।

ਵੋਹੂਮਾਨਹ, ਜਿਸ ਦਾ ਭਾਵ ਚੰਗਾ ਵਿਚਾਰ ਜਾਂ ਮਨ ਹੈ, ਇਕ ਆਮੇਸ਼-ਸਪੈਂਟ ਹੈ ਅਤੇ ਅਹੁਰਮਜ਼ਦ ਦੀ ਸਿਰਜਣਾ ਹੈ। ਸਹੀ ਮਨ ਦਾ ਵਿਕਾਸ ਇਸ ਅਮੋਸ਼-ਸਪੈਂਟ ਕਰਕੇ ਹੀ ਸੰਭਵ ਹੈ। ਵੋਹੂਮਾਨਯ ਸਾਰੀਆਂ ਜਾਨਦਾਰ ਵਸਤਾਂ ਦੀ ਰਖਵਾਲੀ ਕਰਦਾ ਹੈ। ਵੋਹੂਮਾਨਯ ਨੇ ਹੀ ਜ਼ਰਤੁਸਤ ਨੂੰ ਸਦੀਵੀ ਗਿਆਨ ਦਾ ਚਾਨਣ ਕਰਵਾਇਆ ਅਤੇ ਅਹੁਰਮਜ਼ਦ ਦੇ ਪ੍ਰਕਾਸ਼ ਨੂੰ ਉਸ ਤਕ ਪਹੁੰਚਾਣ ਲਈ ਵਿਚੋਲੇ ਦਾ ਕੰਮ ਨਿਭਾਇਆ। ਪਰਮਾਤਮਾ ਦੀ ਇੱਛਾ ਦਾ ਗਿਆਨ ਚੰਗੇ ਵਿਚਾਰ ਵਿਚ ਹੈ। ਵੋਹੂਮਾਨਯ ਦੀ ਵਿਰੋਧਤਾ ਅਕੋਮਾਨਹ(ਬੁਰਾ-ਵਿਚਾਰ) ਕਰਦਾ ਹੈ।

ਆਸ਼ਾ, ਬ੍ਰਹਿਮੰਡ ਵਿਚਲੀ ਤਰਤੀਬ ਨੂੰ ਨਿਯਮਿਤ ਕਰਦੀ ਹੈ। ਇਹ ਸਰਵ-ਉੱਚ ਨੈਤਿਕ ਆਚਰਣ ਨਾਲ ਸੰਬੰਧਿਤ ਹੈ। ਕਿਹਾ ਜਾਂਦਾ ਹੈ ਕਿ ਭੌਤਿਕ ਸੰਸਾਰ ਅਤੇ ਇਵੇਂ ਹੀ ਨੈਤਿਕ ਅਤੇ ਰੂਹਾਨੀ ਸੰਸਾਰ ਉੱਤੇ ਨਾ ਬਦਲਣ ਵਾਲੇ ਨਿਯਮ ਲਾਗੂ ਹੁੰਦੇ ਹਨ। ਇਹ ਨਿਯਮ ਪਰਮਾਤਮਾ ਦੀ ਇੱਛਾ ਪ੍ਰਗਟ ਕਰਦੇ ਹਨ। ਇਨ੍ਹਾਂ ਨਿਯਮਾਂ ਦੀ ਉਲੰਘਣਾ ਕਰਨ ਵਾਲੇ ਨੂੰ ਸਜ਼ਾ ਮਿਲਦੀ ਹੈ। ਆਸ਼ਾ ਨੂੰ ਪਾਰਸੀ ਲੋਕ ਬਿਮਾਰੀਆਂ ਦੇ ਇਲਾਜ ਲਈ ਬੜਾ ਉਪਯੋਗੀ ਮੰਨਦੇ ਹਨ। ਸ਼ਰੀਰ ਦੀ ਤੰਦਰੁਸਤੀ ਆਤਮਿਕ ਸੰਤੁਲਨ ਲਈ ਜ਼ਰੂਰੀ ਖਿਆਲ ਕੀਤੀ ਜਾਂਦੀ ਹੈ। ਇਸ ਤੋਂ ਆਸ਼ਾ ਦਾ ਮਹੱਤਵ ਸਿੱਧ ਹੋ ਜਾਂਦਾ ਹੈ। 'ਆਭਾਵਹਿਸ਼ਤ' ਵਿਚ ਪ੍ਰਾਰਥਨਾ ਨੂੰ ਸਭ ਮੰਤਰਾਂ ਤੋਂ ਵਧੀਕ ਸ਼ਕਤੀਸ਼ਾਲੀ ਅਤੇ ਪ੍ਰਭਾਵਸ਼ਾਲੀ ਦੱਸਿਆ ਗਿਆ ਹੈ। ਇਸ ਗ੍ਰੰਥ ਵਿਚ ਭਗਤ ਨੂੰ ਆਸ਼ਾ ਰਾਹੀਂ ਅਹੁਰਮਜ਼ਦ ਦੀ ਭਗਤੀ ਕਰਨ ਲਈ ਕਿਹਾ ਗਿਆ ਹੈ, ਅਮੇਸ਼-ਸਪੈਂਟ ਦੀ ਭਗਤੀ ਕਰਨ ਲਈ ਕਿਹਾ ਗਿਆ ਹੈ।

ਆਸ਼ਾ ਦਾ ਬਾਹਰਲਾ ਚਿੰਨ੍ਹ ਅੱਗ ਹੈ। ਅਗਨੀ ਨੂੰ ਸਭ ਤੋਂ ਪਵਿੱਤਰ ਅਤੇ ਸ਼ੁੱਧ ਤੱਤ ਮੰਨਿਆ ਜਾਂਦਾ ਹੈ। ਰੌਸ਼ਨ ਅਗਨੀ ਅਮੇਸ਼-ਸ਼ਪੈਂਟ ਨਾਲ ਸੰਬੰਧਿਤ ਹੈ।

ਕਸ਼ਾਥ੍ਰ ਜਾਂ ਕਸ਼ਾਥ੍ਰ-ਵੈਰਯ ਸ਼ਕਤੀ ਪਰਮਾਤਮਾ ਦੀ ਇੱਛਾ ਅਨੁਸਾਰ, ਸਵਰਗ ਦੀ ਬਾਦਸ਼ਾਹਤ ਦਾ 'ਅਮੇਸ਼-ਸਪੈਂਟ' ਹੈ। ਇਹ ਬ੍ਰਹਿਮੰਡ ਪਰਮਾਤਮਾ ਦੀ ਬਾਦਸ਼ਾਹਤ ਜਾਂ ਸੱਤਾ ਦੇ ਪ੍ਰਗਟਾਵੇ ਲਈ ਰੱਖਿਆ ਹੈ। ਕਸ਼ਥ੍ਰ-ਵੈਰਯ ਨੂੰ ਇੱਛਾ ਵਜੋਂ ਸ਼ਾਮਿਲ ਕੀਤੇ ਜਾਣਾ ਪਾਰਸੀਆਂ ਦੀ ਨੈਤਿਕ ਫ਼ਿਲਾਸਫ਼ੀ ਵਿਚ ਬੜਾ ਮਹੱਤਵ ਰੱਖਦਾ ਹੈ। ਇਸ ਦਾ ਭਾਵ ਹੈ ਕਿ ਪਰਮਾਤਮਾ ਦੀ ਇੱਛਾ ਇਸ ਸੰਸਾਰ ਤੇ ਰਾਜ ਕਰਦੀ ਹੈ। ਇਸ ਲਈ ਜਦੋਂ ਸਹੀ ਮਾਰਗ ਤੇ ਚਲ ਰਹੇ ਭਗਤ ਦੀ ਇੱਛਾ ਪਰਮਾਤਮਾ ਦੇ ਅਧੀਨ ਹੋ ਜਾਂਦੀ ਹੈ ਤਾਂ ਇਹ ਪਰਮਾਤਮਾ ਦੀ ਇੱਛਾ ਵਾਂਗ ਹੀ ਸ਼ਕਤੀਸ਼ਾਲੀ ਹੋ ਜਾਂਦੀ ਹੈ। ਮਨ ਅਤੇ ਇੱਛਾ ਉਤੇ ਕਾਬੂ ਪਾ ਲੈਣਾ ਬ੍ਰਹਿਮੰਡ ਨੂੰ ਜਿੱਤ ਲੈਣ ਦੇ ਤੁਲ ਹੈ। ਕਸ਼ਤ੍ਰ, ਧਾਤਾਂ ਅਤੇ ਖਣਿਜ-ਪਦਾਰਥਾਂ ਉਤੇ ਵੀ ਅਧਿਕਾਰ ਰੱਖਦਾ ਹੈ। ਉਸ ਨੂੰ ਰਹਿਮ ਦਿਲ ਕਿਹਾ ਜਾਂਦਾ ਹੈ ਕਿਉਂ ਜੋ ਉਹ ਗਰੀਬਾਂ ਨੂੰ ਕੀਮਤੀ ਧਾਤਾਂ ਬਖ਼ਸ਼ਦਾ ਹੈ। ਇਸ ਤਰ੍ਹਾਂ ਮਨ ਨੂੰ ਜਿੱਤ ਲੈਣ ਵਾਲਾ ਸੰਸਾਰ ਨੂੰ ਜਿੱਤ ਲੈਂਦਾ ਹੈ।

ਅਰਮੈਤੀ ਉਹ ਅਮੇਸ਼-ਸਪੈਂਟ ਹੈ ਜੋ ਨਿਮਰਤਾ ਉੱਤੇ ਅਧਿਕਾਰ ਰੱਖਦਾ ਹੈ। ਕਿਹਾ ਜਾਂਦਾ ਹੈ ਕਿ ਨਿਮਰਤਾ ਤੋਂ ਬਿਨਾਂ ਅਹੁਰਮਜ਼ਦ ਦੇ ਨਿਯਮਾਂ ਦੀ ਪਾਲਣਾ ਨਹੀਂ ਹੋ ਸਕਦੀ। ਭਗਤੀ ਅਤੇ ਪੂਜਾ ਰਾਹੀਂ ਭਗਤ ਪਰਮਾਤਮਾ ਤੱਕ ਪੁਜਣ ਵਿਚ ਸਫ਼ਲ ਹੁੰਦਾ ਹੈ।

ਹੋਰਵਤਾਤ ਦਾ ਪੂਰਨਤਾ ਅਤੇ ਅਮਰਤਵ ਉੱਤੇ ਕਾਬੂ ਹੈ। ਇਨ੍ਹਾਂ ਦੋਹਾਂ ਦਾ ਹਮੇਸ਼ਾਂ ਸਤਿਕਾਰ ਅਤੇ ਪੂਜਾ ਹੁੰਦੀ ਹੈ।

ਅਹੁਰਮਜ਼ਦ ਦੀ ਪ੍ਰਾਪਤੀ ਦੇ ਸਾਧਨਾਂ ਵਿਚੋਂ ਇਕ ਮਹੱਤਵਪੂਰਨ ਸਾਧਨ ਉਸ ਦੀ ਭਗਤੀ ਅਤੇ ਉਸਦੇ ਨਾਵਾਂ ਦਾ ਜਾਪ ਹੈ। ਜਦੋਂ ਅਸੀਂ ਸੱਚੇ ਦਿਲੋਂ ਉਸ ਨੂੰ ਯਾਦ ਕਰਦੇ ਹਾਂ ਤਾਂ ਭਗਵਾਨ

ਅਹੁਰਮਜ਼ਦ ਭਗਤਾਂ ਦੇ ਮਨ ਵਿਚ ਆ ਦਰਸ਼ਨ ਦਿੰਦਾ ਹੈ। ਕੇਵਲ ਜ਼ਰਤੁਸਤ ਦੇ ਬਚਨਾਂ ਉੱਤੇ ਵਿਸ਼ਵਾਸ ਅਤੇ ਆਸ਼ਾਵਾਦੀ ਢੰਗ ਨਾਲ ਆਤਮਿਕ ਮਾਰਗ ਉੱਤੇ ਚਲਣਾ ਚਾਹੀਦਾ ਹੈ।

ਅਹੁਰਮਜ਼ਦ ਦੇ ਨਾਮ ਭਗਤ ਦੇ ਸਹਾਈ ਅਤੇ ਰਹਿਨੁਮਾ ਸਾਬਤ ਹੁੰਦੇ ਹਨ। 'ਹੋਰਮਾਜ਼ਦ ਯਾਸਤਾ' ਵਿਚ ਪਰਮਾਤਮਾ ਦੇ ਨਾਮ ਦਾ ਸਿਮਰਨ ਸਭ ਤੋਂ ਕਾਮਯਾਬ, ਪ੍ਰਭਾਵਸ਼ਾਲੀ, ਸਿਹਤ ਬਖਸ਼ਣ ਵਾਲਾ, ਦੈਂਤਾਂ ਅਤੇ ਬੁਰੇ ਵਿਅਕਤੀਆਂ ਦਾ ਨਾਸ਼ ਕਰਨਾ ਵਾਲਾ ਮੰਨਿਆ ਗਿਆ ਹੈ।

ਅਹੁਨਾਵਰ ਇਕ ਛੋਟੀ ਪ੍ਰਾਰਥਨਾ ਹੈ ਜਿਹੜੀ ਦਿਨ ਵਿਚ ਕਈ ਵਾਰੀ ਕਰਦੇ ਹਨ। ਪਵਿੱਤਰ ਕੁਸ਼ਤੀ ਨੂੰ ਬੰਨ੍ਹਣ ਜਾਂ ਖੋਲ੍ਹਣ ਵਾਲੇ ਦਿਨ, ਹਰ ਵਾਰੀ ਇਹ ਪ੍ਰਾਰਥਨਾ ਕੀਤੀ ਜਾਂਦੀ ਹੈ। ਇਹ ਧਰਮ ਗ੍ਰੰਥਾਂ ਦੇ ਪਾਠ ਅਤੇ ਹੋਰਨਾਂ ਪ੍ਰਾਰਥਨਾਵਾਂ ਵੇਲੇ ਵੀ ਪੜ੍ਹੀ ਜਾਂਦੀ ਹੈ। ਇਹ ਇਸ ਧਰਮ ਦੀ ਸਭ ਤੋਂ ਜ਼ਰੂਰੀ, ਸਭ ਤੋਂ ਪਵਿੱਤਰ ਅਤੇ ਸਭ ਤੋਂ ਪੁਰਾਤਨ ਪ੍ਰਾਰਥਨਾ ਮੰਨੀ ਜਾਂਦੀ ਹੈ। ਪੂਰੇ ਮਨ ਅਤੇ ਵਿਸ਼ਵਾਸ ਨਾਲ ਇਹ ਪ੍ਰਾਰਥਨਾ ਕੀਤੀ ਜਾਂਦੀ ਹੈ ਤਾਂ ਇਸ ਦੇ ਨਤੀਜੇ ਬਹੁਤ ਅਸਰਦਾਇਕ ਨਿਕਲਦੇ ਹਨ। ਮੁੱਖ ਫਰਿਸ਼ਤਿਆਂ ਨੂੰ ਸਿਰਜਣ ਮਗਰੋਂ ਸਰਵ-ਉੱਚ ਪਰਮਾਤਮਾ ਅਹੁਰਮਜ਼ਦ ਦੁਆਰਾ ਇਹ ਪ੍ਰਾਰਥਨਾ ਉਚਾਰੀ ਗਈ ਖਿਆਲ ਕੀਤੀ ਜਾਂਦੀ ਹੈ।

ਇਹ ਇਕ ਅਜਿਹਾ ਹਥਿਆਰ ਹੈ ਜਿਸ ਨਾਲ ਪਰਮਾਤਮਾ ਇਸ ਧਰਤੀ ਦੇ ਬੁਰੇ ਵਿਅਕਤੀਆਂ ਅਤੇ ਦੈਂਤਾਂ ਨੂੰ ਦੰਡ ਦਿੰਦਾ ਅਤੇ ਨਿਯੰਤਰਣ ਵਿਚ ਰੱਖਦਾ ਹੈ। ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਸਿਰਜਣਾ ਦੇ ਸ਼ੁਰੂ ਵਿਚ ਅਹੁਰਮਜ਼ਦ ਨੇ ਅਹੁਵਮਤ(ਭੈੜੀ ਰੂਹ) ਨਾਲ ਟੱਕਰ ਲੈਣ ਤੋਂ ਸੰਕੋਚ ਕੀਤਾ ਅਤੇ ਉਸ ਨੂੰ ਸ਼ਾਂਤੀ ਨਾਲ ਰਹਿਣ ਲਈ ਕਿਹਾ। ਪਰੰਤੂ ਜਦੋਂ ਅਹੁਰਮਜ਼ਦ ਨੂੰ ਇਹ ਯਕੀਨ ਹੋ ਗਿਆ ਕਿ ਯੁੱਧ ਜ਼ਰੂਰੀ ਸੀ ਤਾਂ ਉਸਨੇ ਇਸ ਪ੍ਰਾਰਥਨਾ ਨੂੰ ਉਚਾਰਿਆ। ਪ੍ਰਾਰਥਨਾ ਸਮੇਂ ਪਰਮਾਤਮਾ ਨੇ ਅਹੁਰਮਨ(ਸ਼ੈਤਾਨ ਅਤੇ ਮਾਰੂ ਰੂਹ) ਨੂੰ ਆਪਣੀ ਅੰਤਿਮ ਜਿੱਤ, ਮਾਰੂ ਰੂਹ ਦੀ ਸ਼ਕਤੀ-ਹੀਣਤਾ, ਦੈਂਤਾਂ ਦਾ ਨਾਸ਼ ਅਤੇ ਆਉਣ ਵਾਲੇ ਸਮੇਂ ਵਿਚ ਸਾਰੀ ਸਿਰਜਣਾ ਨੂੰ ਜ਼ੁਲਮ ਤੋਂ ਛੁਟਕਾਰਾ ਪਾਉਣ ਬਾਰੇ ਜਾਣੂ ਕਰਵਾਇਆ। ਜਦੋਂ ਅਹੁਰਮਨ ਨੇ ਅਹੁਨਾਵਰ ਨੂੰ ਸੁਣਿਆ ਤਾਂ ਉਹ ਮੂਰਛਿਤ ਹੋ ਗਿਆ ਅਤੇ ਤਿੰਨ ਹਜ਼ਾਰ ਸਾਲਾਂ ਲਈ ਘੋਰ ਅੰਧਕਾਰ ਵਾਲੀ ਥਾਂ ਜਾ ਡਿਗਿਆ।

ਅਹੁਨਾਵਰ ਦਾ ਇੰਜ ਅਨੁਵਾਦ ਕੀਤਾ ਜਾ ਸਕਦਾ ਹੈ :-

ਜਿਵੇਂ ਅਹੁਰਮਜ਼ਦ ਦੀ ਇੱਛਾ ਹੈ ਇਵੇਂ ਹੀ ਰੂਹਾਨੀ ਨੇਤਾ ਦੀ ਇੱਛਾ ਹੈ - ਉਸ ਦੀ ਨੇਕੀ ਕਰਕੇ। ਵੋਹੂਮਾਨਹ ਦੀ ਨਜ਼ਰ ਉਨ੍ਹਾਂ ਉਤੇ ਹੁੰਦੀ ਹੈ ਜਿਹੜੇ ਇਸ ਸੰਸਾਰ ਵਿਚ ਮਜ਼ਦ, ਜੋ ਗਰੀਬਾਂ ਜਾਂ ਪਵਿੱਤਰ ਵਿਅਕਤੀਆਂ ਦੀ ਪਾਲਣਾ ਕਰਦਾ ਹੈ, ਲਈ ਕਾਰਜ ਕਰਦੇ ਹਨ ਅਤੇ ਸੰਸਾਰ ਉੱਤੇ ਅਹੁਰ ਦੀ ਬਾਦਸ਼ਾਹਤ ਪ੍ਰਦਾਨ ਕਰਦੇ ਹਨ।

ਇਸ ਪ੍ਰਾਰਥਨਾ ਅਨੁਸਾਰ ਹਰੇਕ ਪਾਰਸੀ ਨੇ ਮਾਣ ਜਾਂ ਆਪਣੀ ਇੱਛਾ ਸੰਬੰਧੀ ਘੁਮੰਡ ਦੀ ਭਾਵਨਾ ਦਾ ਤਿਆਗ ਕਰਨਾ ਹੈ। ਸਚਾ ਪੈਰੋਕਾਰ ਆਪਣੇ ਆਪ ਨੂੰ ਪਰਮਾਤਮਾ ਦੀ ਇੱਛਾ ਸਰਬੋਤਮਤਾ ਅਤੇ ਨਿੱਜੀ ਗੁਮਾਨ ਦੀ ਨਿਰਾਰਥਕਤਾ ਬਾਰੇ ਲਗਾਤਾਰ ਯਾਦ ਕਰਵਾਉਂਦਾ ਰਹਿੰਦਾ ਹੈ।

ਬੱਚੇ ਦੇ ਜਨਮ ਨੂੰ ਸ਼ੁੱਧ ਘਟਨਾ ਸਮਝਦੇ ਹਨ। ਸਾਨੂੰ ਮੁਢਲੇ ਪਾਰਸੀਆਂ ਦੀਆਂ ਧਾਰਮਿਕ ਰਸਮਾਂ ਬਾਰੇ ਬਹੁਤਾ ਕੁਝ ਪਤਾ ਨਹੀਂ ਪ੍ਰੰਤੂ ਮਗਰਲੀਆਂ ਪਹਲਵੀ ਪਾਰਸੀ ਪੁਸਤਕਾਂ ਵਿਚ ਹਦਾਇਤ ਦਰਜ ਹੈ ਕਿ ਇਸਤਰੀ ਗਰਭਵਤੀ ਹੋ ਜਾਵੇ ਤਾਂ ਘਰ ਵਿਚ ਅਗਨੀ ਬਹੁਤ ਧਿਆਨ ਨਾਲ ਬਲਦੀ ਰਖਣੀ ਚਾਹੀਦੀ ਹੈ। ਵਰਤਮਾਨ ਪਾਰਸੀ ਪਰਿਵਾਰਾਂ ਵਿਚੋਂ ਬਹੁਤੇ ਗਰਭ ਦੇ ਪੰਜਵੇਂ ਜਾਂ ਸੱਤਵੇ ਮਹੀਨੇ ਤੋਂ ਘਿਉ ਦਾ ਦੀਵਾ ਬਾਲ ਕੇ ਰਖਦੇ ਹਨ। ਇੰਜ ਕਰਨ ਨਾਲ ਖਿਆਲ ਕੀਤਾ ਜਾਂਦਾ ਹੈ ਕਿ ਬੁਰੀਆਂ ਰੂਹਾਂ ਘਰ ਤੋਂ ਦੂਰ ਰਹਿੰਦੀਆਂ ਹਨ।

ਕੁਝ ਪਰਿਵਾਰ ਪ੍ਰਾਰਥਨਾਵਾਂ ਅਤੇ ਯਾਸਤਾ ਦਾ ਪਾਠ ਕਰਾਉਂਦੇ ਹਨ। ਅੱਜੋਕੇ ਯੁੱਗ ਦੇ ਪਾਰਸੀ ਗਰਭ ਵੇਲੇ ਕੋਈ ਵਿਸ਼ੇਸ਼ ਰਸਮਾਂ ਕਰਦੇ ਨਜ਼ਰ ਨਹੀਂ ਆਉਂਦੇ ਪਰ ਪੰਜਵੇਂ ਸੱਤਵੇਂ ਮਹੀਨੇ ਦੀ ਸਮਾਪਤੀ ਤੇ ਪਰਿਵਾਰ ਕੁਝ ਰਸਮਾਂ ਜ਼ਰੂਰ ਕਰਦਾ ਹੈ। ਬੱਚੇ ਦੇ ਜਨਮ ਹੋਣ ਤੇ ਇਕ ਦੀਵਾ

ਜਗਾਇਆ ਜਾਂਦਾ ਹੈ ਅਤੇ ਇਹ ਤਿੰਨ ਦਿਨ ਬਲਦਾ ਰੱਖਿਆ ਜਾਂਦਾ ਹੈ। ਗ੍ਰੰਥ ਵਿਚ ਇਹ ਗੱਲ ਦਰਜ ਹੈ ਕਿ ਦੀਵਾ ਇਸ ਪ੍ਰਕਾਰ ਰੱਖਿਆ ਜਾਣਾ ਚਾਹੀਦਾ ਹੈ ਕਿ ਦੀਵੇ ਅਤੇ ਨਵੇਂ ਜੰਮੇਂ ਬੱਚੇ ਵਿਚਕਾਰੋਂ ਕੋਈ ਨਾ ਗੁਜ਼ਰੇ। ਜਣੇਪੇ ਮਗਰੋਂ ਮਾਂ ਨੂੰ ਚਾਲੀ ਦਿਨ ਇਕਾਂਤ ਵਿਚ ਰੱਖਿਆ ਜਾਂਦਾ ਹੈ। ਉਸ ਨੂੰ ਲੱਕੜ ਦੇ ਫਰਨੀਚਰ ਅਤੇ ਸੂਤੀ ਕੱਪੜੇ ਨਾਲ ਛੂਹਣ ਤੋਂ ਬਚਣ ਲਈ ਵੀ ਕਿਹਾ ਜਾਦਾ ਹੈ। ਪ੍ਰੰਤੂ ਇਹ ਪਾਬੰਦੀਆਂ ਛੂਤ ਛਾਤ ਰੋਗਾਂ ਤੋਂ ਬਚਣ ਅਤੇ ਪਵਿੱਤਰਤਾ ਕਾਇਮ ਰੱਖਣ ਲਈ ਲਾਈਆਂ ਜਾਂਦੀਆਂ ਹਨ। ਚਾਲੀ ਦਿਨ ਮਗਰੋਂ ਇਸਤਰੀ ਨੂੰ ਪਰਿਵਾਰ ਦਾ ਪੁਜਾਰੀ ਪਵਿੱਤਰ ਇਸ਼ਨਾਨ ਕਰਵਾਉਂਦਾ ਹੈ। ਪੁਰਾਤਨ ਸਮਿਆਂ ਵਿਚ ਮਾਂ ਅਤੇ ਬੱਚਾ ਹੋਮ ਜੂਸ ਪੀਂਦੇ ਸਨ, ਪ੍ਰੰਤੂ ਹੁਣ ਖੰਡ ਜਾਂ ਪਤਾਸਿਆਂ ਦਾ ਸ਼ਰਬਤ ਪਿਲਾਇਆ ਜਾਦਾ ਹੈ।

ਬੱਚੇ ਅਤੇ ਪੁਰੋਹਿਤ ਦੀ ਦੀਖਿਆ ਦੀ ਰਸਮ ਦਾ ਪਾਰਸੀਆਂ ਦੇ ਧਰਮ ਵਿਚ ਮਹੱਤਵਪੂਰਨ ਸਥਾਨ ਹੈ। ਬੱਚੇ ਦੀ ਦੀਖਿਆ ਨੂੰ 'ਨਵਜੋਤ' ਕਿਹਾ ਹੈ ਜਦੋਂ ਕਿ ਪੁਰੋਹਿਤ ਦੀ ਦੀਖਿਆ ਦੋ ਰਸਮਾਂ 'ਨਾਬਰ' ਅਤੇ 'ਮਰਾਤਬ' ਰਾਹੀਂ ਹੁੰਦੀ ਹੈ।

ਨਵਜੋਤ ਰਸਮ ਵਿਚ ਬੱਚਾ ਇਕ ਪਵਿੱਤਰ ਕੁੜਤਾ(ਸੁਦ੍ਰਹ) ਅਤੇ ਕੁਸ਼ਤੀ (ਤੜਾਗੀ) ਪਹਿਨਦਾ ਹੈ ਜੋ ਉਸ ਨੇ ਜੀਵਨ ਭਰ ਪਹਿਨਣੇ ਹੁੰਦੇ ਹਨ। ਦੀਖਿਆ ਸਮੇਂ ਉਮਰ ਆਮ ਕਰਕੇ ਸੱਤ ਸਾਲ ਹੁੰਦੀ ਹੈ ਅਤੇ ਇਹੋ ਸਮਾਂ ਬੱਚੇ ਦੀ ਪੜ੍ਹਾਈ ਸ਼ੁਰੂ ਕਰਨ ਦਾ ਸਮਝਿਆ ਜਾਂਦਾ ਹੈ। ਦੀਖਿਆ ਪੰਦਰਾਂ ਵਰ੍ਹੇ ਦੀ ਉਮਰ ਤੋਂ ਪਹਿਲਾਂ ਹੋ ਜਾਣੀ ਚਾਹੀਦੀ ਹੈ। ਕੁਸ਼ਤੀ ਭੇਡ ਦੀ ਉੱਨ ਨਾਲ ਕੁਝ ਵਿਸ਼ੇਸ਼ ਹਦਾਇਤਾਂ ਅਨੁਸਾਰ ਤਿਆਰ ਕੀਤੀ ਜਾਂਦੀ ਹੈ। ਇਹ ਵਿਸ਼ੇਸ਼ ਵੇਰਵੇ ਕਈ ਧਾਰਮਿਕ ਲੱਛਣਾਂ ਦੇ ਪ੍ਰਤੀਕ ਹਨ। ਕੁਸ਼ਤੀ ਹਮੇਸ਼ਾ ਪੁਰੋਹਿਤ ਸ਼੍ਰੇਣੀ ਦੀ ਇਕ ਇਸਤਰੀ ਦੁਆਰਾ ਬੁਣੀ ਜਾਂਦੀ ਹੈ ਅਤੇ ਇਸ ਨੂੰ ਪੁਰੋਹਿਤ ਦੁਆਰਾ ਕਟਿਆ ਜਾਦਾ ਹੈ। ਕੁਸ਼ਤੀ ਦਾ ਮੂਲ ਪੂਰਵ-ਪਾਰਸੀ ਮੰਨਿਆ ਜਾਂਦਾ ਹੈ। ਜ਼ਰਤੁਸਤ ਨੇ ਇਸ ਨੂੰ ਪਰਮਾਤਮਾ ਦੇ ਹੁਕਮ ਦੀ ਪਾਲਣਾ ਦਾ ਚਿੰਨ੍ਹ ਦੱਸਿਆ ਅਤੇ ਕਿਹਾ ਕਿ ਇਹ ਬੁਰਾਈ ਦੀ ਸ਼ਕਤੀ ਅਤੇ ਪਾਪਾਂ ਦਾ ਨਾਸ ਕਰਦੀ ਹੈ। ਕੁਝ ਸਮਿਆਂ ਨੂੰ ਛੱਡ ਕੇ ਪਵਿੱਤਰ ਕਮੀਜ਼ ਅਤੇ ਕੁਸ਼ਤੀ ਹਮੇਸ਼ਾਂ ਪਹਿਨੀ ਜਾਣੀ ਚਾਹੀਦੀ ਹੈ। 'ਨਵਜੋਤ' ਦੀ ਰਸਮ ਤੋਂ ਪਹਿਲਾਂ ਬੱਚੇ ਨੂੰ ਕੁਝ ਪ੍ਰਾਰਥਨਾਵਾਂ ਯਾਦ ਕਰਨੀਆਂ ਪੈਂਦੀਆਂ ਹਨ।

ਪੁਰੋਹਿਤ ਦੀ ਦੀਖਿਆ ਇਕ ਗੰਭੀਰ ਮਾਮਲਾ ਹੈ ਕਿਉਂ ਜੋ ਇਸ ਲਈ ਕਈ ਸ਼ੁੱਧੀਆਂ ਵਿਚੋਂ ਲੰਘਣਾ ਪੈਂਦਾ ਹੈ। ਪੁਰੋਹਿਤ ਵਿਚ ਪੁਰੋਹਿਤ ਬਣਨ ਦੀ ਯੋਗਤਾ ਹੋਵੇ। ਇਸ ਨਿਯਮ ਵਿਚ ਬਹੁਤ ਹੀ ਘੱਟ ਛੋਟਾਂ ਵੇਖਣ ਵਿਚ ਆਈਆਂ ਹਨ। ਪੂਰਾ ਸਿੱਖਿਅਤ ਪੁਰੋਹਿਤ ਬਣਨ ਲਈ ਦੀਖਿਆ ਦੇ ਦੋ ਪੱਧਰ ਨਿਸ਼ਚਿਤ ਹਨ 'ਨਾਬਰ'(ਕਈ ਵਾਰੀ 'ਨਾਵਰ' ਜਾਂ 'ਨੈਵਰ' ਵੀ ਲਿਖਿਆ ਜਾਂਦਾ ਹੈ) ਅਤੇ 'ਮਰਾਤਿਬ'।

ਨਾਬਰ, ਜੋ ਦੀਖਿਆਂ ਦਾ ਪਹਿਲਾਂ ਦਰਜਾ ਹੈ, ਵਿਚ ਤਿੰਨ ਰਸਮਾਂ ਹੁੰਦੀਆਂ ਹਨ – ਸ਼ੁੱਧੀ, ਗੇਵਰਾ(ਅੱਠ ਦਿਨਾਂ ਲਈ ਰਸਮੀ ਢੰਗ ਨਾਲ ਯਾਸਨਾ ਦਾ ਪਾਠ) ਅਤੇ ਦੀਖਿਆ। ਪਰੋਹਿਤ ਬਣਨ ਵਾਲਾ ਵਿਅਕਤੀ ਕੋਹੜ ਜਾਂ ਕਿਸੇ ਪ੍ਰਕਾਰ ਦੇ ਜ਼ਖਮ ਤੋਂ ਮੁਕਤ ਹੋਣਾ ਚਾਹੀਦਾ ਹੈ। ਇਸ ਦੀ ਜਾਂਚ ਲਈ ਉਮੀਦਵਾਰ ਨੂੰ ਉਸਦੇ ਉਤਲੇ ਬਸਤਰ ਉਤਾਰ ਕੇ ਪੁਰੋਹਿਤ ਅਤੇ ਮੁੱਖ-ਪੁਰੋਹਿਤ ਦੀ ਸਭਾ ਦੇ ਸਾਹਮਣੇ ਪੇਸ਼ ਕੀਤਾ ਜਾਂਦਾ ਹੈ। ਛੇ ਦਿਨਾਂ ਦੇ 'ਗੇਵਰਾ' ਸਮੇਂ ਵਿਚ ਉਮੀਦਵਾਰ ਗੈਰ ਪਾਰਸੀਆਂ ਦੀ ਛੂਹ ਤੋਂ ਦੂਰ ਰਹਿੰਦਾ ਹੈ ਅਤੇ ਧਾਰਮਿਕ ਕਰਤੱਵਾਂ ਦੀ ਪਾਲਣਾ ਕਰਦਾ ਹੈ। ਸੱਤਵੇਂ ਦਿਨ ਉਹ ਸਫੈਦ ਵਸਤਰ ਪਹਿਨਦਾ ਹੈ ਅਤੇ ਸੂਤੀ ਕੁਸ਼ਤੀ 'ਪਿਸ਼ੋਰੀ' ਪਹਿਨਦਾ ਹੈ। ਆਰਜ਼ੀ ਪਦ ਅਤੇ ਕਰਤੱਵ ਦੇ ਨਿਭਾ ਚਿੰਨ੍ਹ ਵਜੋਂ ਉਹ ਖੱਬੇ ਹੱਥ ਵਿਚ ਸ਼ਾਲ ਫੜਦਾ ਹੈ। ਸੱਜੇ ਹੱਥ ਵਿਚ ਪਕੜਿਆ ਡੰਡਾ ਉਸ ਦਾ ਸਭ ਤਰ੍ਹਾਂ ਦੀਆਂ ਬੁਰਾਈਆਂ, ਸਰੀਰਕ ਅਤੇ ਨੈਤਿਕ, ਦਾ ਮੁਕਾਬਲਾ ਕਰਨ ਦੀ ਦ੍ਰਿੜ੍ਹਤਾ ਦਾ ਪ੍ਰਤੀਕ ਹੈ। ਇਸ ਤੋਂ ਮਗਰੋਂ ਪੁਰੋਹਿਤ ਪਦ ਦੇ ਉਮੀਦਵਾਰ ਨੂੰ ਮੁੱਖ-ਪੁਰੋਹਿਤ ਅਤੇ ਮਿੱਤਰਾਂ ਦੁਆਰਾ, ਜਿਨ੍ਹਾਂ ਵਿਚ ਇਸਤਰੀ ਪੁਰਸ਼ ਦੋਵੇਂ ਹੁੰਦੇ ਹਨ, ਦਾਰੇ-ਮਿਹਰ ਅਗਨੀ ਮੰਦਰ ਲਿਜਾਇਆ ਜਾਂਦਾ ਹੈ।

ਮੁੱਖ ਰਸਮਾਂ ਵਿਚ, ਬਣਨ ਵਾਲੇ ਪੁਰੋਹਿਤ ਦੁਆਰਾ ਯਾਸਨਾ ਦਾ ਪਾਠ ਕੀਤਾ ਜਾਣਾ ਸ਼ਾਮਿਲ ਹੈ। ਇਸ ਤੋਂ ਧਰਮ ਗ੍ਰੰਥਾਂ ਉੱਤੇ ਉਸ ਦੀ ਮੁਹਾਰਤ ਦਾ ਪਤਾ ਚਲਦਾ ਹੈ ਜੋ ਉਸ ਦੇ ਕਰਤੱਵ ਨਿਭਾਉਣ ਲਈ ਜ਼ਰੂਰੀ ਹੈ। ਉਸ ਨੂੰ ਉਹ ਪਰਦਾ ਵੀ ਪਹਿਨਾਇਆ ਜਾਂਦਾ ਹੈ ਜਿਹੜਾ ਮਗਰੋਂ ਪਵਿੱਤਰ ਅਗਨੀ ਨੂੰ ਆਪਣੇ ਸਾਹ ਰਾਹੀਂ ਦੁਰਗੰਧਤ ਬਣਾਉਣ ਤੋਂ ਰੋਕਣ ਲਈ ਵਰਤਦਾ ਹੈ। ਫਿਰ ਅੰਤਿਮ ਦੀਖਿਆ ਦੇਣ ਲਈ ਮੁੱਖ ਪਰੋਹਿਤਾਂ ਅਤੇ ਵਡੇਰਿਆਂ ਦੀ ਆਗਿਆ ਮੰਗਦਾ ਹੈ। ਹਾਜ਼ਰ ਵਿਅਕਤੀਆਂ ਦੀ ਚੁੱਪ, ਮਨਜ਼ੂਰੀ ਸਮਝੀ ਜਾਂਦੀ ਹੈ ਅਤੇ ਮੁਖ ਪਾਦਰੀ ਇਸ ਤੱਥ ਦੀ ਪੁਸ਼ਟੀ ਲਈ ਆਪਣੇ ਦੋਹਾਂ ਹੱਥਾਂ ਨਾਲ ਇਸ਼ਾਰਾ ਕਰਦਾ ਹੈ। ਅਗਲੇ ਚਾਰ ਦਿਨ ਉਮੀਦਵਾਰ ਮੰਦਰ ਵਿਚ ਧਰਮ ਗ੍ਰੰਥਾਂ ਦੇ ਪਾਠ ਕਰਨ ਵਿਚ ਬਤੀਤ ਕਰਦਾ ਹੈ। ਉਹ ਦਿਨ ਵਿਚ ਕੇਵਲ ਇਕ ਵਾਰ ਹੀ ਖਾਣਾ ਖਾਂਦਾ ਹੈ। ਚੌਥੇ ਦਿਨ ਉਹ ਅਹੁਰਮਜ਼ਦ ਦੇ ਸਤਿਕਾਰ ਵਿਚ ਨੀਯਤ ਗ੍ਰੰਥਾਂ ਵਿਚੋਂ ਪਾਠ ਕਰਦਾ ਹੈ ਅਤੇ ਇਸ ਤਰ੍ਹਾਂ ਉਸ ਦੀ ਦੀਖਿਆ ਮੁਕੰਮਲ ਹੁੰਦੀ ਹੈ। 'ਨਾਬਰ' ਦੀਖਿਆ ਨੂੰ ਸਫ਼ਲਤਾ ਪੂਰਵਕ ਸੰਪੂਰਣ ਕਰ ਲੈਣ ਵਾਲੇ ਪੁਰੋਹਿਤ ਨੂੰ 'ਹਰਬੰਦ' ਭਾਵ ਅਧਿਆਪਕ ਕਿਹਾ ਜਾਦਾ ਹੈ। ਫਿਰ ਉਹ ਨਵਜੋਤ ਅਤੇ ਵਿਆਹ ਦੀਆਂ ਰਸਮਾਂ ਕਰ ਸਕਣ ਦੇ ਸਮਰੱਥ ਹੋ ਜਾਂਦਾ ਹੈ। ਪ੍ਰੰਤੂ ਉਸ ਨੂੰ ਯਾਸਨਾ ਤੇ ਵੈਂਦੀਦਾਦ ਵਿਚੋਂ ਕੁਝ ਰਸਮਾਂ ਕਰਨ ਦੀ ਆਗਿਆ ਨਹੀਂ ਹੁੰਦੀ। ਇਨ੍ਹਾਂ ਰਸਮਾਂ ਨੂੰ ਕਰ ਸਕਣ ਦੇ ਯੋਗ ਹੋਣ ਲਈ ਉਸ ਨੂੰ ਉਚੇਰੀ ਦੀਖਿਆ, ਜਿਸ ਨੂੰ 'ਮਰਾਤਿਬ' ਕਿਹਾ ਜਾਂਦਾ ਹੈ; ਲੈਣੀ ਪੈਂਦੀ ਹੈ। 'ਨਾਬਰ' ਦੀਖਿਆ ਇਸ ਪ੍ਰਕਾਰ ਦੀ ਪਹਿਲੀ ਪਰੀਖਿਆ ਹੈ। ਇਸ ਤੋਂ ਉਮੀਦਵਾਰ ਦੀ ਆਪਾ-ਵਾਰੂ ਅਤੇ ਆਪਾ ਤਿਆਗ ਦੀ ਰੁਚੀ ਦਾ ਪਤਾ ਲੱਗ ਜਾਂਦਾ ਹੈ। ਦੂਜੀ ਅਤੇ ਉਚੇਰੀ ਰਸਮ 'ਮਰਾਤਿਬ' ਲਈ ਦਸ ਦਿਨ ਸ਼ੁੱਧਤਾ ਦੀਆਂ ਰਸਮਾਂ ਵਿਚੋਂ ਲੰਘਣਾ ਪੈਂਦਾ ਹੈ ਅਤੇ ਇਸ ਸਮੇਂ ਦੌਰਾਨ ਅਵੇਸਤਾ ਦੇ ਵੱਖ ਵੱਖ ਗ੍ਰੰਥਾਂ ਦਾ ਪਾਠ ਕਰਨਾ ਪੈਂਦਾ ਹੈ। ਮਰਾਤਿਬ ਰਸਮ ਕਾਮਯਾਬੀ ਨਾਲ ਕਰ ਸਕਣ ਮਗਰੋਂ ਪੁਰੋਹਿਤ ਨੂੰ ਮੋਬੇਦ ਕਿਹਾ ਜਾਂਦਾ ਹੈ।

ਪਾਰਸੀਆਂ ਦੇ ਦੋ ਮੁੱਖ ਧਾਰਮਿਕ ਤਿਉਹਾਰ ਨੌਰੋਜ਼(ਨਵੇਂ ਸਾਲ ਦਾ ਦਿਨ), ਮ੍ਰਿਥ ਦੇਵਤੇ ਦੇ ਦਿਨ, ਮੌਸਮ ਦੀ ਤਬਦੀਲੀ ਦੇ ਦਿਨ, ਮੋਇਆਂ ਦੇ ਦਿਨ, ਨਵੇਂ ਚੰਨ ਅਤੇ ਪੂਰਨਮਾਸ਼ੀ ਦੇ ਦਿਨ ਹਨ, ਹੋਰਨਾਂ ਚੀਜ਼ਾਂ ਤੋਂ ਇਲਾਵਾ ਰੋਟੀ ਅਤੇ ਦੁੱਧ ਭੇਟ ਕਰਕੇ ਮਨਾਏ ਜਾਂਦੇ ਹਨ।

ਪਾਰਸੀ, ਮੌਤ ਨੂੰ ਧਾਰਮਿਕ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਵਪੂਰਣ ਮੰਨਦੇ ਹਨ। ਜਦੋਂ ਮੌਤ ਸਾਹਮਣੇ ਨਜ਼ਰ ਆਵੇ ਤਾਂ ਇਕ ਜਾਂ ਦੋ ਪੁਰੋਹਿਤ ਬੁਲਾਏ ਜਾਂਦੇ ਹਨ ਤਾਂ ਜੋ ਮਰਨ ਵਾਲਾ, ਆਪਣੇ ਪਾਪਾਂ ਦਾ ਪਸ਼ਚਾਤਾਪ ਕਰ ਸਕੇ। ਦਰਅਸਲ ਪਾਪਾਂ ਦੇ ਇਕਬਾਲ ਜਿਸ ਨੂੰ 'ਪਤੇਤ' ਕਿਹਾ ਜਾਂਦਾ ਹੈ, ਦਾ ਪਾਠ ਕੀਤਾ ਜਾਂਦਾ ਹੈ। ਇਸ ਰਸਮ ਨੂੰ ਬਹੁਤ ਧਾਰਮਿਕ ਕਰਤੱਵ ਮੰਨਿਆਂ ਜਾਂਦਾ ਹੈ ਜੇਕਰ ਮਰ ਰਿਹਾ ਵਿਅਕਤੀ ਖੁਦ ਆਪਣੇ ਪਾਪਾਂ ਦਾ ਇਕਬਾਲ ਕਰਦਾ ਹੋਇਆ ਇਸ ਰਸਮ ਵਿਚ ਸ਼ਾਮਲ ਹੋ ਸਕੇ। ਕਈ ਵਾਰੀ ਮਰ ਰਹੇ ਵਿਅਕਤੀ ਦੇ ਮੂੰਹ ਵਿਚ ਪਵਿੱਤਰ ਹੋਮ-ਜੂਸ ਦੇ ਤੁਪਕੇ ਇਸ ਵਿਸ਼ਵਾਸ ਨਾਲ ਪਾਏ ਜਾਂਦੇ ਹਨ ਕਿ ਇਸ ਨਾਲ ਉਹ ਅਮਰ ਹੋ ਜਾਂਦਾ ਹੈ। ਪਵਿੱਤਰ ਕੀਤੇ ਗਏ ਅਨਾਰ ਦੇ ਕੁਝ ਦਾਣੇ ਵੀ ਮਰ ਰਹੇ ਵਿਅਕਤੀ ਦੇ ਮੂੰਹ ਵਿਚ ਪਾਏ ਜਾਂਦੇ ਹਨ।

ਮੁਰਦਾ ਸਰੀਰ ਨੂੰ ਗੰਦੀ ਸ਼ੈਅ ਸਮਝਿਆ ਜਾਂਦਾ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉੱਤਰ ਦਿਸ਼ਾ ਵਲੋਂ ਮੌਤ ਦੇ ਦੈਂਤ ਨੇ ਇਹ ਹਮਲਾ ਕੀਤਾ ਹੈ। ਅਧਿਕ੍ਰਿਤ ਵਿਅਕਤੀਆਂ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਮੁਰਦੇ ਨੂੰ ਛੂਹਣ ਨਹੀਂ ਦਿੱਤਾ ਜਾਂਦਾ ਕਿਉਂ ਜੋ ਛੂਹਣ ਨਾਲ ਅਪਵਿੱਤਰ ਹੋ ਜਾਈਦਾ ਹੈ। ਮੁਰਦੇ ਦਾ ਅੰਤਿਮ ਨਿਪਟਾਰਾ ਕਰਨ ਤੋਂ ਪਹਿਲਾਂ ਇਕ ਕੁੱਤਾ, ਖਾਸ ਕਰਕੇ ਚਾਰ ਅੱਖਾਂ ਵਾਲਾ, ਭਾਵ ਜਿਸ ਦੀਆਂ ਅੱਖਾਂ ਉੱਤੇ ਦੋ ਡੱਬ ਹੋਣ, ਮੁਰਦੇ ਦੇ ਨੇੜੇ ਲਿਆਇਆ ਜਾਂਦਾ ਹੈ ਤਾਂ ਜੋ ਉਹ ਮੌਤ ਦੇ ਦੈਂਤ ਨੂੰ ਡਰਾਏ। ਇਸ ਤੋਂ ਵਿਸ਼ਵਾਸ ਦਾ ਸੰਕੇਤ ਮਿਲਦਾ ਹੈ ਕਿ ਕੁੱਤਾ ਮੌਤ ਦੇ ਦੈਂਤ ਨੂੰ ਵੇਖ ਸਕਦਾ ਹੈ। ਜੇਕਰ ਕੁੱਤਾ ਨਾ ਮਿਲ ਸਕੇ ਤਾਂ ਮਾਸਖੋਰ ਜਾਨਵਰ, ਖਾਸ ਕਰਕੇ ਗਿੱਧ, ਦੀ ਨਜ਼ਰ ਵੀ ਇਸ ਮੰਤਵ ਲਈ ਚੰਗੀ ਸਮਝੀ ਜਾਂਦੀ ਹੈ।

ਕੁੱਤੇ ਵਲੋਂ ਮੁਰਦੇ ਉੱਤੇ ਨਜ਼ਰ ਮਾਰਨ ਮਗਰੋਂ ਦੈਂਤ-ਮਾਰੂ ਅਗਨੀ ਲਿਆਈ ਜਾਂਦੀ ਹੈ ਅਤੇ ਇਸ ਵਿਚ ਸੰਦਲ ਦੀ ਲੱਕੜ ਅਤੇ ਹੋਰ ਸੁਗੰਧੀਆਂ ਪਾਈਆਂ ਜਾਂਦੀਆਂ ਹਨ। ਇਸ ਸਮੇਂ ਦੌਰਾਨ ਪੁਰੋਹਿਤ ਪਵਿੱਤਰ ਅਵੇਸਤਾ ਦਾ ਪਾਠ ਕਰਦਾ ਹੈ।

ਘਰ ਵਿਚੋਂ ਦੀਵਾਰ ਵਿਚ ਇਕ ਵਿਸ਼ੇਸ਼ ਪਾੜ ਪਾ ਕੇ ਲਾਸ਼ ਨੂੰ ਬਾਹਰ ਕੱਢਿਆ ਜਾਂਦਾ ਹੈ। ਮਾਤਮੀ ਜਲੂਸ ਵਿਚ ਪੁਰੋਹਿਤ ਜਲੂਸ ਦੇ ਅੱਗੇ ਮੁਰਦੇ ਤੋਂ ਤੀਹ ਕਦਮ ਅਗੇਰੇ ਹੋ ਕੇ ਤੁਰਦੇ ਹਨ। ਉਨ੍ਹਾਂ ਦੇ ਰਿਸ਼ਤੇਦਾਰ ਅਤੇ ਸਨੇਹੀ ਸਫੈਦ ਬਸਤਰ ਪਹਿਨ ਕੇ ਤੁਰਦੇ ਹਨ।

ਦੂਜੇ ਧਰਮਾਂ ਨਾਲੋਂ ਵੱਖ ਕਰਨ ਵਾਲੀ ਇਕ ਵਿਸ਼ੇਸ਼ ਰਸਮ ਮੁਰਦੇ ਦੇ ਨਿਪਟਾਰੇ ਸੰਬੰਧੀ ਹੈ। ਇਹ ਰਸਮ ਇਸ ਵਿਸ਼ਵਾਸ ਉੱਤੇ ਆਧਾਰਿਤ ਹੈ ਕਿ ਮਿੱਟੀ ਅਤੇ ਪਾਣੀ ਮੁਰਦੇ ਦੇ ਮਾਸ ਨਾਲ ਦੁਰਗੰਧਤ ਨਹੀਂ ਕੀਤੇ ਜਾਣੇ ਚਾਹੀਦੇ। ਮੁਰਦੇ ਦੇ ਨਿਪਟਾਰੇ ਲਈ ਬਣਾਇਆ ਗਿਆ ਸਾਧਨ, ਜਿਸ ਨੂੰ 'ਦੱਖਮ' ਜਾਂ ਟਾਵਰ ਆਫ਼ ਸਾਈਲੈਂਸ ਕਿਹਾ ਜਾਦਾ ਹੈ, ਪੱਥਰ ਦੇ ਫਰਸ਼ ਅਤੇ ਪੱਥਰ ਜਾਂ ਇੱਟਾਂ ਦੀਆਂ ਗੋਲ ਕੰਧਾਂ ਦਾ ਉਸਾਰਿਆ ਗਿਆ ਹੁੰਦਾ ਹੈ। ਆਦਮੀਆਂ, ਔਰਤਾਂ ਅਤੇ ਬੱਚਿਆਂ ਲਈ ਵੱਖ ਵੱਖ ਟੋਏ ਤਿਆਰ ਹੁੰਦੇ ਹਨ। ਟਾਵਰ ਆਫ਼ ਸਾਈਲੈਂਸ ਦੀ ਉਸਾਰੀ ਸਮੇਂ ਕਈ ਰਸਮਾਂ ਕੀਤੀਆਂ ਜਾਂਦੀਆਂ ਹਨ। ਉਨ੍ਹਾਂ ਥਾਵਾਂ ਤੇ ਜਿਥੇ ਪਾਰਸੀਆਂ ਦੀ ਗਿਣਤੀ ਥੋੜ੍ਹੀ ਹੈ, ਮੁਰਦੇ ਸਰੀਰਾਂ ਨੂੰ ਸਿੱਕੇ ਦੇ ਕਫ਼ਨਾਂ ਵਿਚ ਜਾਂ ਜ਼ਮੀਨ ਹੇਠ ਪੱਥਰ ਦੇ ਟੋਇਆਂ ਵਿਚ ਸੀਲਬੰਦ ਕੀਤਾ ਜਾਂਦਾ ਹੈ।

ਮ੍ਰਿਤਕ ਸਰੀਰ ਦੱਖਣ ਵਿਚ ਲਿਜਾ ਕੇ ਟੋਏ ਵਿਚ ਰੱਖ ਦਿੱਤਾ ਜਾਦਾ ਹੈ। ਜਦੋਂ ਮੁਰਦੇ ਨੂੰ ਉਥੇ ਲਿਆਉਣ ਵਾਲੇ ਵਿਅਕਤੀ ਉਥੋਂ ਚਲੇ ਜਾਂਦੇ ਹਨ ਤਾਂ ਕੰਧਾਂ ਉਤੇ ਬੈਠੀਆਂ ਗਿੱਧਾਂ ਆ ਝੁਰਮਟ ਪਾਉਂਦੀਆਂ ਹਨ ਅਤੇ ਥੋੜ੍ਹੇ ਸਮੇਂ ਵਿਚ ਮਾਸ ਖਾ ਜਾਂਦੀਆਂ ਹਨ। ਕੁਝ ਦਿਨਾਂ ਮਗਰੋਂ ਸੇਵਾਦਾਰ ਟਾਵਰ ਵਿਚ ਵੜਦੇ ਹਨ ਅਤੇ ਸੁੱਕੇ ਪਿੰਜਰ ਨੂੰ ਟਾਵਰ ਆਫ਼ ਸਾਈਲੈਂਸ ਵਿਚਲੇ ਖੂਹ ਵਿਚ ਸੁੱਟ ਦਿੰਦੇ ਹਨ।

ਮੌਤ ਮਗਰੋਂ ਕੀ ਵਾਪਰਦਾ ਹੈ? ਪਾਰਸੀ ਵਿਸ਼ਵਾਸ ਅਨੁਸਾਰ ਆਤਮਾ ਤਿੰਨ ਦਿਨ ਆਪਣੇ ਘਰ ਦੇ ਦੁਆਲੇ ਚੱਕਰ ਲਾਉਂਦੀ ਰਹਿੰਦੀ ਹੈ ਅਤੇ ਉਸ ਦਿਨ ਮਰਗੋਂ ਨਿਰਨੇ (Judgement) ਲਈ ਉੱਠ ਜਾਂਦੀ ਹੈ। ਮਨੁੱਖ ਆਪਣੇ ਨਾਲ ਚੰਗੇ ਬੁਰੇ ਵਿਚਾਰ ਅਤੇ ਕੰਮ ਲੈ ਜਾਂਦਾ ਹੈ। ਮੌਤ ਦੇ ਚੌਥੇ ਦਿਨ ਸਵੇਰ ਵੇਲੇ ਆਤਮਾ ਉਸ ਥਾਂ ਪਹੁੰਚ ਜਾਂਦੀ ਹੈ ਜੋ ਅਗਲੇ ਸੰਸਾਰ ਨਾਲ ਨਰਕ ਦੀ ਖਾਈ ਉੱਤੇ ਇਕ ਪੁਲ ਨਾਲ ਜੁੜੀ ਹੋਈ ਹੈ। ਉਸ ਪੁਲ ਨੂੰ ਚਿਨਵਤ ਪੁਲ (Chinvet Bridge) ਕਿਹਾ ਜਾਂਦਾ ਹੈ। ਇਸ ਥਾਂ ਉਤੇ ਮਨੁੱਖ ਦੇ ਗੁਣਾਂ ਔਗੁਣਾਂ ਦਾ ਜਾਇਜ਼ਾ ਲਿਆ ਜਾਂਦਾ ਹੈ, ਜੇਕਰ ਗੁਣਾਂ (ਨੇਕੀ) ਦਾ ਪਲੜਾ ਭਾਰੀ ਹੋਵੇ ਤਾਂ ਪੁਲ ਦਾ ਚੌੜਾਈ ਵਾਲਾ ਪਾਸਾ ਸਾਹਮਣੇ ਨਜ਼ਰ ਆਉਂਦਾ ਹੈ ਅਤੇ ਆਤਮਾ ਇਸ ਤੋਂ ਸਹਿਜੇ ਹੀ ਪਾਰ ਹੋ ਸਕਦੀ ਹੈ ਪਰ ਜੇਕਰ ਪਾਪਾਂ ਦਾ ਪਲੜਾ ਭਾਰੀ ਹੋਵੇ ਤਾਂ ਪੁਲ ਉਸਤਰੇ ਦੀ ਧਾਰ ਵਾਂਗ ਤੇਜ਼ ਹੈ ਅਤੇ ਆਤਮਾ ਇਸ ਨੂੰ ਪਾਰ ਕਰਦੇ ਸਮੇਂ ਕੱਟੀ ਜਾਂਦੀ ਹੈ ਅਤੇ ਹੇਠਾਂ ਖਾਈ ਵਿਚ ਡਿੱਗ ਪੈਂਦੀ ਹੈ।

ਕਿਹਾ ਜਾਂਦਾ ਹੈ ਕਿ ਨੇਕ ਪੁਰਸ ਦੀ ਆਤਮਾ ਸਵਰਗ ਨੂੰ ਜਾਂਦੀ ਹੈ। ਉਥੇ ਰੂਹਾਂ ਉਸ ਦੀ ਉਡੀਕ ਕਰਦੀਆਂ ਹਨ। ਸਵਰਗ ਨੂੰ ਗੀਤਾਂ ਦਾ ਘਰ, ਸਦੀਵੀਂ ਰੌਸ਼ਨੀ ਦਾ ਘਰ ਅਤੇ ਵੋਹੂਮਾਨਹ ਦਾ ਪਿਆਰਾ ਨਿਵਾਸ ਕਿਹਾ ਗਿਆ। ਇਥੇ ਆਤਮਾ ਸੋਨੇ ਦੇ ਗਲੀਚਿਆਂ ਉੱਤੇ ਆਰਾਮ ਕਰਦੀ ਹੈ।

ਆਮ ਪੁਨਰ ਸੁਰਜੀਤੀ (General Resurrection) ਦਾ ਵਿਚਾਰ ਵੀ ਵੇਖਣ ਵਿਚ ਆਇਆ ਹੈ। ਜਦੋਂ ਅਗਨੀ ਅਤੇ ਢਲਿਆ ਹੋਇਆ ਸਿੱਕਾ ਅੰਤ ਨੂੰ ਬੁਰਾਈ ਉੱਤੇ ਵਿਜੇ ਪ੍ਰਾਪਤ ਕਰ ਲੈਣਗੇ ਤਾਂ ਇਸ ਮਗਰੋਂ ਸਾਰੀ ਬੁਰਾਈ ਜਿਸ ਵਿਚ ਐਂਗ੍ਰਮੈਨਯੂ ਵੀ ਸ਼ਾਮਿਲ ਹੈ, ਪੂਰੀ ਤਰ੍ਹਾਂ ਤਬਾਹ ਹੋ ਜਾਵੇਗੀ ਜਾਂ ਨਰਕ ਕੁੰਡੀ ਵਿਚ ਗਰਕ ਹੋ ਜਾਵੇਗੀ।

ਪਾਰਸੀ ਧਰਮ ਦੇ ਪੁਰੋਹਿਤਾਂ ਅਤੇ ਪ੍ਰਚਾਰਕਾਂ ਵਜੋਂ 'ਮੈਜਾਈ' ਇਸ ਧਰਮ ਦੇ ਇਤਿਹਾਸਕ ਅਧਿਐਨ ਦਾ ਇਕ ਜ਼ਰੂਰੀ ਅੰਗ ਹਨ। ਪਤਾ ਨਹੀਂ ਕਿ ਮੈਜਾਈ ਮੂਲ ਰੂਪ ਵਿਚ ਕਿਹੜੇ ਲੋਕ ਸਨ। ਮੇਦੀਆ ਅਤੇ ਈਰਾਨ ਦੇ ਕੁਝ ਭਾਗਾਂ ਵਿਚ ਉਹ ਪੁਰੋਹਿਤ ਸ਼੍ਰੇਣੀ ਵਜੋਂ ਜਾਣੇ ਜਾਂਦੇ ਸਨ। ਗੈਰ-

ਈਰਾਨੀ ਦੇਸ਼ਾਂ ਜਿਵੇਂ ਕਿ ਅਰਬ, ਈਥੋਪੀਆ ਅਤੇ ਮਿਸਰ ਵਿਚ ਵੀ ਉਨ੍ਹਾਂ ਬਾਬਤ ਪਤਾ ਸੀ। ਉਨ੍ਹਾਂ ਦਾ ਪ੍ਰਭਾਵ ਸਾਰੇ ਏਸ਼ੀਆ ਮਾਈਨਰ ਵਿਚ ਫੈਲ ਚੁੱਕਾ ਸੀ।

ਪੁਰੋਹਿਤ ਸ਼੍ਰੇਣੀ ਦੇ ਤੌਰ ਤੇ ਮੈਜਾਈਆਂ ਨੇ ਪਹਿਲਾਂ ਪਹਿਲਾਂ ਪਾਰਸੀ ਧਰਮ ਦੀ ਵਿਰੋਧਤਾ ਕੀਤੀ ਪਰੰਤੂ ਉਹ ਛੇਤੀ ਹੀ ਇਸ ਨਵੇਂ ਧਰਮ ਦੇ ਕਾਇਲ ਹੋ ਗਏ ਅਤੇ ਇਸ ਨੂੰ ਦੂਰ ਦੂਰ ਤੱਕ ਫੈਲਾਉਣ ਵਿਚ ਸਹਾਈ ਹੋਏ। ਕੁਝ ਵਿਦਵਾਨ ਇਹ ਵੀ ਕਹਿੰਦੇ ਹਨ ਕਿ ਮੈਜਾਈ ਜ਼ਰਤੁਸਤ ਦੇ ਮੁਢਲੇ ਪੈਰੋਕਾਰ ਸਨ ਪਰੰਤੂ ਇਸ ਗੱਲ ਨੂੰ ਕਈ ਵਿਦਵਾਨ ਨਹੀਂ ਮੰਨਦੇ। ਇਸ ਦੀ ਬਜਾਏ ਇਹ ਸੁਝਾਉ ਦਿੱਤਾ ਗਿਆ ਹੈ ਕਿ ਮੈਜਾ ਖਾਨਦਾਨੀ ਪੁਰੋਹਿਤਾਂ ਦੀ ਇਕ ਸ੍ਰੇਣੀ ਸੀ ਜਿਨ੍ਹਾਂ ਨੂੰ ਮੁਸਲਮਾਨਾਂ ਦੀ ਜਿੱਤ ਤੋਂ ਪਹਿਲਾਂ ਈਰਾਨ ਦੇ ਰਾਸ਼ਟਰੀ ਧਰਮ ਦੀ ਜ਼ਿੰਮੇਵਾਰੀ ਸੰਭਾਲੀ ਗਈ ਸੀ।

ਜ਼ਰਤੁਸਤ ਨੇ ਆਪਣਾ ਧਾਰਮਿਕ ਪ੍ਰਚਾਰ ਪੂਰਬੀ ਈਰਾਨ ਤੱਕ ਸੀਮਤ ਰੱਖਿਆ ਸੀ। ਫਾਰਸ ਦੇ ਪੱਛਮੀ ਅੱਧੇ ਹਿੱਸੇ ਵਿਚ ਇਸ ਧਰਮ ਨੂੰ ਫੈਲਾਉਣ ਦਾ ਕਾਰਜ ਮੈਜਾਈ ਲੋਕਾਂ ਨੇ ਨੇਪਰੇ ਚੜ੍ਹਾਇਆ ਹੈ। ਇਹ ਗੱਲ ਆਮ ਮੰਨੀ ਜਾਂਦੀ ਹੈ ਕਿ ਮੁੱਢਲੇ ਐਕੇਮੈਨੀਅਨ ਯੁੱਗ ਵਿਚ ਮੈਜਾਈ ਪੱਛਮ ਵਿਚ ਪਾਰਸੀ ਧਰਮ ਉੱਤੇ ਹਾਵੀ ਹੋ ਗਏ। ਸਸੈਨੀਅਨ ਰਾਜ ਵੇਲੇ ਸਲਤਨਤ ਦੇ ਕਾਰਜਾਂ ਦੀ ਦੇਖ ਭਾਲ ਮੈਜਾਈਆਂ ਦੇ ਹਿੱਸੇ ਆਈ।

ਮੈਜਾਈਆਂ ਨੇ ਪਾਰਸੀ ਧਰਮ ਵਿਚ ਤਿੰਨ ਨਵੇਂ ਤੱਤ ਸ਼ਾਮਲ ਕੀਤੇ। ਇਨ੍ਹਾਂ ਵਿਚ ਮੁਰਦੇ ਨੂੰ ਗਿੱਧਾਂ ਅਤੇ ਕੁੱਤਿਆਂ ਦੇ ਖਾਣ ਲਈ ਨੰਗਾ ਰੱਖਣਾ, ਵਰਜਿਤ ਵਿਆਹਾਂ ਦੀ ਪ੍ਰਥਾ ਦਾ ਵਿਰੋਧ ਅਤੇ ਜਾਨਵਰਾਂ ਸੰਬੰਧੀ ਦਵੈਤਵਾਦੀ ਦ੍ਰਿਸ਼ਟੀਕੋਣ ਅਪਨਾਉਣਾ ਸ਼ਾਮਿਲ ਹਨ। ਇਸ ਅੰਤਮ ਵਿਸ਼ਵਾਸ ਦੇ ਆਧਾਰ ਤੇ ਉਹ ਪਸ਼ੂਆਂ ਨੂੰ ਚੰਗੀਆਂ ਅਤੇ ਬੁਰੀਆਂ ਸ਼੍ਰੇਣੀਆਂ ਵਿਚ ਵੰਡਦੇ ਹਨ। ਮੈਜਾਈ ਸੱਪਾਂ, ਡੱਡੂਆਂ ਆਦਿ ਦੇ ਮਾਰਨ ਨੂੰ ਧਾਰਮਿਕ ਪੱਖੋਂ ਚੰਗਾ ਸਮਝਦੇ ਹਨ। ਮੈਜਾਈ ਉਹ ਲੋਕ ਹਨ ਜਿਨ੍ਹਾਂ ਨੂੰ ਪੂਰਬ ਦੇ ਸਿਆਣੇ ਪੁਰਖ ਕਿਹਾ ਗਿਆ ਹੈ ਅਤੇ ਜਿਨ੍ਹਾਂ ਨੇ ਈਸਾ ਦੇ ਜਨਮ ਦੀ ਭਵਿੱਖਬਾਣੀ ਕੀਤੀ। ਈਸਾਈ ਲੋਕ ਕ੍ਰਿਸਮਿਸ ਦੇ ਦੌਰਾਨ ਹਰ ਸਾਲ ਇਸ ਘਟਨਾ ਨੂੰ ਯਾਦ ਕਰਦੇ ਹਨ।

ਪਾਰਸੀ ਦਰਸ਼ਨ ਨੇਕੀ ਦੇ ਨਾਲ ਨਾਲ ਬਦੀ ਨੂੰ ਸੰਸਾਰ ਦੀ ਇਕ ਅਨਿੱਖੜ ਸ਼ਾਖ ਮੰਨਦਾ ਹੈ। ਅੰਧਕਾਰ ਬਦੀ ਦਾ ਰੂਪ ਹੈ ਤੇ ਚਾਨਣ ਨੇਕੀ ਦਾ। ਰੱਬ ਨੇ ਆਦਮੀ ਨੂੰ ਸਿਰਜਣ ਵੇਲੇ ਇਹ ਸੋਚਿਆ ਸੀ ਕਿ ਸੰਸਾਰ ਵਿਚੋਂ ਬਦੀ ਖਤਮ ਕਰਨ ਲਈ ਇਹ ਮੇਰਾ ਸਹਿਯੋਗੀ ਹੋਵੇਗਾ। ਚਾਨਣ ਤੇ ਹਨੇਰੇ ਦੀ ਸਦੀਵੀ ਟੱਕਰ ਵਿਚੋਂ ਜਿੱਤ ਚਾਨਣ ਦੀ ਹੋਵੇਗੀ। ਮੰਦਰ ਵਿਚ ਪਵਿੱਤਰ ਅਗਨੀ ਹਰ ਵਕਤ ਬਲਦੀ ਰੱਖਣ ਦਾ ਪਿਛੋਕੜ ਵੀ ਸਦੀਵੀ ਰੋਸ਼ਨੀ ਦਾ ਸਤਿਕਾਰ ਕਰਨਾ ਹੈ। ਜ਼ਰਤੁਸ਼ਤ ਆਪਣੇ ਮਿਸ਼ਨ ਵਿਚ ਏਨਾ ਸਪਸ਼ਟ ਸੀ ਕਿ ਉਸਨੇ ਕਿਹਾ – ਬਣਵਾਸ ਦਾ ਰਾਹ ਤਿਆਗੋ ਕਿਉਂਕਿ ਬਣਵਾਸੀ ਬੰਦੇ ਸੰਸਾਰ ਵਿਚ ਨੁਕਸਾਨ ਕਰ ਰਹੀ ਬਦੀ ਵਿਰੁੱਧ ਸੰਘਰਸ਼ ਨਹੀਂ ਕਰਦੇ। ਨਿੱਜ ਵਾਸਤੇ ਕੀਤੀ ਹੋਈ ਰੂਹਾਨੀ ਪ੍ਰਾਪਤੀ ਸਵਾਰਥ ਹੈ। ਸਮਾਜ ਦਾ ਭਲਾ ਕਰੋ ਤਾਂ ਅਹੁਰਾਮਜ਼ਦਾ ਨੂੰ ਚੰਗਾ ਲਗਦਾ ਹੈ। ਰੱਬ ਉਪਰ ਭਰੋਸਾ ਕਰਨ ਤੋਂ ਵੱਡਾ ਖਜ਼ਾਨਾ ਹੋਰ ਕੋਈ ਨਹੀਂ। ਰੱਬ ਵਲ ਲਿਜਾਂਦਾ ਰਸਤਾ ਅਰਦਾਸ ਹੈ। ਅਰਦਾਸ ਤੋਂ ਵਧੀਕ ਕੋਈ ਚੀਜ਼ ਮਨੁੱਖ ਦੀ ਸਹਾਇਤਾ ਨਹੀਂ ਕਰਦੀ। ਰੱਬ ਅਤੇ ਆਕਾਸ਼ ਵਿਚਲੇ ਦੇਵਤੇ ਸਹੀ ਰਸਤੇ ਉਪਰ ਤੁਰਦੇ ਮਨੁੱਖ ਦੀ ਸਹਾਇਤਾ ਕਰਦੇ ਹਨ। ਧਰਤੀ ਉਪਰ ਜਿਹੜੇ ਮਨੁੱਖ ਬਦੀ ਖਿਲਾਫ ਯੁੱਧ ਦਾ ਬਿਗਲ ਵਜਾਉਣਗੇ ਉਹ ਰੱਬ ਦੀ ਅਮਰ ਪਦਵੀ ਵਿਚ ਹਿਸੇਦਾਰ ਹੋਣਗੇ। ਬਦੀ ਕਰਨ ਵਾਲੇ ਬੰਦੇ ਡੂੰਘੇ ਨਰਕ ਵਿਚ ਸੁੱਟੇ ਜਾਣਗੇ ਜਿੱਥੇ ਉਦੋਂ ਤਕ ਸੜਦੇ ਰਹਿਣਗੇ ਜਦੋਂ ਤੱਕ ਰੱਬ ਦੀ ਪਵਿੱਤਰ ਅਗਨੀ ਵਿਚੋਂ ਦੀ ਲੰਘ ਕੇ ਪਵਿੱਤਰ ਨਹੀਂ ਹੋ ਜਾਂਦੇ।

ਪਾਰਸੀ ਧਰਮ ਗ੍ਰੰਥ ਦਾ ਨਾਮ ਜ਼ੰਦ-ਅਵੇਸਤਾ ਹੈ। ਜ਼ੰਦ ਅਤੇ ਅਵੇਸਤਾ ਦੋ ਵੱਖ ਵੱਖ ਗ੍ਰੰਥ ਹਨ ਜਿਨ੍ਹਾਂ ਵਿਚੋਂ ਅਵੇਸਤਾ ਉੱਨਾ ਪੁਰਾਣਾ ਹੈ ਜਿੰਨਾ ਜ਼ਰਤੁਸ਼ਤ, ਪਾਰਸੀ ਪੈਗ਼ੰਬਰ। ਜ਼ੰਦ ਉਸ ਦਾ ਟੀਕਾ ਹੈ। ਸਮਾਂ ਪਾ ਕੇ ਇਹ ਟੀਕਾ ਵੀ ਇਕ ਸੁਤੰਤਰ ਧਰਮ ਗ੍ਰੰਥ ਵਾਂਗ ਪਵਿੱਤਰ ਹੋ ਗਿਆ।

ਅਵੇਸਤਾ, ਪਹਿਲਵੀ ਭਾਸ਼ਾ ਵਿਚ ਹੈ। ਗਾਥਾਵਾਂ ਦੀ ਭਾਸ਼ਾ ਦਾ ਨਾਮ ਨਹੀਂ ਮਿਲਦਾ, ਪਰ ਇਹ ਭਾਸ਼ਾ ਪਹਿਲਵੀ ਤੋਂ ਬਹੁਤ ਪੁਰਾਣੀ ਸੀ। ਇਸ ਨੂੰ ਅਸੀਂ ਪੁਰਾਤਨ ਪਹਿਲਵੀ ਲਿਖਾਂਗੇ।

ਜ਼ਰਤੁਸ਼ਤ ਦਾ ਸਮਾਂ ਕਈ ਇਤਿਹਾਸਕਾਰ ਤਾਂ ਸਾਢੇ ਅੱਠ ਹਜ਼ਾਰ ਸਾਲ ਪਹਿਲਾਂ ਦਾ ਮਿਥ ਲੈਂਦੇ ਹਨ ਪਰ ਸ਼ਰਧਾਵਸ ਅਜਿਹਾ ਕਰਦਿਆਂ ਉਨ੍ਹਾਂ ਨੂੰ ਪਤਾ ਨਹੀਂ ਲੱਗਦਾ ਕਿ ਉਹ ਇਕ ਇਤਿਹਾਸਕ ਨਾਇਕ ਨੂੰ ਮਿੱਥ ਬਣਾ ਕੇ ਨੁਕਸਾਨ ਕਰ ਰਹੇ ਹਨ। ਅਰਦਸ਼ੀਰ ਫਰਾਮਜੀ ਖਬਰਦਾਰ ਨੇ ਆਪਣੀ ਅੰਗਰੇਜ਼ੀ ਕਿਤਾਬ *ਨਿਊ ਲਾਈਨ ਆਨ ਦੀ ਗਾਥਾਜ਼* ਵਿਚ ਇਹੋ ਸਮਾਂ ਨਿਸ਼ਚਿਤ ਕੀਤਾ ਹੈ ਜੋ ਮੰਨਣਯੋਗ ਨਹੀਂ। ਅਸੀਂ ਡੰਕਨ ਗਰੀਨਲੀਸ ਦੀਆਂ ਤਰੀਕਾਂ ਨੂੰ ਵਧੀਕ ਸਹੀ ਮੰਨ ਕੇ ਅਪਣਾਇਆ ਹੈ, ਦੇਖੋ ਉਸਦੀ ਅੰਗਰੇਜ਼ੀ ਕਿਤਾਬ *ਦੀ ਗਾਸਪਲ ਆਫ ਜ਼ਰਥਸਤਰਾ*। ਹਥਲੀ ਲਿਖਤ ਦਾ ਮਨੋਰਥ ਜ਼ਰਤੁਸ਼ਤ ਦਾ ਸਮਾਂ ਨਿਸ਼ਚਿਤ ਕਰਨਾ ਨਹੀਂ ਹੈ, ਇਸ ਲਈ ਸੰਖੇਪ ਵਿਚ ਇੱਥੇ ਦੱਸਣਾ ਜ਼ਰੂਰੀ ਹੈ। ਸੱਤਵੀਂ ਸਦੀ ਈਸਵੀ ਵਿਚ ਸੀਰੀਆ ਦੇ ਇਕ ਈਸਾਈ ਪਾਦਰੀ ਥਿਓਡਰ ਬਰਖੋਨੀ ਨੇ ਲਿਖਿਆ, 'ਜ਼ਰਤੁਸ਼ਤ ਯਸ਼ੂ ਮਸੀਹ ਤੋਂ 628 ਸਾਲ ਸੱਤ ਮਹੀਨੇ ਪਹਿਲਾਂ ਹੋਏ।' ਇਸ ਸਟੇਟਮੈਂਟ ਨੂੰ ਆਧਾਰ ਮੰਨੀਏ(ਇਸ ਤੋਂ ਪੁਰਾਣਾ ਠੋਸ ਲਿਖਤੀ ਆਧਾਰ ਹੋਰ ਹੈ ਵੀ ਨਹੀਂ), ਤਾਂ ਇਸ ਪਾਰਸੀ ਪੈਗ਼ੰਬਰ ਦਾ ਸਮਾਂ ਮਈ 628 ਪੂਰਬ ਈਸਾ ਬਣਦਾ ਹੈ। ਇਹੀ ਉਹ ਸਮਾਂ ਹੈ ਜਦੋਂ ਪੈਗ਼ੰਬਰ ਦੇ ਮੱਤ ਦਾ ਪਰਚਾਰ ਜੋਬਨ ਤੇ ਸੀ। ਇਸੇ ਸਮੇਂ ਅਵੇਸਤਾ ਦਾ ਪ੍ਰਕਾਸ਼ ਹੋਇਆ।

ਪੈਗ਼ੰਬਰ ਨੇ ਅਵੇਸਤਾ ਦੀਆਂ 21 ਪੋਥੀਆਂ ਆਪਣੇ ਮੁਰੀਦ ਜਮਾਸਪ ਰਾਹੀਂ ਕਲਮਬੰਦ ਕਰਵਾਈਆਂ। ਸਾਖੀ ਦਸਦੀ ਹੈ ਕਿ ਬਲਦਾਂ ਦੀਆਂ ਬਾਰਾਂ ਹਜ਼ਾਰ ਖੱਲਾਂ ਉਪਰ ਸੁਨਹਿਰੀ ਅੱਖਰਾਂ ਨਾਲ 591 ਪੂ.ਈ. ਵਿਚ ਗਾਥਾਵਾਂ ਲਿਖੀਆਂ ਗਈਆਂ। ਬਾਦਸ਼ਾਹ ਵਿਸ਼ਤਾਸਪ ਨੇ ਦੋ ਕਾਪੀਆਂ ਮਹਿਲ ਵਾਸਤੇ ਤਿਆਰ ਕਰਵਾਈਆਂ ਜਿਨ੍ਹਾਂ ਵਿਚੋਂ ਇਕ ਸ਼ਾਹੀ ਲਾਇਬਰੇਰੀ ਵਿਚ ਰੱਖੀ ਗਈ। 330 ਪੂ. ਈ. ਵਿਚ ਜਦੋਂ ਸਿਕੰਦਰ ਨੇ ਈਰਾਨ ਤੇ ਹਮਲਾ ਕੀਤਾ ਤਦ ਇਹਨਾਂ ਗ੍ਰੰਥਾਂ ਨੂੰ ਅੱਗ ਲਾ ਦਿੱਤੀ। ਇਸ ਤੋਂ ਪਹਿਲਾਂ ਪਵਿੱਤਰ ਗ੍ਰੰਥਾਂ ਦੇ ਉਤਾਰੇ ਏਸ਼ੀਆ ਵਿਚ ਦੂਰ-ਦੂਰ ਤਕ ਭੇਜੇ ਜਾ ਚੁੱਕੇ ਸਨ।

ਅਰਦਸ਼ੀਰ ਫਰਾਮਜੀ ਖਬਰਦਾਰ ਨੇ ਦੋਵਾਂ ਭਾਸ਼ਾਵਾਂ ਦੀਆਂ ਧੁਨੀਆਂ ਦਾ ਅਧਿਐਨ ਕਰਦਿਆਂ ਦੱਸਿਆ ਹੈ ਕਿ :

(1) ਵੈਦਿਕ 'ਘ', 'ਧ' ਅਤੇ 'ਭ' ਦੀ ਥਾਂ ਗਾਥਾਵਾਂ ਵਿਚ 'ਗ', 'ਦ' ਅਤੇ 'ਬ' ਧੁਨੀਆਂ ਕ੍ਰਮਵਾਰ ਆਈਆਂ ਹਨ। ਗਾਥਾਵਾਂ ਵਿਚ 'ਭ' ਦੀ ਥਾ 'ਵ' ਧੁਨੀ ਹੈ।

(2) ਵੈਦਿਕ 'ਚ' ਦੀ ਥਾਂ ਪਾਰਸੀ ਗ੍ਰੰਥਾਂ ਵਿਚ 'ਕ' ਧੁਨੀ ਹੈ, ਪਸ਼ਚਾਤ ਨੂੰ ਪਸਕਾਤ ਲਿਖਿਆ ਹੈ।

(3) ਵੈਦਿਕ ਭਾਸ਼ਾ ਵਿਚ 'ਜ਼' ਦੀ ਧੁਨੀ ਨਹੀਂ। ਪਹਿਲਵੀ ਵਿਚ ਜਜੰਤਿ ਨੂੰ ਜ਼ਜ਼ੇਂਤਿ ਲਿਖਿਆ ਹੈ ਜਿਹਵਾ(ਜੀਭ) ਨੂੰ ਹਿਜ਼ਵਾ(ਇਸੇ ਤੋਂ ਫਾਰਸੀ ਹਿਫਜ਼ ਬਣ ਗਿਆ, ਜ਼ਬਾਨੀ ਯਾਦ ਕਰਨਾ)।

(4) ਵੈਦਿਕ ਦੂ ਪਹਿਲਵੀ ਵਿਚ 'ਕਸ' ਜਾਂ 'ਜ਼ਦ' ਹੋ ਜਾਂਦਾ ਹੈ। ਦਦ੍ਵਿ ਨੂੰ ਦਜ਼ਦੀ ਲਿਖਿਆ ਹੈ।

(5) 'ਗਯ' ਧੁਨੀ ਦੀ ਥਾਂ 'ਸਨਾ' ਸ਼ਬਦ ਲਿਖਦੇ ਹਨ - ਸੰਸਕ੍ਰਿਤ ਯਗਯ ਪਹਿਲਵੀ ਵਿਚ ਯਾਸਨਾ ਹੋ ਗਿਆ।

(6) ਵੈਦਿਕ 'ਸ਼' ਦੀ ਧੁਨੀ ਗਾਥਾਵਾਂ ਵਿਚ ਸਾਦਾ ਸੱਸਾ ਹੈ।

(7) ਵੈਦਿਕ 'ਕਸ਼ੈ', ਗਾਥਾਵਾਂ ਵਿਚ 'ਜ਼ਦ' ਹੈ, ਚਕਸ਼ਸ ਨੂੰ ਚਜ਼ਦਜ਼, ਦਕਸ਼ ਨੂੰ ਦਜ਼ਦ ਲਿਖਿਆ ਹੈ।

(8) ਸ਼ਬਦ ਦੇ ਅਖੀਰ ਵਿਚ ਸਿਹਾਰੀ ਅਤੇ ਔਂਕੜ ਲਘੂ ਧੁਨੀਆਂ ਨੂੰ ਪਹਿਲਵੀ ਵਿਚ ਦੀਰਘ ਧੁਨੀਆਂ, ਬਿਹਾਰੀ ਅਤੇ ਦੁਲੈਂਕੜ ਬਣਾ ਦਿੱਤਾ ਜਾਂਦਾ ਹੈ। ਪੰਜਾਬੀ ਦਾ ਵੀ ਇਹੋ ਸੁਭਾਅ ਹੈ। ਸ਼ਬਦ ਦੇ ਅਖੀਰਲੇ ਅੱਖਰ ਦੀ ਲਘੂ ਧੁਨੀ ਜਾਂ ਉਡਾ ਦਿੱਤੀ ਜਾਂਦੀ ਹੈ ਜਾਂ ਦੀਰਘ ਬਣਾ ਦਿੱਤੀ ਜਾਂਦੀ ਹੈ,

ਲਘੁ-ਰੂਪ ਨਹੀਂ ਰਹਿਣ ਦਿੱਤਾ ਜਾਂਦਾ ਜਿਵੇਂ ਸੰਸਕ੍ਰਿਤ ਸ਼ਬਦ ਸਾਧੁ ਨੂੰ ਪੰਜਾਬੀ ਵਿਚ ਸਾਧ ਲਿਖਦੇ ਹਾਂ ਜਾਂ ਸਾਧੂ, ਕਵਿ ਨੂੰ ਕਵੀ, ਰਵਿ ਨੂੰ ਰਵੀ, ਸਤਿ ਨੂੰ ਸੱਤ।

ਪਾਰਸੀ ਮੱਤ ਬਹੁਤਾ ਗੁੰਝਲਦਾਇਕ ਨਹੀਂ। ਸਾਦਗੀ ਇਸ ਦਾ ਗਹਿਣਾ ਹੈ। ਇਸ ਵਿਚ ਬਹੁਤਾ ਧਿਆਨ ਆਚਰਣ ਉਸਾਰੀ ਵੱਲ ਦਿੱਤਾ ਗਿਆ ਹੈ। ਉੱਚਾ ਇਖਲਾਕ ਅਤੇ ਵਾਹਿਗੁਰੂ ਦੀ ਪੂਜਾ ਇਸਦੇ ਮੁੱਖ ਸਿਧਾਂਤ ਹਨ।

ਇਸ ਮੱਤ ਅਨੁਸਾਰ ਸੰਸਾਰ ਵਿਚ ਦੋ ਸ਼ਕਤੀਆਂ ਕੰਮ ਕਰਦੀਆਂ ਹਨ। ਇੱਕ ਨੇਕ-ਸ਼ਕਤੀ ਹੈ ਅਤੇ ਦੂਜੀ ਬਦ-ਸ਼ਕਤੀ। ਨੇਕ-ਸ਼ਕਤੀ ਦੀ ਪ੍ਰਤੀਨਿਧਤਾ ਅਹੁਰਾਮਾਜ਼ਦਾ ਨਾਂ ਦਾ ਦੇਵਤਾ ਕਰਦਾ ਹੈ ਜੋ ਨੂਰ ਦਾ ਦੇਵਤਾ ਹੈ। ਇਸ ਦੇਵਤੇ ਦੇ ਛੇ ਗੁਣ ਹਨ ਜੋ ਸੱਚ, ਰਹਿਮ, ਦਿਆਲਤਾ, ਤੰਦਰੁਸਤੀ ਆਦਿ ਵਿਚ ਪ੍ਰਗਟ ਹੁੰਦੇ ਹਨ।

ਦੂਜੇ ਬੰਨੇ ਐਂਗਰਾ-ਮੈਨਯੂ ਬਦੀ ਦਾ ਮਾਲਕ ਹੈ ਅਤੇ ਇਸ ਧ੍ਰੋਹੀ-ਰੂਹ ਦੀ ਪ੍ਰਤਿਨਿਧਤਾ ਰਾਖਸ਼ਾਂ ਦੁਆਰਾ ਕੀਤੀ ਜਾਂਦੀ ਹੈ।

ਆਰੰਭ ਵਿੱਚ ਤਾਂ ਸ਼ਕਤੀ ਦਾ ਭੇਦਭਾਵ ਬਣਿਆ ਰਹਿੰਦਾ ਹੈ ਪਰੰਤੂ ਬਾਅਦ ਵਿਚ ਨੇਕੀ ਬਦੀ ਉਤੇ ਜਿੱਤ ਪ੍ਰਾਪਤ ਕਰਕੇ ਅਭੇਦਭਾਵ ਵਿਚ ਬਦਲ ਜਾਂਦੀ ਹੈ। ਸੰਸਾਰ ਵਿਚ ਇਨ੍ਹਾਂ ਸ਼ਕਤੀਆਂ ਦੇ ਯੁੱਧ ਵਿਚ ਮਨੁੱਖ ਕਿਸੇ ਨਾ ਕਿਸੇ ਪੱਖੋਂ ਸ਼ਾਮਿਲ ਹਨ। ਨੇਕੀ ਦਾ ਪੱਖ ਪੂਰਣ ਵਾਲਾ ਮਨੁੱਖ ਅਹੁਰਾਮਾਜ਼ਦਾ ਦੀ ਸੇਵਾ ਵਿਚ ਲਗਿਆ ਹੋਇਆ ਅੰਤ ਵਿਚ ਸਿੱਧਾ ਸਵਰਗ ਵਿਚ ਜਾਂਦਾ ਹੈ। ਅਹਿਰੀ-ਮਾਨ ਦੀ ਧ੍ਰੋਹੀ ਰੂਹ ਦਾ ਪੱਖ ਪੂਰਣ ਵਾਲਾ ਅਰਥਾਤ ਭੈੜੇ ਕੰਮ ਕਰਨ ਵਾਲਾ ਮਨੁੱਖ ਜਾਂ ਤਾਂ ਸਿੱਧਾ ਨਰਕ ਵਿਚ ਜਾਂਦਾ ਹੈ ਜਾਂ ਫਿਰ ਕਿਸੇ ਅਜਿਹੀ ਅਵਸਥਾ ਵਿਚ ਜਾਂਦਾ ਹੈ ਜਿਥੇ ਉਸਦਾ ਸੁਧਾਰ ਹੋ ਸਕੇ।

ਅਹੁਰਾਮਾਜ਼ਦਾ ਦੀ ਸੇਵਾ ਦਾ ਭਾਵ ਉਸਦੇ ਗੁਣ-ਗਾਣ ਕਰਨਾ ਨਹੀਂ ਸਗੋਂ ਉਸਦੀ ਜਿੱਤ ਲਈ ਕੰਮ ਕਰਨਾ ਹੈ। ਇਸ ਪ੍ਰਕਾਰ ਜ਼ਰਤੁਸ਼ੀ ਮੱਤ ਧਰਮ-ਯੁੱਧ ਦਾ ਹਾਮੀ ਹੈ। ਧਰਮ-ਯੁੱਧ ਦਾ ਭਾਵ ਉਹ ਸਭ ਨੇਕ ਕੰਮ ਕਰਨੇ ਹਨ ਜੋ ਜੀਵਨ ਨੂੰ ਹੋਰ ਸਦਾਚਾਰਕ ਅਤੇ ਲਾਹੇਵੰਦ ਬਣਾਉਣ ਵਿਚ ਸਹਾਇਕ ਹੁੰਦੇ ਹਨ। ਇਸ ਅਨੁਸਾਰ ਸੱਚ ਬੋਲਣਾ, ਗਊ ਰਖਿਆ ਕਰਨੀ, ਜੀਵ ਹਿੰਸਾ ਨਾ ਕਰਨੀ, ਮੰਦੇ ਕਰਮਾਂ ਤੋਂ ਬਚਣਾ ਆਦਿ ਸਾਰੇ ਚੰਗੇ ਅਸੂਲ ਹਨ।

ਇਸ ਧਰਮ ਦੇ ਮੰਨਣ ਵਾਲੇ ਇੱਕ ਪਰਮਾਤਮਾ ਦੀ ਹੋਂਦ ਵਿਚ, ਸਵਰਗ-ਨਰਕ ਵਿਚ ਅਗਨੀ-ਪੂਜਾ ਵਿਚ ਵਿਸ਼ਵਾਸ ਰੱਖਦੇ ਹਨ। ਇਹ ਧਰਮ ਨਿਸ਼ਚਿਤ ਤੌਰ ਤੇ ਇਰਾਨ ਵਿਚ ਪਰਚਲਿਤ ਬਹੁਦੇਵਵਾਦ ਦਾ ਵਿਰੋਧੀ ਸੀ। ਇਕ ਰੱਬ ਦੀ ਹੋਂਦ ਵਿਚ ਯਕੀਨ ਅਤੇ ਨੈਤਿਕਤਾ ਤੇ ਜੋਰ, ਸਭਿਆਚਾਰ ਅਤੇ ਸਭਿਅਤਾ ਦਾ ਵਿਕਾਸ ਵਿਚ ਯਕੀਨ ਰਖਾਉਣ ਵਾਲਾ ਉਚ ਧਰਮ ਸੀ ਅਤੇ ਅੱਜ ਵੀ ਇਸ ਧਰਮ ਦਾ ਅਸਰ ਯਹੂਦੀ-ਮੱਤ ਉਤੇ ਪ੍ਰਤੱਖ ਦੇਖਿਆ ਜਾ ਸਕਦਾ ਹੈ।

ਇਰਾਨੀ ਲੋਕਾਂ ਕੋਲ ਪਹਿਲਾਂ ਪਹਿਲ ਬਹੁਤ ਧਰਮ ਗ੍ਰੰਥ ਸਨ। ਇਹ ਵੇਦਾਂ ਵਾਂਗ ਸਨ ਅਤੇ ਇਨ੍ਹਾਂ ਨੂੰ ਅਵੇਸਤਾ ਕਿਹਾ ਜਾਂਦਾ ਸੀ। ਬਾਅਦ ਵਿਚ ਇਸ ਨੂੰ ਅਵਿਸਤਾਕ ਜਾਂ ਪਾਜ਼ੰਦ ਅਵਿਸਤਾਕ ਕਿਹਾ ਜਾਣ ਲੱਗਾ। ਵਿਦਵਾਨ 'ਅਵਿਸਤਾਕ' ਸ਼ਬਦ ਦੀ ਉਤਪਤੀ ਪੁਰਾਤਨ ਸ਼ਬਦ 'ਉਪਾਸਤਾ' ਤੋਂ ਹੋਈ ਦਸਦੇ ਹਨ ਜਿਸਦਾ ਅਰਥ 'ਆਧਾਰ' ਅਥਵਾ 'ਆਧਾਰ ਪੁਸਤਕ' ਹੈ। ਜਦੋਂ ਪਹਿਲਵੀ ਭਾਸ਼ਾ ਜ਼ਿਆਦਾ ਪ੍ਰਚਿਲਤ ਹੋ ਗਈ ਤਾਂ ਇਨ੍ਹਾਂ ਨੂੰ ਅਵਿਸਤਾਕ-ਉਤ-ਜ਼ੰਦ ਕਿਹਾ ਗਿਆ। ਸ਼ਬਦ ਜ਼ੰਦ ਦਾ ਭਾਵ 'ਭਾਸ਼' ਜਾਂ 'ਟੀਕਾ' ਤੋਂ ਲਿਆ ਜਾਂਦਾ ਹੈ ਜਿਸ ਦਾ ਅਰਥ ਵਰਤਮਾਨ ਸਮੇਂ ਵਿਚ ਪਾਰਸੀਆਂ ਦੇ ਮੂਲ ਅਵੇਸਥਾ-ਗ੍ਰੰਥ ਦਾ ਪਹਿਲਵੀ-ਭਾਸ਼ਾ ਵਿਚ ਅਨੁਵਾਦ ਜਾਂ ਭਾਸ਼ ਹੈ।

ਅਵੇਸਤਾ ਅਥਵਾ ਜ਼ੰਦ-ਆਵੇਸਤਾ ਜਿਸ ਰੂਪ ਵਿਚ ਪ੍ਰਾਪਤ ਹੈ ਇਹ ਇੱਕ ਗ੍ਰੰਥ ਨਹੀਂ ਬਲਕਿ ਕਈ ਗ੍ਰੰਥਾਂ ਦਾ ਸਮੂਹ ਹੈ। ਕੋਈ ਵੀ ਇਕ ਗ੍ਰੰਥ ਆਪਣੇ ਆਪ ਵਿਚ ਪੂਰਣ ਨਹੀਂ। ਜੋ ਕੁਝ ਵੀ ਅੰਸ਼ਿਕ ਰੂਪ ਵਿਚ ਪ੍ਰਾਪਤ ਹੈ ਇਸ ਨੂੰ ਦੋ ਮੁਖ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ।

(1) ਅਵੇਸਤਾ

(2) ਖੋਰਦ ਅਵੇਸਤਾ

ਅਵੇਸਤਾ ਦਾ ਭਾਵ ਮੂਲ ਜਾਂ ਵੱਡੀ ਆਵੇਸਤਾ ਹੈ ਅਤੇ ਖੋਰਦ-ਅਵੇਸਤਾ ਦਾ ਭਾਵ ਛੋਟੀ ਅਵੇਸਤਾ ਹੈ। ਅਵੇਸਤਾ ਵਿੱਚ ਮੁੱਖ ਤਿੰਨ ਗ੍ਰੰਥ ਸ਼ਾਮਿਲ ਹਨ :

(1) ਯਾਸਨਾ : ਇਸ ਵਿਚ ਗਾਥਾਵਾਂ ਦਾ ਸਮੂਹ ਅਤੇ ਸ਼ਲੋਕ, ਧਾਰਮਿਕ ਰਸਮਾਂ ਹਨ।
(2) ਵਿਸਪਰਦ : ਇਸ ਵਿਚ ਕਰਮ ਕਾਂਡ, ਅਰਦਾਸਾਂ ਆਦਿ ਹਨ।
(3) ਵੈਨਦੀਦਾਦ : ਇਹ ਨੈਤਿਕ ਨਿਯਮਾਂ, ਕਾਨੂੰਨਾ ਅਤੇ ਮਿਥਿਹਾਸਿਕ ਕਹਾਣੀਆਂ ਦਾ ਸੰਗ੍ਰਿਹਿ ਹੈ।

ਖੋਰਦ ਅਵੇਸਤਾ ਅਰਥਾਤ ਲਘੂ ਆਵੇਸਤਾ ਵਿਚ ਯਾਸਤ ਅਤੇ ਅਰਦਾਸਾਂ ਆਮ ਜਨਤਾ ਵਿਚ ਪ੍ਰਚਲਿਤ ਹਨ ਜੋ ਆਪਣੇ ਇਸ਼ਟ ਦੀ ਉਸਤਤੀ ਲਈ ਪ੍ਰਯੋਗ ਕਰਦੇ ਹਨ।

ਜ਼ਰਤੁਸ਼ੀ ਧਰਮ ਦੀਆਂ ਪੁਸਤਕਾਂ ਮੂਲ ਰੂਪ ਵਿਚ ਉਪਨਿਸ਼ਦਾਂ ਵਾਂਗ ਸੰਵਾਦ ਅਰਥਾਤ ਪ੍ਰਸ਼ਨ ਉੱਤਰਾਂ ਦੇ ਰੂਪ ਵਿਚ ਹਨ ਜਿਹਨਾਂ ਵਿਚ ਬਹੁਤੇ ਥਾਵੀਂ ਮਹਾਤਮਾ ਜ਼ਰਤੁਸ਼ਤ ਅਹੁਰਾਮਾਜ਼ਦਾ ਕੋਲੋਂ ਸਵਾਲ ਪੁੱਛਦਾ ਹੈ ਅਤੇ ਅਹੁਰਾਮਾਜ਼ਦਾ ਉਨ੍ਹਾਂ ਦਾ ਉੱਤਰ ਦਿੰਦਾ ਹੈ। ਇਨ੍ਹਾਂ ਉੱਤਰਾਂ ਦੇ ਆਧਾਰ ਤੇ ਜ਼ਰਤੁਸ਼ੀ ਧਰਮ ਦਾ ਨੈਤਿਕ, ਸਮਾਜਿਕ ਅਤੇ ਪੂਜਨ ਪੱਧਤੀ ਆਦਿ ਦਾ ਧਾਰਮਿਕ ਰੂਪ ਸਪਸ਼ਟ ਹੁੰਦਾ ਹੈ। ਬਾਕੀ ਥਾਵੀਂ ਜ਼ਰਤੁਸ਼ਤ ਅਤੇ ਉਸਦੇ ਹੋਰ ਅਨੁਆਈਆਂ ਦੁਆਰਾ ਅਹੁਰਾ-ਮਾਜ਼ਦਾ ਵਿਚ ਵਿਸ਼ਵਾਸ ਪ੍ਰਗਟ ਕੀਤਾ ਗਿਆ ਹੈ ਜਾਂ ਉਸਦੀ ਉਸਤਤੀ ਕੀਤੀ ਗਈ ਹੈ।

**ਯਾਸਨਾ :**

ਆਵੇਸਤਾ ਦੇ ਸ਼ਬਦ 'ਯਾਸਨਾ' ਦਾ ਅਰਥ ਬਲੀ-ਯੱਗ ਜਾਂ ਪੂਜਾ ਹੈ। ਇਸ ਵਿਚ ਪੂਜਾ-ਪਾਠ ਅਤੇ ਕਰਮ ਕਾਂਡ ਸੰਬੰਧੀ ਪਾਕ ਨਿਯਮ ਦਿਤੇ ਹਨ ਜੋ ਕਿ ਪੁਜਾਰੀ ਯੱਗ ਆਦਿ ਕਰਨ ਸਮੇਂ ਵਰਤਦੇ ਹਨ।

ਯਾਸਨਾ ਵਿਚ 72 ਅਧਿਆਇ ਹਨ। ਮੂਲ ਰੂਪ ਵਿਚ ਇਹ ਕਾਵਿਕ ਰਚਨਾ ਹੈ ਜਿਸ ਵਿਚ ਪਰਮਾਤਮਾ ਦੀ ਪ੍ਰਸ਼ੰਸਾ ਤੇ ਅਰਦਾਸ ਦੇ ਨਾਲ ਨਾਲ ਗਾਥਾਵਾਂ ਵੀ ਸ਼ਾਮਿਲ ਹਨ। ਅਧਿਆਇ 1-27 ਇਸ ਦਾ ਪਹਿਲਾ ਭਾਗ ਹੈ ਜੋ ਕਿ ਅਹੁਰਾਮਾਜ਼ਦਾ ਅਤੇ ਯਜਤਾਸ ਦੀ ਉਸਤਤੀ ਨਾਲ ਸ਼ੁਰੂ ਹੁੰਦਾ ਹੈ। ਇਸ ਵਿਚ ਪਵਿੱਤਰ ਜਲ (Zoathra) ਅਤੇ ਬਰੇਸਮਾਨ (Bundle of Sacred twigs) ਤਿਆਰ ਕਰਨ ਸਮੇਂ ਮੰਤਰ ਪੜ੍ਹੇ ਜਾਂਦੇ ਹਨ। ਪਵਿੱਤਰ ਰੋਟੀ ਦਰਾਓਨਾ ਤਿਆਰ ਕਰਨ ਅਤੇ ਭੇਟਾ ਕਰਨ ਸਮੇਂ ਵੀ ਇਸ ਦੇ ਸਲੋਕ ਉਚਾਰੇ ਜਾਂਦੇ ਹਨ।

ਧਰਮ-ਗ੍ਰੰਥ ਦਾ ਇਹ ਹਿੱਸਾ ਜ਼ਰਤੁਸ਼ੀ ਧਰਮ ਦਾ ਸਾਰ-ਤੱਤ ਮੰਨਿਆ ਜਾਂਦਾ ਹੈ। ਇਸ ਦੇ ਸਲੋਕਾਂ ਵਿਚ ਨੇਕੀ ਦੇ ਦੇਵਤਾ ਦੀ ਪ੍ਰਤਿਸ਼ਠਾ ਕਰਕੇ ਸ਼ਰਧਾ ਨਾਲ ਉਸਦਾ ਧਿਆਨ ਧਰਕੇ ਉਸਦੀ ਉਸਤਤੀ ਕੀਤੀ ਜਾਂਦੀ ਹੈ। ਬਦੀ ਦੇ ਦਾਨਵਾਂ ਤੋਂ ਬਚਣ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ। ਨੇਕੀ ਦੇ ਦੇਵਤਾ ਅਹੁਰਾਮਾਜ਼ਦਾ ਵਿਚ ਵਿਸ਼ਵਾਸ ਪ੍ਰਗਟ ਕੀਤਾ ਜਾਂਦਾ ਹੈ ਅਤੇ ਧਰਮ ਦੇ ਬਾਨੀ ਦੇ ਹੁਕਮ ਵਿਚ ਚਲਣ ਦੀ ਇੱਛਾ ਦਾ ਇਜ਼ਹਾਰ ਕੀਤਾ ਜਾਂਦਾ ਹੈ। ਇਸ ਪ੍ਰਕਾਰ ਦੇ ਗੁਣ ਗਾਣ ਕਰਕੇ ਪਰਮਾਤਮਾ ਨਾਲ ਸੰਬੰਧ ਸਥਾਪਿਤ ਕੀਤਾ ਜਾਂਦਾ ਹੈ। ਅਰਦਾਸ ਕੀਤੀ ਜਾਂਦੀ ਹੈ ਕਿ ਨੇਕੀ ਦਾ ਦੇਵਤਾ ਇਸਦੇ ਅਨੁਯਾਈਆਂ ਨੂੰ ਨੇਕ ਰਾਹ ਤੇ ਚਲਣ ਦੀ ਸਮਰੱਥਾ ਬਖਸ਼ੇ।

**ਯਾਸਨਾ ਗ੍ਰੰਥ ਵਿਚੋਂ ਨਮੂਨਾ :**

ਮੈਂ ਦੈਂਤਾਂ ਨੂੰ ਖਦੇੜਦਾ ਹਾਂ। ਮੈਂ ਅਹੁਰਾਮਾਜ਼ਦਾ ਨੂੰ ਪੂਜਣ ਵਾਲਾ ਹਾਂ, ਦੈਂਤਾਂ ਦੇ ਉਲਟ ਹਾਂ ਅਤੇ ਭਗਵਾਨ ਮਾਜ਼ਦਾ ਦੀ ਸ਼ਰਧਾ ਵਿਚ ਜੁੜਿਆ ਹਾਂ। ਮੈਂ ਨੇਕੀ ਦੇ ਮਾਲਕ ਅਹੁਰਾਮਾਜ਼ਦਾ ਅਤੇ ਉਸਦੇ ਕਈ ਹੋਰ ਅਮਰ ਕ੍ਰਿਪਾਲੂ ਪੁਰਖਾਂ ਦਾ ਪ੍ਰਸ਼ੰਸਕ ਹਾਂ। ਅਹੁਰਾਮਾਜ਼ਦਾ ਪਾਸ ਨੇਕ ਨਿਹਮਤਾਂ

ਹਨ। ਸਾਰੀ ਨੇਕੀ ਉਸ ਪਵਿੱਤਰ ਸ਼ਾਨ ਵਾਲੇ ਅਤੇ ਨੂਰਾਨੀ ਪੁਰਖ ਦੇ ਸੁਭਾਅ ਦਾ ਗੁਣ ਹੈ। ਸਭ ਚੰਗੀਆਂ ਵਸਤੂਆਂ ਉਸ ਦੀ ਹੀ ਮਲਕੀਅਤ ਹਨ। ਉਸੇ ਦੀ ਕਾਇਨ (Kine) ਹੈ। ਉਸੇ ਦੀ ਆਸ਼ਾ (Asha) ਹੈ ਜਿਸ ਦੀ ਸੰਸਾਰ ਦੇ ਸਾਰੇ ਵਰਤਾਰੇ ਤੇ ਧਾਂਕ ਹੈ। ਤਾਰੇ ਵੀ ਉਸਦੇ ਹਨ ਅਤੇ ਉਸਦੇ ਨੂਰ ਦੇ ਬਸਤਰ ਪਹਿਨੀ ਸਾਰੀਆਂ ਵਸਤੂਆਂ ਸੁਸ਼ੋਭਿਤ ਹਨ।... ਅਤੇ ਮੈਂ ਮਾਜ਼ਦਾ ਮੱਤ ਵਿਚ ਵਿਸ਼ਵਾਸ ਰੱਖਦਾ ਹਾਂ। ਮਾਜ਼ਦਾ ਮੱਤ ਦੀ ਦ੍ਰਿੜ੍ਹ ਬਾਣੀ ਲੜਖੜਾਉਂਦੇ ਅਤੇ ਡੋਲਦੇ ਵਿਅਕਤੀਆਂ ਨੂੰ ਸਥਿਰ ਕਰਦੀ ਹੈ। ਮਾਜ਼ਦਾ ਦਾ ਮੱਤ ਪ੍ਰੇਮ-ਵਿਆਹ ਵਾਂਗ ਹੈ। ਇਹ ਇਕ ਪਾਕ ਸੰਸਥਾ ਹੈ ਅਤੇ ਇਹ ਅਜਿਹਾ ਮੱਤ ਹੈ ਜੋ ਅੱਜ ਤੱਕ ਹੋਂਦ ਵਿਚ ਆਏ ਧਰਮਾਂ ਅਤੇ ਅੱਗੋਂ ਹੋਂਦ ਵਿਚ ਆਉਣ ਵਾਲੇ ਸਭ ਧਰਮਾਂ ਵਿਚੋਂ ਸ੍ਰੇਸ਼ਠ ਅਤੇ ਸੁੰਦਰ ਧਰਮ ਹੈ। ਅਹੁਰਾ ਦਾ ਧਰਮ ! ਜ਼ਰਤੁਸਤ ਦਾ ਨੇਕ ਮਤ !

ਸੰਸਾਰ ਦੀ ਸਾਰੀ ਨੇਕੀ ਮੈਂ ਅਹੁਰਾਮਾਜ਼ਦਾ ਨਾਲ ਜੋੜਦਾ ਹਾਂ ਅਤੇ ਅਜਿਹਾ ਵਿਸ਼ਵਾਸ ਹੀ ਮਾਜ਼ਦਾ-ਪੰਥੀਆਂ ਦਾ ਸਹੀ ਧਰਮ ਹੈ।

**ਗਾਥਾਵਾਂ :**

ਜ਼ਰਤੁਸ਼ੀ ਮੱਤ ਦੇ ਪਵਿੱਤਰ ਗ੍ਰੰਥ ਆਵੇਸਤਾ ਵਿਚ, ਅਧਿਆਇ 28-51, 53, ਗਾਥਾਵਾਂ ਦਾ ਕੇਂਦਰੀ ਸਥਾਨ ਹੈ। ਇਨ੍ਹਾਂ ਦਾ ਰੂਪ ਗੀਤ-ਕਾਵਿ ਹੈ। ਇਹ ਬਹੁਤ ਪੁਰਾਤਨ ਹੈ। ਇਨ੍ਹਾਂ ਦੀ ਰਚਨਾ ਵੀ ਛੇ ਸੌ ਸਾਲ ਈਸਾ-ਪੂਰਵ ਮੰਨੀ ਜਾਂਦੀ ਹੈ। ਇਹ ਜ਼ਰਤੁਸ਼ੀ ਮੱਤ ਦੇ ਨੈਤਿਕ ਪੱਖ ਨੂੰ ਇਸ ਦੇ ਮੂਲ ਆਦਿਵਾਸੀ ਰੂਪ ਦੀ ਸ਼ਾਨ ਪੇਸ਼ ਕਰਦੀਆਂ ਹਨ। ਇਹਨਾਂ ਗਾਥਾਵਾਂ ਵਿਚ ਕਰਮ-ਕਾਂਡ ਅਰਥਾਤ ਪੂਜਾ ਪਾਠ ਆਦਿ ਪੱਧਤੀਆਂ ਦਾ ਉਕਾ ਵਰਨਣ ਨਹੀਂ ਜੋ ਕਿ ਪਿਛੋਂ ਪ੍ਰਚਲਿਤ ਹੋਈਆਂ ਦੱਸੀਆਂ ਜਾਂਦੀਆਂ ਹਨ।

**ਗਾਥਾਵਾਂ ਵਿਚ ਧਰਮ ਦਾ ਸਰੂਪ :**

ਇਨ੍ਹਾਂ ਗਾਥਾਵਾਂ ਵਿਚ ਜ਼ਰਤੁਸ਼ੀ ਮੱਤ ਦੇ ਪੈਗੰਬਰੀ ਆਦੇਸ਼ਾਂ ਅਤੇ ਅੰਗਾਂ ਦਾ ਵਰਨਣ ਆਉਂਦਾ ਹੈ। ਮਹਾਤਮਾ ਜ਼ਰਤੁਸ਼ਤ ਦੇ ਇਲਹਾਮਾਂ ਦਾ ਵਰਨਣ ਹੈ। ਇਨ੍ਹਾਂ ਵਿਚ ਮਨੁੱਖ ਦੇ ਬ੍ਰਹਿਮੰਡੀ ਰੋਲ ਦੀ ਵੀ ਵਿਆਖਿਆ ਕੀਤੀ ਗਈ ਹੈ। ਇਨ੍ਹਾਂ ਅਨੁਸਾਰ ਇਨਸਾਨ ਵੱਲੋਂ ਨੇਕ ਰੂਹ ਦੇ ਉਚ ਆਦਰਸ਼ ਕਾਰਜਾਂ ਵਿਚ ਯੋਗਦਾਨ ਪਾ ਕੇ ਬਦੀ ਦੇ ਦੈਂਤਾਂ ਨੂੰ ਹਰਾਉਣ ਵਿਚ ਯੋਗਦਾਨ ਪਾਉਣਾ ਉਚ ਕਰਤੱਵ ਦੱਸਿਆ ਗਿਆ ਹੈ। ਸੰਸਾਰ ਦੇ ਸਾਰੇ ਜੀਵਾਂ ਵਿਚੋਂ ਮਨੁੱਖ ਹੀ ਇਕ ਅਜਿਹਾ ਜੀਵ ਹੈ ਜੋ ਇਸ ਯੁੱਧ ਵਿਚੋਂ ਇਨ੍ਹਾਂ ਦੋਹਾਂ ਪੱਖਾਂ ਵਿਚੋਂ ਕਿਸੇ ਇਕ ਦੀ ਚੋਣ ਕਰ ਸਕਦਾ ਹੈ ਅਤੇ ਉਹ ਇਸ ਚੋਣ ਦਾ ਪ੍ਰਗਟਾਵਾ ਆਪਣੀ 'ਕਥਨੀ' ਰਾਹੀਂ ਨਹੀਂ ਸਗੋਂ ਆਪਣੇ 'ਕਰਮਾਂ' ਰਾਹੀਂ ਕਰਦਾ ਹੈ। ਜੇਕਰ ਉਹ ਆਪਣੀ ਘਾਲਣਾ ਰਾਹੀਂ ਪਸ਼ੂ ਪਾਲਦਾ ਹੈ, ਧਰਤੀ ਨੂੰ ਖੇਤੀ ਯੋਗ ਬਣਾਉਂਦਾ ਹੈ, ਕਿਤੇ ਰੈਣ ਬਸੇਰਾ ਬਣਾਉਂਦਾ ਹੈ, ਅਤੇ ਸਭਯ ਤਰੀਕੇ ਨਾਲ ਜੀਵਨ ਨਿਰਬਾਹ ਕਰਦਾ ਹੈ ਅਰਥਾਤ ਮਨੁੱਖੀ ਜੀਵਨ ਨੂੰ ਹੋਰ ਸੁੰਦਰ, ਸਭਿਆਚਾਰਕ ਅਤੇ ਸਭਿਅਤਾ ਪੂਰਣ ਬਣਾਉਂਦਾ ਹੈ ਤਾਂ ਨਿਸ਼ਚਿਤ ਤੌਰ ਤੇ ਉਹ ਨੇਕ-ਰੂਹ ਅਹੂਰਾਮਾਜਦਾ ਦਾ ਪੈਰੋਕਾਰ ਹੈ ਅਤੇ ਅੰਤ ਵਿਚ ਸਰਿਸ਼ਟੀ ਦੇ ਇਸ ਉਥਾਨ ਵਿਚ ਹਿਸੇਦਾਰ ਵੱਜੋਂ ਨੇਕ ਨਿਆਮਤਾਂ ਦਾ ਹੱਕਦਾਰ ਬਣ ਜਾਂਦਾ ਹੈ। ਇਸ ਦੇ ਉਲਟ ਜੇਕਰ ਉਹ ਘਟੀਆ ਅਤੇ ਦੁਰਾਚਾਰੀ ਰਾਹ ਅਪਣਾਉਂਦਾ ਵਿਨਾਸ਼ ਦੇ ਰਾਹ ਤੇ ਚਲਦਾ ਜੀਵਨ ਨੂੰ ਹੋਰ ਕੋਝਾ, ਕਰੂਪ ਅਤੇ ਦੁਖਦਾਈ ਬਣਾਉਂਦਾ ਹੈ ਤਾਂ ਉਹ ਸ਼ੈਤਾਨ ਦੇ ਰਾਹ ਤੇ ਚਲਦਾ ਹੈ ਅਤੇ ਅੰਤ ਵਿਚ ਉਸਨੂੰ ਨਰਕ ਪ੍ਰਾਪਤ ਹੁੰਦਾ ਹੈ।

ਇਨ੍ਹਾਂ ਗਾਥਾਵਾਂ ਦੇ ਕਾਵਿ ਰੂਪ ਕਿਤੇ ਸਿੱਧੇ ਨੇਕ-ਰੂਹ ਅਹੂਰਾਮਜ਼ਦਾ ਨੂੰ ਸੰਬੋਧਨ ਕਰਦੇ ਹਨ, ਕਦੇ ਉਸ ਕੋਲੋਂ ਨੇਕ ਰਾਹ ਤੇ ਚਲਣ ਦੀ ਬਖਸ਼ਿਸ਼ ਮੰਗਦੇ ਹਨ, ਉਨ੍ਹਾਂ ਸਭ ਸ਼ਕਤੀਆਂ ਦਾ ਸਹਾਰਾ ਲੈਂਦੇ ਹਨ ਜੋ ਨੇਕ ਰਾਹ ਤੇ ਚਲਣ ਵਿਚ ਸਹਾਇਕ ਹੋਣ। ਇਨ੍ਹਾਂ ਗਾਥਾਵਾਂ ਵਿਚ ਨੇਕ ਰਾਹ ਤੇ ਚਲਣ ਦੇ ਫਲ ਦਾ ਵੀ ਵਰਨਣ ਆਉਂਦਾ ਹੈ ਅਰਥਾਤ ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਨੇਕ

ਰਾਹ ਤੇ ਚਲਣ ਵਾਲੇ ਸਿੱਧੇ ਸਵਰਗ ਵਿਚ ਜਾਂਦੇ ਹਨ ਅਤੇ ਬਦ ਰੂਹਾਂ ਦਾ ਮਾੜਾ ਹਸ਼ਰ ਹੁੰਦਾ ਹੈ ਅਤੇ ਨਰਕ ਦੀ ਪ੍ਰਾਪਤੀ ਹੁੰਦੀ ਹੈ।

**ਅਪਰਾ-ਯਾਸਨਾ** :

ਯਾਸਨਾ ਦਾ ਤੀਜਾ ਹਿੱਸਾ, ਅਧਿਆਇ 52, 57-72, ਅਪਰਾ-ਯਾਸਨਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਵਿਚ ਯਜਤਾਸ ਅਰਥਾਤ ਦੇਵਤਿਆਂ ਦੀ ਉਸਤਤੀ ਹੀ ਕੀਤੀ ਗਈ ਹੈ। ਇਹ ਹਿੱਸਾ ਪਿਛਲੇਰੀ ਯਾਸਨਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

**ਗਾਥਾਵਾਂ ਦਾ ਮੂਲ ਪਾਠ ਇਸ ਪ੍ਰਕਾਰ ਹੈ :**

ਜ਼ਰਤੁਸਤ ਨੇ ਕੁਦਰਤ ਨੂੰ ਆਪਣੀਆਂ ਅੱਖਾਂ ਨਾਲ ਵੇਖ ਕੇ ਅਤੇ ਇਸ ਦਾ ਗਹਿਰਾ ਅਰਥ ਆਪਣੇ ਮਨ ਨਾਲ ਪਹਿਚਾਣ ਕੇ 'ਮਾਜ਼ਦਾ' ਨੂੰ ਆਤਮਸਾਤ ਕੀਤਾ ਅਤੇ ਪਹਿਚਾਣਿਆ ਕਿ ਉਹ ਸਰਿਸ਼ਟੀ ਦੀ ਪਹਿਲੀ ਅਤੇ ਅੰਤਿਮ ਰਚਨਾ ਹੈ। ਉਹ ਨੇਕੀ ਦਾ ਪਿਤਾ ਹੈ, ਇਨਸਾਫ ਦਾ ਸੱਚਾ ਰਚਨਹਾਰਾ ਹੈ ਅਤੇ ਉਹ ਹੀ ਸੰਸਾਰ ਵਿਚ ਵਾਪਰ ਰਹੇ ਹਰ ਕਾਰਜ ਦਾ ਕਰਨਹਾਰ ਹੈ। ਇਸ ਇਲਹਾਮ ਤੋਂ ਪਿਛੋਂ ਜ਼ਰਤੁਸ਼ਤ ਨੇ ਅਰਜ਼ ਕੀਤੀ - ਓ ਅਹੁਰਾ-ਮਾਜ਼ਦਾ ! ਤੂੰ ਸਭ ਨੂੰ ਆਪਣੀ ਤੀਖਣ ਅਤੇ ਨੂਰਾਨੀ ਦ੍ਰਿਸ਼ਟੀ ਨਾਲ ਵੇਖ ਰਿਹਾ ਹੈਂ, ਉਨ੍ਹਾਂ ਸਭ ਪ੍ਰਾਣੀਆਂ ਨੂੰ ਜੋ ਪ੍ਰਸ਼ਨ ਪੁੱਛਦੇ ਹਨ ਅਤੇ ਜੋ ਸਭ ਉਤੇ ਆਪਣੀ ਪ੍ਰਭੂ ਸੱਤਾ ਥੋਪਣਾ ਚਾਹੁੰਦੇ ਹਨ। ਮੈਨੂੰ ਆਪਣੀ ਜ਼ਬਾਨੀ ਦੱਸ ਓ ਅਹੁਰਾ-ਮਾਜ਼ਦਾ ! ਰੋਸ਼ਨ ਰੂਹਾਂ ਲਈ ਤੇਰਾ ਕੀ ਹੁਕਮ ਹੈ ਤਾਂ ਕਿ ਮੈਂ ਸਭ ਨੇਕ ਪ੍ਰਾਣੀਆਂ ਨੂੰ ਸ਼ੁਭ ਕਰਮ ਕਰਨ ਲਈ ਪਰੇਰ ਸਕਾਂ। ਓ ਅਹੁਰਾ-ਮਾਜਦਾ ! ਤੂੰ ਹੀ 'ਜੜ੍ਹ' ਅਤੇ 'ਚੇਤਨ' ਦਾ ਸਿਰਜਣਹਾਰ ਹੈਂ, ਤੂੰ ਸਰੀਰ ਰਚਦਾ ਹੈਂ ਅਤੇ ਉਸ ਵਿਚ ਸਵਾਸ ਪਾਉਂਦਾ ਹੈਂ ਜਿਨ੍ਹਾਂ ਨਾਲ ਪ੍ਰਾਣੀ ਸਦ-ਵਿਸ਼ਵਾਸ ਵਿਚ ਸਥਿਰ ਹੁੰਦੇ ਹਨ। ਏਸੇ ਲਈ ਹੇ ਅਹੁਰਾ-ਮਾਜ਼ਦਾ ਦਸ ਕੀ ਹੋਣਾ ਚਾਹੀਦਾ ਹੈ ਅਤੇ ਕੀ ਨਹੀਂ ਹੋਣਾ ਚਾਹੀਦਾ, ਤਾਂ ਕਿ ਮੈਂ ਸਹੀ ਦਿਸ਼ਾ ਨੂੰ ਪਹਿਚਾਣ ਸਕਾਂ ਅਤੇ ਨੇਕ ਰਾਹ ਤੇ ਤੁਰ ਸਕਾਂ, ਇਸ ਤਰ੍ਹਾਂ ਤੇਰੀਆਂ ਯੋਗ ਨਿਹਮਤਾਂ ਪਾ ਸਕਾਂ। ਓ, ਅਹੁਰਾ-ਮਾਜ਼ਦਾ ਵਰਤਮਾਨ ਅਤੇ ਭਵਿੱਖ ਬਾਰੇ ਮੈਂ ਤੇਰੇ ਤੋਂ ਪੁੱਛਦਾ ਹਾਂ ਕਿ ਅੰਤਿਮ ਫੈਸਲੇ ਦੇ ਦਿਨ ਨੇਕ-ਪੁਰਖਾਂ ਨਾਲ ਕੀ ਸਲੂਕ ਹੁੰਦਾ ਹੈ ਅਤੇ ਬਦ-ਪੁਰਖ ਦੀ ਕੀ ਦਸ਼ਾ ਹੁੰਦੀ ਹੈ ? ਮੈਂ ਪੁੱਛਦਾ ਹਾਂ ਓ ਅਹੁਰਾ-ਮਾਜ਼ਦਾ ! ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ ਜੋ ਸ਼ੈਤਾਨ ਦੀ ਸੇਵਾ ਕਰਦੇ ਹਨ? ਉਨ੍ਹਾਂ ਬਾਰੇ ਦੱਸ ਜੋ ਆਪਣੇ ਸਾਥੀਆਂ ਅਤੇ ਪਸ਼ੂਆਂ ਉਪਰ ਹਿੰਸਾ ਕਰਨ ਤੋਂ ਬਿਨਾਂ ਕਿਸੇ ਹੋਰ ਤਰੀਕੇ ਰਾਹੀਂ ਆਪਣੀ ਰੋਜ਼ੀ ਨਹੀਂ ਕਮਾ ਸਕਦੇ। ਓ ਅਹੁਰਾ-ਮਾਜ਼ਦਾ ! ਮੈਂ ਤੇਰੇ ਕੋਲੋਂ ਉਨ੍ਹਾਂ ਸਦ-ਰਾਹ ਤੇ ਤੁਰਨ ਵਾਲਿਆਂ ਬਾਰੇ ਪੁੱਛਦਾ ਹਾਂ ਜੋ ਆਪਣੇ ਘਰਾਂ ਨੂੰ ਹੋਰ ਚੰਗਾ ਬਨਾਉਣ ਦੀ ਕੋਸ਼ਿਸ਼ ਕਰਦੇ ਹਨ, ਜੋ ਆਪਣੇ ਪਿੰਡਾਂ, ਆਪਣੇ ਕਬੀਲਿਆਂ ਅਤੇ ਕਸਬਿਆਂ ਨੂੰ ਇਨਸਾਫ਼ ਰਾਹੀਂ ਹੋਰ ਚੰਗਾ ਬਣਾਉਂਦੇ ਹਨ ਕੀ ਉਹ ਤੇਰੇ ਜਿਹੇ ਬਣ ਸਕਦੇ ਹਨ ? ਅਤੇ ਕਦੋਂ ਬਣ ਸਕਦੇ ਹਨ ? ਅਤੇ ਕਿਹੋ ਜਿਹੇ ਕਿਰਦਾਰ ਨਾਲ ਬਣ ਸਕਦੇ ਹਨ ? ਓ ਅਹੁਰਾ-ਮਾਜ਼ਦਾ ! ਤੂੰ ਜੋ ਸਾਡਾ ਯੋਗ ਪਥ-ਪ੍ਰਦਰਸ਼ਕ ਹੈਂ ਮੈਨੂੰ ਸਹੀ ਸਹੀ ਦਸ ਤਾਂ ਕਿ ਮੈਂ ਹੋਰ ਭਟਕਿਆ ਨਾ ਕਰਾਂ। ਅਤੇ ਅਹੁਰਾ-ਮਾਜ਼ਦਾ ਨੇ ਜਵਾਬ ਦਿੱਤਾ - ਓ ਯੋਗ ਨਿਸ਼ਠਾ ਵਾਲੇ ਮੇਰੇ ਸ਼ਰਧਾਲੂ ! ਸ਼ੈਤਾਨ ਦੇ ਪੈਰੋਕਾਰਾਂ ਦੇ ਪਿੱਛੇ ਨਾ ਲੱਗ ਕਿਉਂਜੁ ਉਹ ਘਰਾਂ ਨੂੰ ਨਸ਼ਟ ਕਰਨਾ ਲੋਚਦੇ ਹਨ, ਪਿੰਡਾਂ ਨੂੰ ਉਜਾੜਦੇ ਹਨ।

**ਵਿਸਪਰਤ** :

ਯਾਸਨਾ ਗ੍ਰੰਥ ਦੇ ਕੁਝ ਭਾਗਾਂ ਵਿਚ ਵਾਧੇ ਇਸ ਧਰਮ ਗ੍ਰੰਥ ਵਿਸਪਰਤ ਵਿੱਚ ਸ਼ਾਮਿਲ ਹਨ। ਇਸ ਦੇ ਤੇਈ ਅਧਿਆਇ ਹਨ ਜਿਹਨਾਂ ਨੂੰ ਕਰਿਤ ਕਿਹਾ ਜਾਂਦਾ ਹੈ। ਪੂਜਾ ਸਮੇਂ ਯਾਸਨਾ ਦੇ ਅਧਿਆਇ ਵਿਚ ਇਸ ਦੇ ਅਧਿਆਇ ਜੋੜੇ ਜਾਂਦੇ ਹਨ ਅਰਥਾਤ ਨਾਲ ਨਾਲ ਪੜ੍ਹੇ ਜਾਂਦੇ ਹਨ। ਇਸ ਵਿਚ ਸਭੇ ਦੇਵਤਿਆਂ ਦੀ ਪ੍ਰਸ਼ੰਸਾ ਕੀਤੀ ਜਾਂਦੀ ਹੈ, ਸ਼ਰਧਾ ਅਤੇ ਸਨਮਾਨ ਪ੍ਰਗਟਾਇਆ ਜਾਂਦਾ ਹੈ।

**ਵੈਨਦੀਦਾਦ** :

ਗਾਥਾਵਾਂ ਦੇ ਪਿਛੋਂ ਵੈਨਦੀਦਾਦ ਗ੍ਰੰਥ ਨੂੰ ਸਭ ਤੋਂ ਵੱਧ ਸਤਿਕਾਰ ਨਾਲ ਵੇਖਿਆ ਜਾਂਦਾ ਹੈ। ਇਹ ਜ਼ਰਤੁਸ਼ੀ ਮੱਤ ਦੀ ਇੱਕ ਪ੍ਰਕਾਰ ਦੀ ਨੀਤੀ-ਸ਼ਾਸਤਰ ਜਾਂ ਕਾਨੂੰਨ ਸੰਘਿਤਾ (Book of Law) ਮੰਨੀ ਜਾਂਦੀ ਹੈ।

ਇਸ ਦੇ 22 ਅਧਿਆਏ ਹਨ ਜਿਨ੍ਹਾਂ ਵਿਚੋਂ ਬਹੁਤੇ ਬਾਅਦ ਵਿਚ ਰਚੇ ਗਏ ਹਨ। ਇਨ੍ਹਾਂ ਦਾ ਵਿਸ਼ਾ ਵਧੇਰੇ ਕਰਕੇ ਨੈਤਿਕਤਾ ਅਤੇ ਰਹਿਤ ਮਰਿਯਾਦਾ ਨਾਲ ਸੰਬੰਧਤ ਹੈ। ਇਹਨਾਂ ਵਿੱਚ 'ਨੇਕੀ' ਦੀ ਥਾਂ ਬਹੁਤਾ ਰਸਮਾਂ ਤੇ ਜ਼ੋਰ ਦਿੱਤਾ ਗਿਆ ਹੈ। ਪੂਜਾ ਪਾਠ ਦੇ ਤੌਰ ਤਰੀਕਿਆਂ ਦੀ ਵਿਆਖਿਆ ਵਧੇਰੇ ਹੈ ਬਜਾਇ ਕਿ ਨੈਤਿਕ ਮੁੱਲਾਂ ਦੇ। ਇਸ ਦੇ ਵਿਸ਼ੇ ਨੂੰ ਗੌਰ ਨਾਲ ਪੜ੍ਹਿਆਂ ਪਤਾ ਲਗਦਾ ਹੈ ਕਿ ਇਸ ਦੇ ਮੂਲ ਰੂਪ ਨੂੰ ਪੁਜਾਰੀ ਵਰਗ ਨੇ ਵਿਗਾੜ ਕੇ ਨੈਤਿਕ-ਮੱਤ ਤੋਂ ਕਰਮ-ਕਾਂਡੀ ਧਰਮ ਬਣਾ ਦਿੱਤਾ। ਇਸ ਪ੍ਰਕਾਰ ਪਾਰਸੀ ਮੱਤ ਜ਼ਰਤੁਸ਼ਤ ਨੇ ਇਲਹਾਮੀ ਆਦੇਸ਼ਾਂ ਤੋਂ ਆਪਣਾ ਮੂਲ ਰੂਪ ਬਦਲਕੇ 'ਰਸਮਾਂ-ਰੀਤੀਆਂ' ਦਾ ਰੂਪ ਧਾਰਣ ਕਰ ਲਿਆ।

**ਵੈਨਦੀਦਾਦ ਦੇ ਮੂਲ ਸਿਧਾਂਤ ਦਾ ਸੰਖੇਪ ਰੂਪ** :

(1) ਪਵਿਤਰਤਾ ਸਭ ਤੋਂ ਉੱਤਮ ਗੁਣ ਹੈ ਜੋ ਕਿ ਜੀਵਨ ਤੋਂ ਵੱਧ ਮਹੱਤਵਪੂਰਨ ਹੈ।

(2) ਵੈਨਦੀਦਾਦ ਨੇਕੀ ਵਿਚ ਵਿਸ਼ਵਾਸ, ਬਰਾਬਰੀ ਦੀ ਭਾਵਨਾ ਨੂੰ ਮੂਲ ਆਧਾਰ ਮੰਨਦਾ ਹੈ। ਵਿਕਾਸ ਮੁਖੀ ਕਾਰਜਾਂ ਨੂੰ ਪਰਮਾਤਮਾ ਦੀ ਪੂਜਾ ਦੇ ਤੁਲ ਸਮਝਦਾ ਹੈ।

(3) ਪਹਿਲੇ ਕੀਤੇ ਸਾਰੇ ਪਾਪ, ਪਛਤਾਵੇ ਨਾਲ ਧੋਤੇ ਜਾਂਦੇ ਹਨ। ਦੂਜੀ ਵਾਰ ਕੀਤੇ ਪਾਪ ਵੀ ਪਛਤਾਵੇ ਨਾਲ ਇਕ ਤਿਹਾਈ ਮਾਫ਼ ਹੋ ਜਾਂਦੇ ਹਨ।

(4) ਕਰਜ਼ਾ ਨਾ ਮੋੜਨਾ, ਚੋਰੀ ਦਾ ਮਾਲ ਘਰ ਵਿੱਚ ਰੱਖਣਾ, ਆਦਿ ਨੂੰ ਬੁਰਾ ਮੰਨਿਆ ਜਾਂਦਾ ਹੈ।

(5) ਕੁਆਰੇ ਨਾਲੋਂ ਵਿਆਹਿਆ ਚੰਗਾ ਮੰਨਿਆ ਜਾਂਦਾ ਹੈ। 'ਔਤ' ਨੂੰ ਸੰਤਾਨ ਵਾਲੇ ਵਿਅਕਤੀ ਤੋਂ ਮਾੜਾ ਮੰਨਿਆ ਜਾਂਦਾ ਹੈ। ਇਸ ਦੇ ਫਲਸਰੂਪ ਗ੍ਰਹਿਸਤੀ ਦਾ ਜੀਵਨ ਚੰਗਾ ਮੰਨਿਆ ਗਿਆ ਹੈ।

(6) ਪੰਜ ਪ੍ਰਕਾਰ ਦੇ ਪਾਪ ਦੱਸੇ ਗਏ ਹਨ।
   (ੳ) ਕਿਸੇ ਵਿਅਕਤੀ ਦਾ ਧਰਮ ਭ੍ਰਿਸ਼ਟ ਕਰਨਾ।
   (ਅ) ਕੁੱਤੇ ਨੂੰ ਗਰਮ ਜਾਂ ਨੁਕਸਾਨਦੇਹ ਭੋਜਣ ਪਾਉਣਾ।
   (ੲ) ਜਾਨਵਰਾਂ ਨੂੰ ਸਤਾਉਣਾ।
   (ਸ) ਮਹਾਵਾਰੀ ਦੌਰਾਨ ਇਸਤਰੀ ਨਾਲ ਸੰਜੋਗ ਕਰਨਾ।
   (ਹ) ਗਰਭਵਤੀ ਇਸਤਰੀ ਜਾਂ ਦੁੱਧ ਚੁੰਘਦੇ ਬੱਚੇ ਦੀ ਮਾਂ ਨਾਲ ਸੰਜੋਗ ਕਰਨਾ ਆਦਿ।

ਇਸੇ ਨਿਯਮ ਅਧੀਨ ਨਜਾਇਜ਼ ਬੱਚੇ, ਗਰਭਪਾਤ ਜਾਂ ਕੁਆਰੀ ਅਵਸਥਾ ਵਿੱਚ ਉਤਪਨ ਸੰਤਾਨ ਅਤੇ ਉਸਦੇ ਪਾਲਣ-ਪੋਸਣ ਸੰਬੰਧੀ ਨਿਯਮ ਦਿੱਤੇ ਗਏ ਹਨ।

ਇਨ੍ਹਾਂ ਸਾਰੇ ਨਿਯਮਾਂ-ਕਾਨੂੰਨਾਂ ਨੂੰ ਅਹੁਰਾ-ਮਾਜ਼ਦਾ ਦੇ ਆਦੇਸ਼ ਮੰਨਕੇ ਪਾਲਣਾ ਕੀਤੀ ਜਾਂਦੀ ਹੈ ਅਤੇ ਇਨ੍ਹਾਂ ਦੇ ਆਧਾਰ ਤੇ ਹੀ ਸਮਾਜਿਕ ਕਾਨੂੰਨ(ਜੋ ਕਿ ਪੰਚਾਇਤ ਵਰਗਾ ਇਕ ਪ੍ਰਬੰਧ ਹੈ) ਲਾਗੂ ਕੀਤੇ ਜਾਂਦੇ ਹਨ ਅਤੇ ਦੋਸ਼ੀ ਨੂੰ ਪਾਪ ਦਾ ਭਾਗੀ ਕਰਾਰ ਦਿੱਤਾ ਜਾਂਦਾ ਹੈ।

**ਵੈਨਦੀਦਾਦ ਵਿਚੋਂ ਕੁਝ ਨਮੂਨੇ** :

ਇਨ੍ਹਾਂ ਸ਼ਬਦਾਂ ਨਾਲ ਪਵਿਤਰ ਅਹੂਰਾ-ਮਾਜ਼ਦਾ ਨੇ ਪਵਿਤਰ ਜ਼ਰਤੁਸ਼ਤ ਨੂੰ ਪ੍ਰਸ਼ਨ ਕੀਤਾ ਤੇ ਕਿਹਾ, 'ਪਵਿਤਰਤਾ ਆਦਮੀ ਲਈ ਸਭ ਤੋਂ ਵੱਡੀ ਚੰਗਿਆਈ ਹੈ। ਹੇ ਜ਼ਰਤੁਸ਼ਤ ਇਹ ਪਵਿਤਰਤਾ ਉਸ ਪ੍ਰਾਣੀ ਲਈ ਮਾਜ਼ਦਾ ਦਾ ਧਰਮ ਹੈ ਜੋ ਆਪਣੇ ਨੇਕ ਵਿਚਾਰਾਂ, ਬਚਨਾਂ ਅਤੇ ਕਰਮਾਂ ਨਾਲ ਆਪਣੀ ਆਤਮਾ ਨੂੰ ਸਾਫ਼ ਕਰਦਾ ਹੈ।'

'ੳ ਪਵਿਤਰ ਪੁਰਖਾ ! ਤੇਰੀ ਬਾਣੀ ਹੋਰ ਬਾਣੀਆਂ ਨਾਲੋਂ ਕਿਵੇਂ ਚੰਗੀ ਤੇ ਉੱਤਮ ਹੈ ?'

ਅਹੁਰ-ਮਾਜ਼ਦਾ ਨੇ ਜਵਾਬ ਦਿੱਤਾ, 'ਜਿਵੇਂ ਵੋਰੂ ਕਾਸ਼ਾ(Vouru Kasha) ਸਮੁੰਦਰ ਹੋਰ ਸਭ ਪ੍ਰਕਾਰ ਦੇ ਹੜ੍ਹਾਂ ਨਾਲੋਂ ਵੱਡਾ ਹੈ ਉਸੇ ਪ੍ਰਕਾਰ ਨੇਕੀ, ਇਨਸਾਫ਼ ਅਤੇ ਮਹਾਨਤਾ ਵਿੱਚ ਜ਼ਰਤੁਸ਼ੀ ਮੱਤ ਦਾ, ਇਹ ਵਿਕਾਰ ਦੂਰ ਕਰਨ ਵਾਲਾ ਨਿਯਮ ਬਾਕੀ ਸਾਰਿਆਂ ਤੋਂ ਵੱਡਾ ਹੈ।'

'ਜਿਸ ਪ੍ਰਕਾਰ ਪਹਾੜੀ ਢਲਾਨ ਤੇ ਨਦੀ ਦੀ ਰੌਅ ਤੇਜ਼ ਹੋ ਜਾਂਦੀ ਹੈ, ਉਸੇ ਪ੍ਰਕਾਰ ਇਹ ਬਾਣੀ ਹੋਰ ਬਾਣੀਆਂ ਨਾਲੋਂ ਮਹਾਨਤਾ, ਅਛਾਈ ਅਤੇ ਇਨਸਾਫ਼ ਵਿੱਚ ਵੱਡੀ ਹੈ।'

'ਜਿਸ ਪ੍ਰਕਾਰ ਇਕ ਵੱਡਾ ਰੁੱਖ ਛੋਟੇ ਪੌਦਿਆਂ ਵਿੱਚ ਖੜ੍ਹਾ ਇਨ੍ਹਾਂ ਨੂੰ ਆਪਣੀ ਛਾਂ ਵਿਚ ਰਖਦਾ ਹੈ ਉਸੇ ਪ੍ਰਕਾਰ ਜ਼ਰਤੁਸਤ ਦਾ ਇਹ ਨਿਯਮ ਮਹਾਨਤਾ, ਅਛਾਈ ਅਤੇ ਇਨਸਾਫ਼ ਵਿਚ ਬਾਕੀ ਸਭ ਬਾਣੀਆਂ ਵਿਚੋਂ ਸਰਵੋਤਮ ਹੈ।'

'ਜਿਸ ਪ੍ਰਕਾਰ ਸਵਰਗ ਧਰਤੀ ਦੇ ਉਪਰ ਹੈ ਅਤੇ ਧਰਤੀ ਨੂੰ ਆਪਣੀ ਵਲਗਣ ਵਿੱਚ ਲਪੇਟੀ ਬੈਠਿਆ ਹੈ ਉਸੇ ਪ੍ਰਕਾਰ ਜ਼ਰਤੁਸ਼ਤ ਦਾ ਇਹ ਨਿਯਮ ਹੋਰ ਸਭ ਨਿਯਮਾਂ ਦੇ ਉਪਰ ਹੈ ਅਤੇ ਸਰਬੋਤਮ ਹੈ।'

ਰਾਤੂ ਨੂੰ ਇਹ ਅਧਿਕਾਰ ਹੈ ਕਿ ਉਹ ਇਕ ਤਿਹਾਈ ਸਜ਼ਾ ਮੁਆਫ਼ ਕਰ ਦੇਵੇ। ਜੇਕਰ ਕਿਸੇ ਵਿਅਕਤੀ ਨੇ ਕੋਈ ਪਾਪ ਕਰਮ ਕੀਤਾ ਹੈ ਤਾਂ ਇਹ ਵੀ ਉਸਦੇ ਪਛਤਾਵੇ ਦੁਆਰਾ ਮੁਆਫ਼ ਹੋ ਜਾਂਦਾ ਹੈ। ਜੇਕਰ ਉਸ ਨੇ ਕੋਈ ਹੋਰ ਪਾਪ ਕਰਮ ਨਾ ਕੀਤਾ ਹੋਵੇ ਤਾਂ ਇਸ ਪਛਤਾਵੇ ਦੁਆਰਾ ਉਹ ਹਮੇਸ਼ਾਂ ਲਈ ਪਾਪ ਤੋਂ ਮੁਕਤ ਹੋ ਜਾਂਦਾ ਹੈ।

'ਉਹ ਜੋ ਦੂਸਰੇ ਆਦਮੀ ਤੋਂ ਲਿਆ ਕਰਜ਼ਾ ਨਹੀਂ ਮੋੜਦਾ ਅਤੇ ਕਿਸੇ ਦੀ ਕੋਈ ਚੀਜ਼ ਚੁਰਾਉਂਦਾ ਹੈ ਜਾਂ ਕਿਸੇ ਵਿਅਕਤੀ ਨੂੰ ਲੁਟਦਾ ਹੈ ਇਹ ਚੋਰੀ ਉਹ ਹਰ ਦਿਨ, ਹਰ ਰਾਤ ਕਰਦਾ ਹੈ ਜਦੋਂ ਤੱਕ ਚੁਰਾਇਆ ਗਿਆ ਮਾਲ ਆਪਣਾ ਮੰਨ ਕੇ ਆਪਣੇ ਘਰ ਰੱਖੀ ਰੱਖਦਾ ਹੈ।'

'ਮੈਂ ਤੈਨੂੰ ਯਕੀਨਨ ਤੌਰ ਤੇ ਆਖਦਾ ਹਾਂ ਓ ਸਰਬੋਤਮ ਜ਼ਰਤੁਸ਼ਤਰਾ, ਕਿ ਵਿਆਹਿਆ ਆਦਮੀ ਬ੍ਰਹਮਚਾਰੀ ਤੋਂ ਕਿਤੇ ਵੱਧ ਚੰਗਾ ਹੈ ਅਤੇ ਉਹ ਆਦਮੀ ਜਿਸ ਦਾ ਆਪਣਾ ਘਰ ਹੈ, ਬੇਘਰੇ ਆਦਮੀ ਤੋਂ ਉਤਮ ਹੈ। ਸੰਤਾਨ ਵਾਲਾ ਆਦਮੀ, ਔਤ ਨਾਲੋਂ ਚੰਗਾ ਹੈ ਅਤੇ ਧਨੀ ਆਦਮੀ ਨਿਰਧਨ ਨਾਲੋਂ ਉਤਮ ਹੈ।'

ਦੋ ਆਦਮੀਆਂ ਵਿਚੋਂ, ਜਿਹੜਾ ਆਦਮੀ ਮਾਸ ਨਾਲ ਉਦਰ-ਪੁਰਤੀ ਕਰਦਾ ਹੈ ਅਤੇ ਚੰਗੇ ਵਿਚਾਰ ਰੱਖਦਾ ਹੈ ਦੂਜੇ ਨਾਲੋਂ ਚੰਗਾ ਹੈ ਜਿਹੜਾ ਅਜਿਹਾ ਕੁਝ ਵੀ ਨਹੀਂ ਕਰਦਾ। ਪਹਿਲਾ ਆਦਮੀ ਇਨਸਾਨੀਅਤ ਪੱਖੋਂ ਦੂਸਰੇ ਆਦਮੀ ਤੋਂ ਉੱਤਮ ਹੈ। ਇਹ ਆਦਮੀ ਮੌਤ ਦੀ ਸਥਾਪਤੀ ਦੇ ਵਿਰੁੱਧ ਸੰਘਰਸ਼ ਕਰ ਸਕਦਾ ਹੈ। ਇਹੋ ਜਿਹਾ ਆਦਮੀ ਨੋਕੀਲੇ ਤੀਰ ਦੇ ਵਿਰੁੱਧ ਜਦੋ-ਜਹਿਦ ਕਰ ਸਕਦਾ ਹੈ। ਅਜਿਹਾ ਆਦਮੀ ਪਤਲੇ ਕੱਪੜਿਆਂ ਨਾਲ ਠੰਢ ਕੱਟ ਸਕਦਾ ਹੈ, ਦੁਸ਼ਟ ਦੁਸ਼ਮਣ ਨਾਲ ਲੜ ਸਕਦਾ ਹੈ ਅਤੇ ਉਸ ਦਾ ਸਿਰ ਵੱਢ ਸਕਦਾ ਹੈ।

**ਖੋਰਦ ਅਵੇਸਤਾ** :

ਖੋਰਦ, ਅਵੇਸਤਾ ਦਾ ਇਕ ਅੰਗ ਹੈ ਜਿਸ ਦਾ ਭਾਵ ਉਸਤਤੀ ਦੁਆਰਾ ਪੂਜਾ ਹੈ। ਇਸ ਵਿਚ ਦਿੱਤੀਆਂ ਗਈਆਂ ਅਰਦਾਸਾਂ ਆਦਿ ਪੁਜਾਰੀਆਂ ਦੁਆਰਾ ਤਾਂ ਵਰਤੀਆਂ ਜਾਂਦੀਆਂ ਹੀ ਹਨ ਇਹਨਾਂ ਨੂੰ ਸਾਧਾਰਣ ਪਾਰਸੀ ਵੀ ਆਪਣੇ ਨਿਤ-ਨੇਮ ਵਿੱਚ ਪੜ੍ਹਦੇ ਹਨ। ਇਸ ਪੁਸਤਕ ਵਿੱਚ ਅਰਦਾਸਾਂ ਤੇ ਉਸਤਤੀਆਂ ਮਿਲੀਆਂ ਜੁਲੀਆਂ ਕੁਝ ਨਵੀਆਂ ਹਨ ਅਤੇ ਕੁਝ ਪੁਰਾਤਨ ਹਨ। ਇਸ ਵਿੱਚ ਪ੍ਰਮੁਖ ਦੇਵਤੇ ਜਲ ਦੇਵਤਾ, ਅਰਦਵੀ-ਸੂਰਾ, ਤਿਸਤਰਿਆ ਤਾਰਾ, ਅਜਿਤ ਮਿਥਰ, ਵਿਛੜੀਆਂ ਰੂਹਾਂ ਦੇ ਦੇਵਤੇ ਅਤੇ ਸ਼ਾਹੀ ਦੇਵਤਿਆਂ ਦੀ ਉਸਤਤੀ ਕੀਤੀ ਗਈ ਹੈ।

ਬਾਕੀ ਦੇ ਲਘੁ-ਗ੍ਰੰਥ ਗਾਥਾਵਾਂ, ਸ਼ਿਰੋਕਸਾਂ, ਅਫ਼ਰੀਨਿਯਾਨ ਆਦਿ ਵਿਸ਼ੇਸ਼ ਸਮਿਆਂ ਤੇ ਪ੍ਰਯੋਗ ਕੀਤੀਆਂ ਪ੍ਰਾਰਥਨਾਵਾਂ ਅਤੇ ਅਰਦਾਸਾਂ ਦੇ ਸੰਗ੍ਰਹਿ ਹਨ ਜਿਨ੍ਹਾਂ ਨੂੰ ਵਿਸ਼ੇਸ਼ ਦੇਵਤਿਆਂ ਅੱਗੇ ਵਿਸ਼ੇਸ਼

ਪਦਾਰਥ ਅਰਪਣ ਕਰਨ ਸਮੇਂ ਜਾਂ ਵਿਸ਼ੇਸ਼ ਤੱਤਾਂ ਦੇ ਦੇਵਤਿਆਂ ਤੋਂ ਉਨ੍ਹਾਂ ਤੱਤਾਂ ਦੇ ਵਿਕਾਸ, ਖੁਸ਼ਹਾਲੀ ਆਦਿ ਲਈ ਪ੍ਰਾਰਥਨਾ ਸਮੇਂ ਪੜ੍ਹੇ ਜਾਂਦੇ ਹਨ।

ਇਹਨਾਂ ਧਰਮ-ਗ੍ਰੰਥਾਂ ਵਿੱਚ ਦਿੱਤੇ ਸਿਧਾਂਤਾਂ ਅਤੇ ਵਰਨਣ ਕੀਤੀਆਂ ਗਈਆਂ ਗਾਥਾਵਾਂ ਅਤੇ ਮਿਥਿਹਾਸਕ ਤੱਥਾਂ ਦੇ ਆਧਾਰ ਤੇ ਪਾਰਸੀ ਮੱਤ, ਪੁਰਾਤਨ ਹੋਣ ਦੇ ਬਾਵਜੂਦ ਸੰਸਾਰ ਦਾ ਬਹੁਤ ਮਹੱਤਵ-ਪੂਰਣ ਧਰਮ ਹੈ।

ਮਹਾਂਭਾਰਤ ਵਿਚ ਅਰਜੁਨ ਨੂੰ ਅਨੇਕ ਵਾਰ, ਹੇ ਪਾਰਥ ! ਕਹਿ ਕੇ ਸੰਬੋਧਨ ਕੀਤਾ ਹੈ, ਇਸ ਦਾ ਪਿਛੋਕੜ ਪਾਰਸ ਜਾਂ ਫ਼ਾਰਸ ਹੈ ਕਿਉਂਕਿ ਯੂਨਾਨੀ ਲੋਕ ਇਨ੍ਹਾਂ ਨੂੰ ਪਾਰਥੀ(Partheans) ਲਿਖਦੇ ਸਨ।

# ਇਨਕਲਾਬ ਵੱਲ ਜਾਂਦਾ ਰਸਤਾ

ਇਲਕਲਾਬ ਬੇਚੈਨੀ ਵਿਚੋਂ ਜਨਮ ਲੈਂਦਾ ਹੈ। ਕਾਰਲ ਮਾਰਕਸ ਅਤੇ ਉਸ ਦੇ ਸਕੂਲ ਦੇ ਪਿਛਲੇਰੇ ਚਿੰਤਕ ਆਰਥਿਕ ਨਾ ਬਰਾਬਰੀ ਤੋਂ ਪੈਦਾ ਹੋਈ ਬੇਚੈਨੀ ਇਸ ਦਾ ਕਾਰਨ ਦਸਦੇ ਹਨ। ਅਸਾਵੀਂ ਆਰਥਿਕ ਦਸ਼ਾ ਨਿਰਸੰਦੇਹ ਕਦੀ ਉਥਲਪੁਥਲ ਦਾ ਕਾਰਨ ਬਣੇ, ਇਹ ਸੰਭਵ ਹੈ ਪਰ ਯਕੀਨੀ ਨਹੀਂ। ਬਹੁਤੀ ਵਾਰੀ ਇਨਕਲਾਬ ਦਾ ਕਾਰਨ ਮਾਨਸਿਕ ਬੇਚੈਨੀ ਬਣਦੀ ਹੈ। ਮਾਨਸਿਕ ਬੇਚੈਨੀ ਵਿਚ ਧਨ ਦੀ ਕਾਣੀ ਵੰਡ ਤੋਂ ਇਲਾਵਾ ਸਥਾਪਤ ਸਮਾਜਕ ਪਰੰਪਰਾਵਾਂ ਵਿਚ ਵਿਘਨ ਪੈਣ ਨਾਲ ਵੱਡਾ ਸੰਘਰਸ਼ ਛਿੜ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਅਠਾਹਰਵੀਂ ਸਦੀ ਦਾ ਭਾਰਤੀ ਸਿੱਖ ਇਨਕਲਾਬ ਅਤੇ ਵੀਹਵੀਂ ਸਦੀ ਦਾ ਈਰਾਨੀ ਇਸਲਾਮਿਕ ਇਨਕਲਾਬ ਧਰਮ ਵਿਚੋਂ ਪ੍ਰੇਰਨਾ ਹਾਸਲ ਕਰਕੇ ਕਾਮਯਾਬ ਹੋਏ। ਕੇਵਲ ਆਰਥਕ ਨਾ ਬਰਾਬਰੀ ਕਾਰਨ ਜੇ ਬਗਾਵਤ ਯਕੀਨੀ ਹੁੰਦੀ ਹੋਵੇ ਤਾਂ ਪਾਕਿਸਤਾਨ ਵਿਚ ਇਨਕਲਾਬ ਆ ਜਾਣਾ ਚਾਹੀਦਾ ਸੀ। ਉਥੇ ਸ਼ਕਤੀਸ਼ਾਲੀ ਜਗੀਰਦਾਰ ਜਮਾਤ ਬਾਕਾਇਦਾ ਹਕੂਮਤ ਕਰ ਰਹੀ ਹੈ ਤੇ ਹੇਠਲਾ ਮੁਜ਼ਾਰਾ/ਮਜ਼ਦੂਰ ਤਬਕਾ ਮੁਢਲੀਆਂ ਲੋੜਾਂ ਤੋਂ ਵੰਚਿਤ ਹੈ। ਪਾਕਿਸਤਾਨ ਦਾ ਵਸਨੀਕ ਇਹ ਸਮਝ ਰਿਹਾ ਹੈ ਕਿ ਉਸਦਾ ਦੀਨ ਸੁਰੱਖਿਅਤ ਹੈ। ਹਕੂਮਤ ਨਵਾਜ਼ ਸ਼ਰੀਫ ਕਰੇ, ਬੇਨਜ਼ੀਰ ਕਰੇ ਜਾਂ ਮੁਸ਼ੱਰਫ, ਉਸ ਨੂੰ ਬੇਚੈਨੀ ਨਹੀਂ। ਇਸਦੇ ਉਲਟ ਈਰਾਨੀਆਂ ਨੂੰ ਪ੍ਰਤੀਤ ਹੋਇਆ ਸੀ ਕਿ ਪੱਛਮੀ ਤਰਜ਼ ਦੀ ਉਨਤੀ ਉਨ੍ਹਾਂ ਦਾ ਧਰਮ ਮਿਟਾ ਦਏਗੀ। ਇਰਾਨੀ ਵਿਦਵਾਨ ਰਫਜਨਸਾਨੀ ਦਾ ਇਹ ਕਥਨ, ''ਕੇਵਲ ਪਦਾਰਥਕ ਪ੍ਰਾਪਤੀ ਸ਼ੈਤਾਨ ਦੀ ਪਾਲਿਸੀ ਹੈ। ਜਦੋਂ ਚੋਣ ਕਰਨੀ ਪਈ ਕਿ ਗਰੀਬ ਮੁਸਲਮਾਨ ਅਤੇ ਅਮੀਰ ਸ਼ੈਤਾਨ, ਦੋਵਾਂ ਵਿਚੋਂ ਕੀ ਬਣਨਾ ਚਾਹੀਦਾ ਹੈ, ਮੈਂ ਨੰਗਾ ਭੁਖਾ ਮੁਸਲਮਾਨ ਰਹਾਂਗਾ।'' ਭਾਰਤ ਵਿਚ ਮੁਗਲ ਸਟੇਟ ਵੇਲੇ ਹਿੰਦੂ, ਸਿੱਖ ਅਤੇ ਮੁਸਲਮਾਨ ਸਾਰੇ ਗਰੀਬੀ ਦਾ ਸਾਹਮਣਾ ਕਰ ਰਹੇ ਸਨ। ਜਦੋਂ ਸਟੇਟ ਐਲਾਨ ਕਰਦੀ ਹੈ ਕਿ ਦਰਬਾਰ ਸਾਹਿਬ ਜਾਕੇ ਮੱਥਾ ਟੇਕਣ ਦੀ ਮਨਾਹੀ ਹੈ ਤਾਂ ਬਾਬਾ ਦੀਪ ਸਿੰਘ ਜੀਵਨ ਦੀ ਥਾਂ ਮੌਤ ਚੁਣਦੇ ਹਨ। ਬੇਕਸੂਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿਚੋਂ ਬਾਬਾ ਬੰਦਾ ਸਿੰਘ ਦੀ ਤਾਕਤ ਜਨਮ ਲੈਂਦੀ ਹੈ।

ਇਨਕਲਾਬ ਦੀ ਜੜ੍ਹ ਮਾਨਸਿਕ ਬੇਚੈਨੀ ਵਿਚ ਹੈ ਪਰ ਇਸ ਦਾ ਫਲ ਉਮੀਦ ਵਿਚ ਹੈ। ਜੇ ਦਿਸਦਾ ਨਹੀਂ ਕਿ ਕਾਮਯਾਬੀ ਮਿਲ ਜਾਵੇਗੀ ਫਿਰ ਸਟੇਟ ਦੇ ਖਿਲਾਫ ਬਗਾਵਤ ਕੇਵਲ ਆਤਮ-ਹੱਤਿਆ ਹੈ। ਪਾਠਕ ਨੋਟ ਕਰਨ ਕਿ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਸਾਹਿਬ ਨੇ ਸਟੇਟ ਖਿਲਾਫ ਬਗਾਵਤ ਨਹੀਂ ਕੀਤੀ ਸੀ। ਉਨ੍ਹਾਂ ਦਾ ਕਾਰਜ ਖੇਤਰ ਧਰਮ ਪਰਚਾਰ ਸੀ ਅਤੇ ਅਪਣੇ ਸਿਖਾਂ ਦੀਆਂ ਸਮਾਜਕ ਮੁਸ਼ਕਲਾਂ ਨੂੰ ਹੱਲ ਕਰਨਾ ਸੀ। ਗੁਰੂ ਤੇਗ ਬਹਾਦਰ ਸਾਹਿਬ ਵਲੋਂ ਸਟੇਟ ਨੂੰ ਇਹ ਸੁਝਾਅ ਦੇਣਾ ਕਿ ਪਰਜਾ ਦੇ ਧਰਮ ਵਿਚ ਵਿਘਨ ਪਾਉਣਾ ਵਾਜਬ ਨਹੀਂ, ਬਗਾਵਤ ਨਹੀਂ ਹੈ। ਸਟੇਟ ਇਸੇ ਗੱਲ ਨੂੰ ਬਗਾਵਤ ਆਖਦੀ ਰਹੀ। ਗੁਰੂ ਤੇਗ ਬਹਾਦਰ ਸਾਹਿਬ ਨੇ ਅਜਿਹਾ ਕੋਈ ਐਲਾਨ ਕੀਤਾ ਹੁੰਦਾ ਕਿ ਜੇ ਸਟੇਟ ਮੰਦਰ ਢਾਹ ਰਹੀ ਹੈ ਤਾਂ ਪਰਜਾ ਮਸਜਿਦਾਂ ਢਾਹੁਣੀਆਂ ਸ਼ੁਰੂ ਕਰੇ ਤਦ ਇਹ ਬਗਾਵਤ ਬਣਦੀ ਹੈ ਪਰ ਗੁਰੂ ਤੇਗ ਬਹਾਦਰ ਮੰਦਰ ਅਤੇ ਮਸਜਿਕ ਦੋਵਾਂ ਦੀ ਸਲਾਮਤੀ ਦੇ ਇਛੁਕ ਹਨ। ਗੁਰੂ ਅਰਜਨ ਦੇਵ ਜੀ ਵਕਤ ਤਾਂ ਏਨੀ ਕੁ ਗੱਲ ਵੀ ਕੋਈ ਨਹੀਂ ਹੋਈ ਸੀ। ਪੰਜਵੇਂ ਪਾਤਸ਼ਾਹ ਤੋਂ ਬਾਦ ਗੁਰੂ ਹਰਗੋਬਿੰਦ ਸਾਹਿਬ ਨੇ ਅਤੇ ਨਾਵੇਂ ਪਾਤਸ਼ਾਹ ਤੋਂ ਬਾਦ ਗੁਰੂ ਗੋਬਿੰਦ ਸਿੰਘ ਨੇ ਭਾਰਤੀਆਂ ਨੂੰ ਉਮੀਦ ਦਾ ਫਲ ਦਿੱਤਾ। ਅਜਿਹੇ ਸੰਕਟਕਾਲੀ ਸੰਘਰਸ਼ ਸਮੇਂ ਬੌਧਿਕ ਅਗਵਾਈ ਦੀ ਜਰੂਰਤ ਪੈਂਦੀ ਹੈ। ਗੁਰੂ ਹਰਗੋਬਿੰਦ ਸਾਹਿਬ ਖੁਦ, ਭਾਈ ਬੁੱਢਾ ਜੀ, ਰਾਗੀ ਅਤੇ ਢਾਡੀ ਉਸ ਸਮੇਂ ਦੀ ਸਿੱਖ ਸੰਗਤ ਨੂੰ ਯੋਗ ਬੌਧਿਕ ਅਗਵਾਈ ਕਰਨ ਦੇ ਸਮਰੱਥ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਸ਼ਾਇਰਾਂ ਤੋਂ ਇਲਾਵਾ ਵਿਚਾਰਵਾਨ, ਵਿਦਵਾਨ ਅਤੇ ਦੂਰੰਦੇਸ਼

ਨਿਸ਼ਕਾਮ ਸੇਵਕ ਵਡੀ ਗਿਣਤੀ ਵਿਚ ਮੌਜੂਦ ਸਨ ਜਿਨ੍ਹਾਂ ਵਿਚੋਂ ਭਾਈ ਨੰਦ ਲਾਲ ਅਤੇ ਭਾਈ ਮਨੀ ਸਿੰਘ ਜੀ ਦਾ ਨਾਮ ਖਾਸ ਤੌਰ ਤੇ ਜ਼ਿਕਰ ਕਰਨ ਯੋਗ ਹੈ।

ਮੁਹੰਮਦ ਸ਼ਾਹ ਪਹਿਲਵੀ ਦੂਜੇ ਵੇਲੇ ਆਇਤੁੱਲਾ ਖੁਮੀਨੀ ਤੋਂ ਵਧੀਕ ਤੇਜ ਬੁੱਧੀ ਦੇ ਈਮਾਮ ਅਤੇ ਵਿਦਵਾਨ ਈਰਾਨ ਵਿਚ ਸਨ ਪਰ ਲੰਮਾ ਸਮਾਂ ਯੁੱਧ ਲੜਨ ਦਾ ਸਿਰੜ ਅਤੇ ਖੁਮੀਨੀ ਵਰਗੀ ਖਤਰਿਆਂ ਤੋਂ ਬੇਨਿਆਜ਼ੀ, ਕਿਸੇ ਹੋਰ ਵਿਚ ਨਹੀਂ ਸੀ। ਤੇਜ਼ ਦਿਮਾਗ ਵਿਦਵਾਨ ਅਤੇ ਈਮਾਮ ਉਸਦੇ ਸਹਾਇਕਾਂ ਵਜੋਂ ਉਸ ਨਾਲ ਜੁੜ ਗਏ ਅਤੇ ਆਪਣੇ ਆਪ ਨੂੰ ਉਸਦੇ ਅਧੀਨ ਦੋ ਨੰਬਰ ਦੀ ਪੁਜ਼ੀਸ਼ਨ ਤੇ ਰੱਖਿਆ। ਹਰ ਆਮ ਅਤੇ ਖਾਸ ਈਰਾਨੀ ਨੂੰ ਯਕੀਨ ਹੋ ਗਿਆ ਕਿ ਈਮਾਮ ਡਰੇਗਾ ਨਹੀਂ, ਸੌਦਾ ਨਹੀਂ ਕਰੇਗਾ ਤੇ ਹਰ ਸੰਕਟ ਵਿਚੋਂ ਦੀ ਯੋਧੇ ਵਾਂਗ ਸਾਫ਼ ਨਿਕਲੇਗਾ।

ਸਟੇਟ ਜੋ ਦੇ ਨਹੀਂ ਸਕੀ, ਉਹ ਕਿਸੇ ਹੋਰ ਥਾਂ ਤੋਂ ਮਿਲਣ ਲਗ ਪਵੇ ਜਾਂ ਮਿਲਣ ਦੀ ਉਮੀਦ ਬੱਝੇ, ਇਨਕਲਾਬ ਦੀ ਵੇਲ ਇਸ ਸਥਾਨ ਤੋਂ ਜਨਮ ਲੈਂਦੀ ਹੈ। ਇਨਕਲਾਬ ਦੇ ਬਾਨੀ ਕੋਲ ਲੋਕਾਂ ਨੂੰ ਦੇਣ ਵਾਸਤੇ 'ਆਸ' ਤੋਂ ਇਲਾਵਾ ਹੋਰ ਕੁਝ ਨਹੀਂ ਹੁੰਦਾ। ਗੁਰੂ ਗੋਬਿੰਦ ਸਿੰਘ ਨੇ ਬਾਬਾ ਬੰਦਾ ਸਿੰਘ ਨੂੰ ਅਸੀਸ ਦਿੱਤੀ ਸੀ ਕੇਵਲ। ਉਸਨੇ ਇਸ ਅਸੀਸ ਨੂੰ ਜਦੋਂ ਸੱਚ ਮੰਨ ਲਿਆ ਤਾਂ ਸਰਹੰਦ ਉਪਰ ਦੋ ਸਾਲ ਅੰਦਰ ਨਿਸ਼ਾਨ ਸਾਹਿਬ ਝੁਲਾ ਦਿੱਤਾ। ਸੰਸਾਰ ਦੇ ਸਾਰੇ ਹਥਿਆਰ ਇਕ ਪਾਸੇ, ਵਿਸ਼ਵਾਸ ਦੂਜੇ ਪਾਸੇ, ਵਿਸ਼ਵਾਸ ਦਾ ਵਜ਼ਨ ਵਧੀਕ ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਸੀ- ਧਰਮ ਯੁੱਧ ਲੜਾਂਗੇ, ਧਰਮ ਵਿਜੇਤਾ ਹੋਵੇਗਾ। ਈਮਾਮ ਖੁਰੀਨੀ ਹਰ ਤਕਰੀਰ ਵਿਚ ਆਖਦਾ ਸੀ - ਜਦੋਂ ਹਕੂਮਤ ਅਤੇ ਦੀਨ ਵਿਚਕਾਰ ਟੱਕਰ ਹੋਈ, ਦੀਨ ਜਿਤਿਆ, ਹਕੂਮਤ ਡਿੱਗੀ।

1917 ਦਾ ਰੂਸੀ ਇਨਕਲਾਬ ਵੀ ਮੈਨੂੰ ਕੋਈ ਅਪਵਾਦ ਨਹੀਂ ਲਗਦਾ। ਧਰਮ ਕਿਸ ਨੂੰ ਕਿਹਾ ਜਾਂਦਾ ਹੈ? ਜਿਸ ਨੂੰ ਵੱਡਾ ਮੰਨ ਲਿਆ, ਉਸ ਦੇ ਅਸੂਲਾਂ ਅਤੇ ਦਿਤੀਆਂ ਹਦਾਇਤਾਂ ਉਪਰ ਵਿਸ਼ਵਾਸ ਅਤੇ ਅਮਲ ਦਾ ਨਾਮ ਧਰਮ ਹੈ। ਮਹਾਤਮਾ ਬੁੱਧ ਨੇ ਰੱਬ ਨੂੰ ਮਨਫੀ ਕਰਕੇ ਧਰਮ ਸਥਾਪਤ ਕੀਤਾ। ਮਨੁਖਤਾ ਦੇ ਇਕ ਹਿੱਸੇ ਨੇ ਮਾਰਕਸਵਾਦ ਨੂੰ ਉਸੇ ਤਰ੍ਹਾਂ ਪ੍ਰਵਾਨ ਕੀਤਾ ਜਿਵੇਂ ਪਹਿਲੋਂ ਤੇ ਪਿਛੋਂ ਹੋਰ ਲੋਕ ਧਰਮਾਂ ਨੂੰ ਪ੍ਰਵਾਨ ਕਰਦੇ ਹਨ। ਦਾਸ ਕੈਪੀਟਾ ਵਿਚ ਕੀ ਸੰਦੇਸ਼ ਹੈ ਨਾ ਰੂਸ ਦੀ ਲੜਾਕੂ ਬਹੁਗਿਣਤੀ ਨੂੰ ਉਦੋਂ ਪਤਾ ਸੀ ਨਾ ਅੱਜ ਪਤਾ ਹੈ। ਉਨ੍ਹਾਂ ਨੇ ਤਾਸਕੀ ਅਤੇ ਲੈਨਿਨ ਉਪਰ ਈਮਾਨ ਲਿਆਂਦਾ, ਇਹ ਦੋਵੇਂ ਕੀ ਵਿਉਂਤਾ ਬਣਾ ਰਹੇ ਹਨ, ਕੀ ਕੀ ਹਾਲਾਤ ਸਾਹਮਣੇ ਆਉਣਗੇ, ਇਸ ਗਲ ਦਾ ਲੋਕਾਂ ਨੂੰ ਪਤਾ ਨਹੀਂ ਸੀ, ਨਾ ਇਹਨਾਂ ਦੋਵਾਂ ਲੀਡਰਾਂ ਨੂੰ ਕੋਈ ਜਾਣਕਾਰੀ ਸੀ ਕਿ ਕਾਮਯਾਬੀ ਯਕੀਨਨ ਮਿਲ ਜਾਵੇਗੀ। ਇਨ੍ਹਾਂ ਨੇ ਲੋਕਾਂ ਨੂੰ ਉਮੀਦ ਦਿਤੀ, ਲੋਕ ਬੰਦਿਆਂ ਮਗਰ ਜਾਂ ਬੰਦਿਆਂ ਦੇ ਫਲਸਫੇ ਮਗਰ ਨਹੀਂ ਭਜਦੇ, ਲੋਕ ਆਪਣੀ ਆਪਣੀ ਆਸ ਉਮੀਦ ਦੇ ਪਿਛੇ ਤੁਰਦੇ ਹਨ। ਕਿਸੇ ਇਨਕਲਾਬ ਦੀ ਕਾਮਯਾਬੀ ਦੇ ਪੂਰਨ ਤੱਥ ਅੱਜ ਤੱਕ ਕੋਈ ਨਹੀਂ ਜਾਣ ਸਕਿਆ। ਏਹ ਰੱਬ ਵਰਗਾ ਗੁੰਝਲਦਾਰ ਰਹੱਸ ਹੈ। ਜਦੋਂ ਨਾਂਦੇੜ ਤੋਂ ਵੀਹ ਸਿਖਾਂ ਦੀ ਟੁਕੜੀ ਏਸ਼ੀਆ ਵਿਰੁੱਧ ਟੱਕਰ ਲੈਣ ਤੁਰੀ, ਕੌਣ ਜਾਣਦਾ ਸੀ ਕਾਮਯਾਬ ਹੋ ਜਾਵੇਗੀ ? ਰੂਸੀ ਇਨਕਲਾਬ ਦਾ ਪਿਤਾਮਾ ਤਾਸਕੀ ਆਖਦਾ ਹੈ, ''ਇਨਕਲਾਬ ਦੀ ਸਫਲਤਾ ਅਸਫਲਤਾ ਦਾ ਕੋਈ ਪਤਾ ਨਹੀਂ ਲਗਦਾ। ਇਹ ਇਉਂ ਹੈ ਜਿਵੇਂ ਕੋਈ, ਸੌ ਡੇਢ ਸੌ ਬੰਦਿਆਂ ਨੂੰ ਪਹਾੜ ਦੀ ਟੀਸੀ ਵੱਲ ਲੈ ਤੁਰੇ ਕਿ ਉਥੇ ਖਜ਼ਾਨਾ ਮਿਲੇਗਾ। ਚੜ੍ਹਾਈ ਚੜ੍ਹਦਿਆਂ ਜੇ ਗਲੇਸ਼ੀਅਰ ਖਿਸਕ ਕੇ ਯਾਤਰੂਆਂ ਨੂੰ ਦੱਬ ਲਵੇ, ਮਰ ਜਾਣ, ਤਾਂ ਬਚੇ ਹੋਏ ਕਹਿਣਗੇ - ਇਹ ਮਰਵਾਉਣ ਵਾਸਤੇ ਹੀ ਲੈਕੇ ਗਿਆ ਸੀ। ਜੇ ਕਾਮਯਾਬੀ ਮਿਲ ਜਾਵੇ ਤਾਂ ਜੈ ਜੈ ਕਾਰ ਕਰ ਦੇਣਗੇ।''

ਰਜ਼ਾ ਸ਼ਾਹ ਪਹਿਲਵੀ ਨੇ 1921 ਤੋਂ 1941 ਤਕ ਰਾਜ ਕੀਤਾ। ਵੀਹ ਸਾਲ ਦੇ ਸਮੇਂ ਵਿਚ ਉਸਨੇ ਬੁਨਿਆਦੀ ਤਬਦੀਲੀਆਂ ਕੀਤੀਆਂ। ਪਹਿਲੀ ਵਾਰ ਈਰਾਨ ਧਰਮ ਨਿਰਪੇਖ ਰਾਜ ਬਣਿਆ ਜਿਥੇ ਵਿਦਿਆ ਮਦਰਸਿਆਂ ਵਿਚ ਮੌਲਵੀ ਨਹੀਂ, ਆਧੁਨਿਕ ਪੱਛਮੀ ਸਿਖਿਆ ਪ੍ਰਾਪਤ ਅਧਿਆਪਕ ਦੇਣ ਲਗੇ। ਨਿਆਂ ਪ੍ਰਣਾਲੀ ਪੁਰਾਣੀ ਕਾਜ਼ੀ-ਮਾਰਕਾ ਨਹੀਂ ਰਹੀ। ਲੋਕਾਂ ਨੂੰ ਆਧੁਨਿਕ ਜੁਡੀਸ਼ਿਅਲ ਸਿਸਟਮ ਦਿੱਤਾ।

ਜਗੀਰਦਾਰੀ ਸਿਸਟਮ ਨੂੰ ਪੂੰਜੀਵਾਦੀ ਪ੍ਰਣਾਲੀ ਵਿਚ ਤਬਦੀਲ ਕੀਤਾ। ਤਿੰਨੇ ਸੈਨਾਵਾਂ ਅਤਿ ਆਧੁਨਿਕ ਟੈਕਨਾਲੋਜੀ ਵਾਲੇ ਹਥਿਆਰਾਂ ਨਾਲ ਸੰਪੰਨ ਕੀਤੀਆਂ। ਇਵੇਂ ਹੀ ਆਧੁਨਿਕ ਢੰਗ ਦੇ ਹਸਪਤਾਲ ਉਸਾਰੇ।

ਕਜਰ ਸਲਤਨਤ ਡਗਮਗਾ ਰਹੀ ਸੀ। ਆਖਰੀ ਬਾਦਸ਼ਾਹ ਅਹਿਮਦ ਸ਼ਾਹ ਕਮਜ਼ੋਰ ਸੀ, ਪਰਜਾ ਵਿਚ ਨਿਰਾਸਤਾ ਸੀ ਤੇ ਪਹਿਲੀ ਸੰਸਾਰ ਜੰਗ ਸ਼ੁਰੂ ਹੋਈ ਤਾਂ ਇੰਗਲੈਂਡ ਅਤੇ ਰੂਸ ਧੜੇ ਨੇ ਈਰਾਨ ਦੀ ਹਕੂਮਤ ਅਪਣੇ ਹੱਥ ਵਿਚ ਲੈ ਲਈ ਤਾਂ ਕਿ ਕਿਤੇ ਅਹਿਮਦ ਜਰਮਨ ਧੜੇ ਨਾਲ ਨਾ ਰਲ ਜਾਵੇ। ਕਜ਼ਵਿਨ ਤੋਂ ਸੈਨਾ ਲੈਕੇ ਰਜ਼ਾ ਸ਼ਾਹ ਜਦੋਂ ਤਹਿਰਾਨ ਵੱਲ ਹਕੂਮਤ ਦਾ ਤਖਤਾ ਪਲਟਣ ਲਈ ਤੁਰਿਆ, ਅਹਿਮਦਸ਼ਾਹ ਨੂੰ ਇਹ ਗਲਤ ਫਹਿਮੀ ਹੋ ਗਈ ਕਿ ਇੰਗਲੈਂਡ ਅਜਿਹਾ ਕਰਵਾ ਰਿਹਾ ਹੈ। ਇਹ ਗੱਲ ਵਾਸਤਵ ਵਿਚ ਹੈ ਨਹੀਂ ਸੀ। ਇੰਗਲੈਂਡ ਨੂੰ ਤਾਂ ਕਠਪੁਤਲੀ ਅਹਿਮਦ ਸ਼ਾਹ ਫਿਟ ਬੈਠਦਾ ਸੀ, ਮਜ਼ਬੂਤ ਰਜ਼ਾ ਪਹਿਲਵੀ ਉਸਦੀ ਪਸੰਦ ਕਿਉਂ ਹੁੰਦਾ। ਗਲਤ ਫਹਿਮੀ ਸਦਕਾ ਭੈ ਭੀਤ ਹੋਕੇ ਉਸਨੇ ਰਜ਼ਾ ਦਾ ਮੁਕਾਬਲਾ ਨਹੀਂ ਕੀਤਾ। ਬਿਨਾ ਕਿਸੇ ਖ਼ੂਨ ਖਰਾਬੇ ਦੇ ਰਜ਼ਾ ਸ਼ਾਹ ਦੇ ਹੱਥ ਵਿਚ ਸਰਕਾਰ ਆ ਗਈ। ਅਹਿਮਦ ਸ਼ਾਹ ਜਰਮਨਾ ਦੇ ਹੱਕ ਵਿਚ ਭੁਗਤਣ ਦਾ ਇਛੁੱਕ ਨਹੀਂ ਸੀ ਸਗੋਂ ਉਲਟ ਹੋਇਆ, ਦੂਜੀ ਸੰਸਾਰ ਜੰਗ ਵਿਚ ਰਜ਼ਾ ਸ਼ਾਹ ਜਰਮਨਾ ਦਾ ਸਾਥ ਦੇਣ ਲੱਗਿਆ ਜਿਸ ਕਾਰਨ ਉਸਦੀ ਹਕੂਮਤ ਖੁੱਸੀ। ਰੂਸ ਅਤੇ ਇੰਗਲੈਂਡ ਨੇ ਉਸ ਦੀ ਗੱਦੀ ਉਪਰ ਉਸਦਾ ਬੇਟਾ ਮੁਹੰਮਦ ਸ਼ਾਹ ਬਿਠਾ ਦਿੱਤਾ। ਇਸ ਵੇਲੇ ਮੁਹੰਮਦ ਸ਼ਾਹ ਦੀ ਉਮਰ 22 ਸਾਲ ਸੀ। ਸਥਾਪਤ ਪਾਰਲੀਮੈਂਟ ਰਜ਼ਾ ਸ਼ਾਹ ਦੀ ਮੁੱਠੀ ਵਿੱਚ ਸੀ ਪਰ ਹੁਣ ਨਾਤਜਰਬੇਕਾਰ ਬਾਦਸ਼ਾਹ ਸਾਹਮਣੇ ਉਹ ਤਾਕਤਵਰ ਹੋ ਗਈ। ਸਾਲ 1951 ਵਿਚ ਪ੍ਰਧਾਨ ਮੰਤਰੀ ਮੁਸੱਦਿਕ ਨੇ ਬਾਦਸ਼ਾਹ ਨੂੰ ਖੂੰਜੇ ਵਿਚ ਧੱਕ ਦਿਤਾ ਸੀ, 1953 ਵਿਚ ਅਮਰੀਕਾ ਦੀ ਸੀ.ਆਈ.ਏ. ਨੇ ਜਬਰਨ ਮੁੱਸਦਿਕ ਨੂੰ ਹਟਾਇਆਂ ਤਾਂ ਕਿਤੇ ਸ਼ਾਹ ਦੀ ਗੱਲ ਸੁਣੀ ਜਾਣ ਲੱਗੀ। ਪਰਜਾ ਦੇ ਦਿਲ ਵਿਚ ਮੁਸੱਦਿਕ ਲਈ ਸਤਿਕਾਰ ਬਣ ਗਿਆ ਕਿਉਂਕਿ ਉਹ ਲੋਕਾਂ ਦਾ ਪ੍ਰਤੀਨਿੱਧ ਸੀ ਤੇ ਸਾਬਤ ਹੋ ਗਿਆ ਕਿ ਸ਼ਾਹ ਬੇਗਾਨੀ ਸ਼ਹਿ ਉਪਰ ਰਾਜ ਕਰ ਰਿਹਾ ਹੈ। ਇਹੀ ਕਾਰਨ ਹੈ ਕਿ ਉਸਨੂੰ ਆਪਣਾ ਰਾਜ ਮਜ਼ਬੂਤ ਕਰਨ ਵਾਸਤੇ ਅੱਠ ਸਾਲ ਲੱਗ ਗਏ। ਸਾਲ 1965 ਵਿਚ ਉਹ ਆਪਣੇ ਦੌਰ ਵਿਚ ਸਭ ਤੋਂ ਤਾਕਤਵਰ ਬਾਦਸ਼ਾਹ ਸੀ। ਇਸ ਸਾਲ ਉਸਨੇ ਅਮੀਰ ਅੱਬਾਸ ਹੋਵੀਦਾ ਨੂੰ ਆਪਣਾ ਪ੍ਰਧਾਨ ਮੰਤਰੀ ਥਾਪਿਆ। ਪਿਛਲੇ ਸਮੇਂ ਵਿਚ ਬਾਰ ਬਾਰ ਨਵੇਂ ਪ੍ਰਧਾਨ ਮੰਤਰੀ ਆਏ ਤੇ ਗਏ।

ਸੰਸਾਰ ਵਿਚ ਸਿਆਸੀ ਸਮੀਕਰਣ ਸੱਠਵਿਆਂ ਵਿਚ ਤੇਜ਼ੀ ਨਾਲ ਬਦਲ ਰਹੇ ਸਨ। ਕਦੀ ਦੁਨੀਆਂ ਦੀ ਸਭ ਤੋਂ ਤਾਕਤਵਰ ਸਟੇਟ ਇੰਗਲੈਂਡ ਹੁਣ ਅਮਰੀਕਾ ਦਾ ਬਸ ਪਰਛਾਵਾਂ ਮਾਤਰ ਬਣ ਕੇ ਰਹਿ ਗਈ। ਅਮਰੀਕਾ ਨੂੰ ਦਿਸ ਰਿਹਾ ਸੀ ਕਿ ਰੂਸ ਮਜ਼ਬੂਤ ਹੋ ਰਿਹਾ ਹੈ। ਰੂਸ ਵਿਰੁੱਧ ਸ਼ਕਤੀ ਸਮਤੋਲ ਬਣਾਈ ਰੱਖਣ ਵਾਸਤੇ ਅਮਰੀਕਾ ਨੂੰ ਈਰਾਨ ਦੀ ਜ਼ਰੂਰਤ ਸੀ। ਇਸ ਜ਼ਰੂਰਤ ਵਿਚੋਂ ਉਸਨੇ ਸ਼ਾਹ ਨੂੰ ਖੁਸ਼ ਵੀ ਰਖਿਆ, ਮਜ਼ਬੂਤ ਵੀ ਕੀਤਾ ਤੇ ਈਰਾਨ ਦੀ ਆਧੁਨਿਕ ਉਸਾਰੀ ਵਾਸਤੇ ਵੱਡੀ ਮਾਤਰਾ ਵਿਚ ਧਨ ਵੀ ਦਿੱਤਾ। ਦੇਸ ਵਿਚ ਸ਼ਾਹ ਦੀ ਕੋਈ ਵਿਰੋਧੀ ਪਾਰਟੀ ਨਹੀਂ ਸੀ, ਅਮਰੀਕਾ ਤੋਂ ਹਮਾਇਤ ਮਿਲਣ ਲੱਗੀ ਜਿਸ ਸਦਕਾ ਪੂਰੇ ਆਤਮ ਵਿਸ਼ਵਾਸ ਨਾਲ ਉਸਨੇ ਈਰਾਨ ਦੇ ਵਿਕਾਸ ਦੀਆਂ ਸਕੀਮਾਂ ਬਣਾਈਆਂ ਤੇ ਸਿਰੇ ਚਾੜ੍ਹੀਆਂ। ਕਿੱਤੇ ਥੋੜੀ ਬਹੁਤ ਵਿਰੋਧਤਾ ਹੁੰਦੀ, ਸ਼ਾਹ ਉਸਨੂੰ ਸਖਤੀ ਨਾਲ ਕੁਚਲ ਦਿੰਦਾ। ਬਾਹਰਲੀ ਸਹਾਇਤਾ ਨਾਲ ਉਹ ਜਿਉਂ ਜਿਉਂ ਮਜ਼ਬੂਤ ਹੋਇਆ, ਪਰਜਾ ਵਲੋਂ ਪਰੇ ਹਟਦਾ ਗਿਆ। ਜਿਸ ਦੇਸ ਵਿਚ ਵਿਰੋਧੀ ਧਿਰ ਖਤਮ ਕਰ ਦਿਤੀ ਜਾਵੇਗੀ ਉਥੇ ਇਨਕਲਾਬ ਆਉਣਾ ਯਕੀਨੀ ਹੈ, ਇਹ ਗੱਲ ਪਹਿਲਾਂ ਈਰਾਨ ਵਿਚ ਫਿਰ ਰੂਸ ਵਿਚ ਸਾਬਤ ਹੋ ਗਈ।

ਵਿਦੇਸ਼ੀ ਮਾਮਲੇ, ਫੌਜ, ਨਿਆਂ ਪ੍ਰਣਾਲੀ, ਵਿਤ ਮੰਤਰਾਲਾ, ਸਾਰਾ ਕੁਝ ਸ਼ਾਹ ਦੇ ਸਿੱਧਾ ਅਧੀਨ ਸੀ। ਕਿਸੇ ਜਰਨੈਲ ਜਾਂ ਮੰਤਰੀ ਨੂੰ ਹਟਾਕੇ ਨਵਾਂ ਨਿਯੁਕਤ ਕਰ ਦਿੰਦਾ। ਨਵੇਂ ਅਤੇ ਹਟਾਏ ਗਏ,

ਦੋਵਾਂ ਅਹੁਦਿਆਂ ਵਾਲੇ ਬੰਦਿਆਂ ਨੂੰ ਕੋਈ ਕਾਰਨ ਨਾ ਦੱਸਿਆ ਜਾਂਦਾ। ਕੁਝ ਕੁ ਮੰਤਰੀ ਅਤੇ ਕੁਝ ਕਾਰਖਾਨੇਦਾਰ ਅਜਿਹੇ ਸਨ ਜਿਨ੍ਹਾਂ ਦੀ ਸ਼ਾਹ ਤੱਕ ਸਿੱਧੀ ਰਸਾਈ ਸੀ। ਉਹ ਆਪਣੇ ਫਾਇਦੇ ਦੇ ਕੰਮ ਕਢਵਾ ਲਿਜਾਂਦੇ, ਸਬੰਧਤ ਵਜ਼ੀਰ ਨੂੰ ਕਿਉਂਕਿ ਨਜ਼ਰਅੰਦਾਜ਼ ਕੀਤਾ ਜਾਂਦਾ, ਉਸਦੀ ਨਾਰਾਜ਼ਗੀ ਸੁਭਾਵਿਕ ਸੀ। ਬਾਕੀ ਦਾ ਮੰਤਰਾਲਾ ਕੇਵਲ ਰਸਮੀ ਮੀਟਿੰਗਾਂ ਵਿਚ ਬੈਠਦਾ, ਸਲਾਹਾਂ ਦਿੰਦਾ, ਪਰ ਸ਼ਾਹ ਆਪਣੀ ਮਨਮਰਜ਼ੀ ਕਰਦਾ। ਪਰਜਾ ਦਾ ਬਾਦਸ਼ਾਹ ਨਾਲ ਕੋਈ ਸਿੱਧਾ ਵਾਹ ਨਹੀਂ ਸੀ। ਜੌੜੀ ਭੈਣ ਸ਼ਾਹਜ਼ਾਦੀ ਅਸ਼ਰਫ ਦਾ ਸ਼ਾਹ ਉਪਰ ਤਕੜਾ ਅਸਰ ਸੀ। ਉਹ ਮਰਜ਼ੀ ਦੀਆਂ ਨਿਯੁਕਤੀਆਂ ਕਰਵਾ ਲੈਂਦੀ ਸੀ, ਇਥੋਂ ਤੱਕ ਕਿ ਰਾਜਦੂਤਾਂ ਦੀਆਂ ਵੀ। ਦੂਜੀ ਔਰਤ ਮਹਾਰਾਣੀ ਫਰਾਹ ਸੀ। ਉਹ ਵੀ ਆਪਣੇ ਸ਼ੁਭਚਿੰਤਕਾਂ ਦੇ ਵਧੇਰੇ ਕੰਮ ਕਰਵਾਉਂਦੀ। ਬਾਦਸ਼ਾਹ ਆਪਣੀ ਭੈਣ ਦੀਆਂ ਗੱਲਾਂ ਵਧੀਕ ਮੰਨਦਾ। ਫਲਸਰੂਪ ਮਹਿਲਾਂ ਵਿਚ ਸਾਜਸ਼ਾਂ ਅਕਸਰ ਚਲਦੀਆਂ। ਨਿੰਦਿਆਂ, ਚੁਗਲੀ, ਈਰਖਾ, ਸਟੇਟ ਦੇ ਕੰਮ ਵਿਚ ਵਿਘਨਕਾਰੀ ਸਾਬਤ ਹੁੰਦੇ।

ਕਿਉਂਕਿ ਛੋਟੀ ਉਮਰ ਵਿਚ ਮੁਹੰਮਦ ਸ਼ਾਹ ਕੋਲ ਸੱਤਾ ਆ ਗਈ ਸੀ, ਅਪਣੇ ਤੋਂ ਵਡੇਰੀ ਉਮਰ ਦੇ ਵਜ਼ੀਰਾਂ, ਜਰਨੈਲਾਂ ਅਤੇ ਸਲਾਹਕਾਰਾਂ ਤੋਂ ਉਹ ਝਿਜਕਦਾ ਰਹਿੰਦਾ, ਸੋ ਇਕ ਇਕ ਕਰਕੇ ਸਾਰੇ ਹਟਾ ਦਿਤੇ। ਇਹ ਹਟਾਈ ਗਈ ਟੀਮ ਵੀ ਨਿਰਾਸ ਸੀ ਕਿਉਂਕਿ ਉਨ੍ਹਾਂ ਨੇ ਕੋਈ ਗਲਤ ਸਲਾਹ ਤਾਂ ਦੇਣੀ ਨਹੀਂ ਸੀ, ਫਿਰ ਕਿਉਂ ਬਾਦਸ਼ਾਹ ਦਾ ਭਰੋਸਾ ਉਠ ਗਿਆ? ਤਜਰਬੇਕਾਰ ਸਿਆਸਦਾਨਾ ਦੀ ਥਾਂ ਝੋਲੀ ਚੁਕ ਚਾਪਲੂਸਾਂ ਦਾ ਧੜਾ ਸ਼ਾਹ ਦੁਆਲੇ ਜਮ੍ਹਾ ਹੋ ਗਿਆ। ਸ਼ਾਹ ਆਪਣੀ ਮਰਜ਼ੀ ਦੇ ਵਿਰੁੱਧ ਕੋਈ ਸਲਾਹ ਸੁਣਨ ਵਾਸਤੇ ਤਿਆਰ ਨਹੀਂ ਹੁੰਦਾ ਸੀ। ਹੋਵੀਦਾ ਤੇਰਾਂ ਸਾਲ ਇਸੇ ਕਰਕੇ ਮਜ਼ਬੂਤ ਪ੍ਰਧਾਨ ਮੰਤਰੀ ਰਿਹਾ ਕਿਉਂਕਿ ਤਿੱਖਾ ਦਿਮਾਗ ਹੋਣ ਕਰਕੇ ਸ਼ਾਹ ਦੀ ਗਲਤ ਗੱਲ ਦੀ ਵੀ ਉਹ ਸਹੀ ਵਿਆਖਿਆ ਕਰ ਸਕਦਾ ਸੀ। ਬਾਦਸ਼ਾਹ ਨੂੰ ਨਾਰਾਜ਼ ਹੋਣ ਦਾ ਉਹ ਕੋਈ ਮੌਕਾ ਦਿੰਦਾ ਹੀ ਨਹੀਂ ਸੀ। ਬਾਦਸ਼ਾਹ ਸਾਹਮਣੇ ਉਹ ਪੂਰਾ ਤਾਬਿਆਦਾਰ ਤੇ ਪਰਜਾ ਸਾਹਮਣੇ ਮਜ਼ਬੂਤ ਪ੍ਰਸ਼ਾਸਕ। ਸ਼ੇਖ ਸਾਅਦੀ ਦਾ ਇਹ ਕਥਨ ਉਸ ਉਪਰ ਪੂਰਾ ਢੁਕਦਾ ਹੈ - ਬਿੱਲੀ, ਜਿਹੜੀ ਚੂਹੇ ਸਾਹਮਣੇ ਸ਼ੇਰ ਹੁੰਦੀ ਹੈ, ਸ਼ੇਰ ਸ਼ਾਹਮਣੇ ਚੂਹਾ ਬਣ ਜਾਂਦੀ ਹੈ। ਹੋਵੀਦਾ ਕੇਵਲ ਮਨਮਰਜ਼ੀ ਦੇ ਮੰਤਰੀਆਂ, ਸਰਮਾਏਦਾਰਾਂ ਨੂੰ ਸ਼ਾਹ ਨਾਲ ਮਿਲਾਉਂਦਾ ਤੇ ਉਹ ਜੋ ਗੱਲ ਕਰਨ ਜਾਂਦੇ ਪਹਿਲਾਂ ਹੋਵੀਦਾ ਨਾਲ ਕਰਦੇ, ਕਾਂਟ ਛਾਂਟ ਕਰਕੇ ਹੋਵੀਦਾ ਜਿੰਨੀ ਕੁ ਗੱਲ ਕਰਨ ਲਈ ਆਗਿਆ ਦਿੰਦਾ ਉਹ ਉਨੀ ਗਲ ਹੀ ਕਰਦੇ। ਜਦੋਂ ਇਨਕਲਾਬ ਸਿਖਰ ਵਲ ਵਧਣ ਲੱਗਾ ਉਦੋਂ ਮਹਾਰਾਣੀ ਫਰਾਹ ਨੇ ਬਾਦਸ਼ਾਹ ਨੂੰ ਕਿਹਾ ਕਿ ਤੁਹਾਡੇ ਪ੍ਰਧਾਨ ਮੰਤਰੀ ਨੇ ਤੁਹਾਨੂੰ ਪਰਜਾ ਨਾਲੋਂ ਕੱਟ ਦਿਤਾ ਹੈ, ਹੋਵੀਦਾ ਤੁਹਾਡੇ ਕੰਨ, ਹੋਵੀਦਾ ਤੁਹਾਡੀਆਂ ਅੱਖਾਂ ਹਨ। ਪਰ ਜਦ ਅਗਸਤ 1977 ਵਿਚ ਉਸਨੇ ਹੋਵੀਦਾ ਨੂੰ ਹਟਾ ਕੇ ਜਮਸ਼ੀਦ ਅਮੁਜ਼ਗਰ ਨੂੰ ਪ੍ਰਧਾਨ ਮੰਤਰੀ ਥਾਪਿਆ ਉਦੋਂ ਤੱਕ ਤਾਂ ਬਹੁਤ ਦੇਰ ਹੋ ਚੁਕੀ ਸੀ। ਪਿਛੋਂ ਬਾਦਸ਼ਾਹ ਖੁਦ ਅਤੇ ਉਸਦੇ ਬੰਦੇ ਮੰਨਦੇ ਰਹੇ ਕਿ ਹੋਵੀਦਾ ਨੇ ਠੀਕ ਰੋਲ ਨਹੀਂ ਨਿਭਾਇਆ। ਜਮਸ਼ੀਦ ਨੂੰ ਸਾਲ ਬਾਦ ਬਦਲ ਕੇ ਅਗਸਤ 1978 ਵਿਚ ਜਾਫਰ ਸ਼ਰੀਫ ਈਮਾਮੀ ਨੂੰ ਪ੍ਰਧਾਨ-ਮੰਤਰੀ ਨਿਯੁਕਤ ਕੀਤਾ।

ਬਾਦਸ਼ਾਹ ਨੇ ਹੋਵੀਦਾ ਦੀ ਸਲਾਹ ਨਾਲ ਸਿਆਸੀ ਪਾਰਟੀ ਰਸਤਾਖਿਜ਼ ਖੜ੍ਹੀ ਕੀਤੀ, ਬਾਕੀ ਸਭ ਸਿਆਸੀ ਧੜਿਆਂ ਉਪਰ ਪਾਬੰਦੀ। ਇਸ ਪਾਰਟੀ ਵਿਚ ਚੰਗੇ ਪੜ੍ਹੇ ਲਿਖੇ ਜੁਆਨਾ ਦੀ ਭਰਤੀ ਕੀਤੀ। ਲੋਕਾਂ ਨੇ ਦੇਖਿਆ ਕਿ ਕਿਸੇ ਕਿਸਮ ਦੀ ਸਿਆਸੀ ਰਾਹਤ ਦੇਣ ਦੀ ਥਾਂ ਇਹ ਪਾਰਟੀ ਸਰਕਾਰ ਦਾ ਪ੍ਰਚਾਰ ਵਿੰਗ ਹੈ। ਸਰਕਾਰ ਨੇ ਕੀਮਤਾਂ ਉਪਰ ਕੰਟਰੋਲ ਕਰਨ ਦਾ ਐਲਾਨ ਕਰ ਦਿਤਾ। ਰਸਤਾਖਿਜ਼ ਪਾਰਟੀ ਦੇ ਜੁਆਨ ਦੁਕਾਨਾ ਦੀ ਤਲਾਸ਼ੀ ਲੈਂਦੇ, ਵਧ ਕੀਮਤ ਤੇ ਕੋਈ ਚੀਜ਼ ਵੇਚਦਾ ਫੜਿਆ ਜਾਂਦਾ ਉਸ ਨੂੰ ਜੁਰਮਾਨੇ ਕਰਦੇ, ਜਿਸ ਨੇ ਆਪਣੇ ਸਟੋਰ ਵਿਚ ਵਧੀਕ ਮਾਲ ਭਰਿਆ ਹੁੰਦਾ ਉਸਦੇ ਸਟੋਰ ਉਪਰ ਵੱਡਾ ਇਸ਼ਤਿਹਾਰ ਚਿਪਕਾ ਕੇ ਉਸਨੂੰ ਬਦਨਾਮ ਕਰਦੇ, ਤਾਲਾ ਬੰਦੀ ਕਰਦੇ। ਕਾਰੋਬਾਰੀਆਂ ਦੇ ਨਿਜੀ ਕੰਮਾਂ ਵਿਚ ਮੁੰਡੀਰ ਦਖਲ ਦੇਵੇ, ਇਸ ਦਾ ਬਹੁਤ ਬੁਰਾ ਮਨਾਇਆ

ਗਿਆ, ਵਿਆਪਕ ਰੋਸ ਫੈਲਿਆ। ਇਹੀ ਕਾਰਨ ਹੈ ਕਿ ਜਦ ਜਨਵਰੀ 1978 ਕੁੰਮ ਵਿਖੇ ਪਹਿਲਾ ਹਿੰਸਕ ਪ੍ਰਦਰਸ਼ਨ ਹੋਇਆ ਉਸ ਵਕਤ ਇਨਕਲਾਬੀਆਂ ਨੇ ਰਸਤਾਖਿਜ਼ ਦਾ ਸਥਾਨਕ ਹੈਡੱ ਕੁਆਟਰ ਲੁੱਟ ਲਿਆ। ਇਸ ਪਾਰਟੀ ਉਪਰ ਕਿਸੇ ਨੂੰ ਭਰੋਸਾ ਨਹੀਂ ਸੀ। ਜਲਾਵਤਨੀ ਦੌਰਾਨ ਸ਼ਾਹ ਨੇ ਸਵੀਕਾਰ ਕੀਤਾ ਕਿ ਇਹੋ ਜਿਹੀ ਪਾਰਟੀ ਖੜ੍ਹੀ ਕਰਨੀ ਗਲਤੀ ਸੀ।

ਅਫਸਰਸ਼ਾਹੀ ਭਰਿਸ਼ਟ ਹੋ ਗਈ ਸੀ। ਭਰਤੀਆਂ ਅਤੇ ਤਰੱਕੀਆਂ ਵਿਚ ਸਿਫਾਰਿਸ਼ ਸੀ ਕੇਵਲ, ਸ਼ਾਹ ਦਾ ਵਫਾਦਾਰ ਬੰਦਾ ਜਿਸ ਨੂੰ ਜਿਥੇ ਮਰਜ਼ੀ ਨੌਕਰੀ ਦਿਵਾ ਦਿੰਦਾ। ਜਿੰਮੇਵਾਰੀ, ਈਮਾਨਦਾਰੀ, ਕੰਮ ਦੀ ਲਗਨ ਆਦਿਕ ਨਾਂ ਦੀ ਕੋਈ ਚੀਜ਼ ਨਹੀਂ ਰਹੀ ਸੀ। ਸਾਲ 1976 ਵਿਚ ਵਿਆਪਕ ਭਰਿਸ਼ਟਾਚਾਰ ਦੀਆਂ ਕਨਸੋਆਂ ਸੁਣ ਕੇ ਸ਼ਾਹ ਨੇ ਇਕ ਪੜਤਾਲੀਆ ਕਮਿਸ਼ਨ ਥਾਪ ਦਿੱਤਾ। ਇਸ ਪੜਤਾਲੀਆ ਕਮਿਸ਼ਨ ਨੇ ਬਹੁਤ ਸਾਰੇ ਅਫ਼ਸਰਾਂ ਅਤੇ ਮੰਤਰੀਆਂ ਵਿਰੁੱਧ ਰਿਪੋਰਟ ਦਿਤੀ ਜਿਹੜੇ ਕਿ ਹਟਾ ਦਿਤੇ ਗਏ ਪਰ ਇਹ ਰਿਪੋਰਟ ਇਸ ਤਰ੍ਹਾਂ ਦੀ ਸੀ ਜਿਵੇਂ ਇਸ ਭਰਿਸ਼ਟਾਚਾਰ ਵਿਚ ਸ਼ਾਹ ਦਾ ਆਪਣਾ ਕੋਈ ਸਬੰਧ ਨਹੀਂ। ਸਜ਼ਾਯਾਫਤਾ ਬੰਦਿਆਂ ਨੇ ਸਮਝਿਆ ਕਿ ਸ਼ਾਹ ਨੂੰ ਬਚਾਉਣ ਲਈ ਉਹ ਬਲੀ ਦੇ ਬੱਕਰੇ ਬਣਾਏ ਗਏ ਹਨ।

ਹੋਵੇਦਾ ਤੋਂ ਬਾਦ ਅਮੁਜ਼ਗਰ ਨੇ ਕੁਝ ਸੁਧਾਰ ਕੀਤੇ, ਸਰਕਾਰੀ ਖਰਚੇ ਘਟਾਏ, ਮਹਿੰਗਾਈ ਉਪਰ ਲਗਾਮ ਪਾਇਆ ਪਰ ਲੋੜ ਤਾਂ ਸਿਆਸੀ ਫੈਸਲੇ ਲੈਣ ਦੀ ਸੀ। ਇਕ ਗੁਪਤ ਫੰਡ ਸੀ ਜਿਸਦਾ ਕਿਸੇ ਨੂੰ ਹਿਸਾਬ ਨਹੀਂ ਦੇਣਾ ਹੁੰਦਾ। ਇਸ ਫੰਡ ਵਿਚੋਂ ਮਹਿਲ ਦੇ ਚਾਪਲੂਸਾਂ ਨੂੰ ਦਿਤਾ ਜਾਂਦਾ, ਵਿਰੋਧੀ ਲੀਡਰਾਂ ਅਤੇ ਮੌਲਵੀਆਂ ਨੂੰ ਪੈਸਾ ਦਿਤਾ ਜਾਂਦਾ ਤਾਂ ਕਿ ਜ਼ਬਾਨ ਬੰਦ ਰੱਖਣ। ਨਵੇਂ ਪ੍ਰਧਾਨ ਮੰਤਰੀ ਨੇ ਇਹ ਰਕਮਾਂ ਦੇਣੀਆਂ ਬੰਦ ਕਰ ਦਿਤੀਆਂ। ਪਰ ਅੰਦਰਲੀ ਬਿਮਾਰੀ ਵਾਸਤੇ ਇਹ ਤਾਂ ਬਾਹਰਲੇ ਕੁਝ ਰੂੰ ਦੇ ਫੰਬੇ ਸਨ। ਚਾਪਲੂਸਾਂ ਨੇ ਪੈਸਾ ਬੰਦ ਹੋਣ ਕਾਰਨ ਅਮੁਜ਼ਗਰ ਖਿਲਾਫ ਰੌਲਾ ਪਾ ਦਿਤਾ। ਫਲਸਰੂਪ, ਉਸਨੇ ਅਸਤੀਫਾ ਦੇ ਦਿਤਾ। ਉਸਦੇ ਅਸਤੀਫੇ ਤੋਂ ਲੈਕੇ ਸ਼ਾਹ ਦੀ ਜਲਾਵਤਨੀ ਤੱਕ ਦੇ ਪੰਜ ਮਹੀਨਿਆਂ ਅੰਦਰ ਅੰਦਰ ਤਿੰਨ ਪ੍ਰਧਾਨ ਮੰਤਰੀ ਬਦਲੇ ਗਏ। ਇਹ ਕੱਖੀਂ ਪਲਾਹੀਂ ਹੱਥ ਮਾਰਨ ਵਾਂਗ ਸੀ। ਬਗਾਵਤ ਜੁਆਨ ਹੋ ਚੁਕੀ ਸੀ। ਸ਼ਾਹ ਕੋਲ ਕੋਈ ਇਲਾਜ ਨਹੀਂ ਸੀ।

ਅਮਰੀਕਾ ਦੀ ਦਖਲ ਅੰਦਾਜ਼ੀ ਏਥੋਂ ਤਕ ਵਧ ਗਈ ਸੀ ਕਿ ਅਮਰੀਕਣ ਸਰਕਾਰ ਵਲੋਂ ਲਿਸਟ ਆ ਜਾਇਆ ਕਰਦੀ ਸੀ ਕਿ ਫਲਾਣੇ ਫਲਾਣੇ ਅਫ਼ਸਰ ਫਲਾਣੇ ਫਲਾਣੇ ਥਾਂ ਲਾ ਦਿਉ। ਇਥੋਂ ਤੱਕ ਕਿ ਪਾਰਲੀਮੈਂਟ ਦੀਆਂ ਜਿਹੜੀਆਂ ਸੀਟਾਂ ਸ਼ਾਹ ਵਲੋਂ ਨਾਮਜ਼ਦ ਕੀਤੀਆਂ ਜਾਂਦੀਆਂ, ਉਨ੍ਹਾਂ ਵਾਸਤੇ ਵੀ ਕਈ ਈਰਾਨੀ ਉਮੀਦਵਾਰ ਅਮਰੀਕਾ ਵਲੋਂ ਨਾਮਜ਼ਦ ਕੀਤੇ ਜਾਂਦੇ। ਈਰਾਨ ਅਜਿਹਾ ਦੇਸ ਸੀ ਜਿਸ ਦਾ ਦੁਨੀਆਂ ਦੇ ਸਭ ਦੇਸਾਂ ਤੋਂ ਵਧੀਕ ਅਮਰੀਕਾ ਨਾਲ ਲੈਣ ਦੇਣ ਸੀ। ਸ਼ਾਹ ਫਖਰ ਨਾਲ ਕਿਹਾ ਕਰਦਾ ਸੀ- ਐਟਮ ਬੰਬ ਛੱਡ ਕੇ, ਮੈਂ ਅਮਰੀਕਾ ਪਾਸੋਂ ਕੋਈ ਵੀ ਵਸਤੂ ਖਰੀਦ ਸਕਦਾ ਹਾਂ।

ਈਜ਼ਨਹਾਵਰ, ਕੈਨੇਡੀ ਅਤੇ ਨਿਕਸਨ ਤੱਕ ਠੀਕ ਚਲਦਾ ਰਿਹਾ, ਜਿਮੀ ਕਾਰਟਰ ਮਨੁੱਖੀ ਹੱਕਾਂ ਦੀ ਉਲੰਘਣਾ ਦੇ ਬਰਖਿਲਾਫ ਸੀ। ਉਹ ਚਾਹੁੰਦਾ ਸੀ ਸੁਤੰਤਰ ਚੋਣਾ ਹੋਇਆ ਕਰਨ, ਲੋਕ ਆਪਣੀ ਆਵਾਜ਼ ਪਾਰਲੀਮੈਂਟ ਵਿਚ ਪੁਚਾ ਸਕਣ। ਹਕੂਮਤਾਂ ਦੀ ਸਖਤੀ ਕਾਰਨ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੁੰਦੀ ਹੈ ਤੇ ਇਸੇ ਵਿਚੋਂ ਬਗਾਵਤਾਂ, ਇਨਕਲਾਬ ਪੈਦਾ ਹੁੰਦੇ ਹਨ। ਈਰਾਨੀ ਸਰਕਾਰ, ਯਾਨੀ ਕਿ ਸ਼ਾਹ ਉਪਰ ਦਬਾਅ ਵਧ ਗਿਆ ਕਿ ਅਮਰੀਕਾ ਤੋਂ ਸਹਾਇਤਾ ਰਾਸ਼ੀ ਲੈਣੀ ਹੈ ਤਾਂ ਮਨੁਖੀ ਅਧਿਕਾਰ ਬਹਾਲ ਕਰੋ। ਮਜਬੂਰਨ ਸ਼ਾਹ ਨੂੰ ਸਖਤ ਰੁਖ ਨਰਮ ਕਰਨਾ ਪਿਆ। ਅਮਰੀਕਾ ਦੇ ਦਬਾਅ ਕਾਰਨ ਉਹ ਅਜਿਹਾ ਕਰ ਰਿਹਾ ਹੈ, ਇਸ ਗੱਲ ਨੇ ਸਗੋਂ ਇਨਕਲਾਬੀਆਂ ਦੇ ਹੌਸਲੇ ਵਧਾਏ। ਅਮਰੀਕਾ ਦੀ ਪਾਰਲੀਮੈਂਟ ਵਿਚ ਅਜਿਹੀਆਂ ਗੱਲਾਂ ਉਠੀਆਂ ਸਨ- ਸ਼ਾਹ ਨੂੰ ਜੇ ਮਨੁਖੀ ਅਧਿਕਾਰਾਂ ਦੀ ਪ੍ਰਵਾਹ ਨਹੀਂ, ਅਮਰੀਕਾ ਸ਼ਾਹ ਦੀ ਪ੍ਰਵਾਹ ਕਿਉਂ ਕਰੇ? ਸ਼ਾਹ ਅਤੇ ਅਮਰੀਕਾ ਦੋਵੇਂ ਇਸ ਗਲੋਂ ਬੇਖਬਰ ਸਨ ਕਿ ਮਨੁਖੀ ਅਧਿਕਾਰਾਂ ਦੀ ਸਥਾਪਨਾ ਬਗਾਵਤ ਨੂੰ ਤੇਜ਼ ਕਰੇਗੀ।

1978 ਦੀਆਂ ਗਰਮੀਆਂ ਸ਼ੁਰੂ ਹੁੰਦਿਆਂ ਈਰਾਨ ਦੇ 30 ਵਡੇ ਸ਼ਹਿਰਾਂ ਵਿਚ ਜਬਰਦਸਤ ਰੋਸ ਮੁਜ਼ਾਹਰੇ ਹੋਏ ਜਿਥੇ ਸਭ ਥਾਂ ਸਰਕਾਰ ਵਲੋਂ ਫਾਇਰਿੰਗ ਹੋਈ। ਕਿਤੇ ਵਧ ਕਿਤੇ ਘੱਟ ਮੌਤਾਂ ਹੋਈਆਂ। ਅਗਸਤ 19, 1978 ਨੂੰ ਅਬਾਦਾਨ ਸਿਨੇਮਾ ਘਰ ਫੂਕਿਆ ਗਿਆ ਜਿਸ ਵਿਚ 377 ਲੋਕ ਜਿਉਂਦੇ ਸੜ ਗਏ। ਸਰਕਾਰ ਦਾ ਕਹਿਣਾ ਸੀ ਕਿ ਇਹ ਮੌਲਵੀਆਂ ਦਾ ਕੰਮ ਹੈ ਕਿਉਂਕਿ ਉਹ ਸਿਨੇਮਿਆਂ ਦੇ ਵਿਰੁੱਧ ਹਨ। ਮੌਲਵੀ ਆਖ ਰਹੇ ਸਨ ਕਿ ਇਹ ਸਰਕਾਰ ਦਾ ਕਾਰਾ ਹੈ ਤੇ ਮੌਲਵੀਆਂ ਨੂੰ ਬਦਨਾਮ ਕਰਨ ਵਾਸਤੇ ਕੀਤਾ ਹੈ। ਇਨ੍ਹਾਂ ਦੋਸ਼ਾਂ, ਪ੍ਰਤਿਦੋਸ਼ਾਂ ਦਾ ਕੋਈ ਸਬੂਤ ਨਹੀਂ ਹੋਇਆ ਕਰਦਾ, ਬਸ ਇਸ ਨਾਲ ਤਣਾਉ ਬਹੁਤ ਵਧਿਆ। ਤਬਰੀਜ਼, ਮਸ਼ਹਦ, ਅਬਾਦਾਨ, ਸ਼ੀਰਾਜ਼ ਤੇ ਇਸਫਾਹਾਨ ਆਦਿਕ ਵਡੇ ਸ਼ਹਿਰਾਂ ਵਿਚ ਬਗਾਵਤ ਉਠ ਖੜ੍ਹੀ ਹੋਈ। ਲੋਕ ਗਲੀਆਂ ਵਿਚ ਨਿਕਲ ਕੇ ਸਰਕਾਰ ਦਾ ਸਿਆਪਾ ਕਰਨ ਲੱਗੇ।

ਸ਼ਾਹ ਦਾ ਖਿਆਲ ਸੀ ਕਿ ਇਹ ਸਾਰਾ ਕੰਮ ਕਮਿਊਨਿਸਟ ਕਰਵਾ ਰਹੇ ਹਨ ਜਿਨ੍ਹਾਂ ਨੂੰ ਉਹ ਇਸਲਾਮੀ ਮਾਰਕਸੀਏ ਕਿਹਾ ਕਰਦਾ ਸੀ, ਤੇ ਕਮਿਊਨਿਸਟਾਂ ਨੂੰ ਉਹ ਦਬਾਅ ਲਏਗਾ। ਖੁਮੀਨੀ ਨੂੰ ਉਹ ਕਮਜ਼ੋਰ, ਸਠਿਆ ਗਿਆ ਪਾਗਲ ਕਿਹਾ ਕਰਦਾ ਸੀ ਜਿਸ ਦੀ ਲੋਕਾਂ ਵਿਚ ਵਧੀਕ ਸਾਖ ਨਹੀਂ ਸੀ। ਬਾਦਸ਼ਾਹ ਅਕਸਰ ਕਹਿੰਦਾ ਹੁੰਦਾ ਸੀ- ਯੂਨੀਵਰਸਿਟੀਆਂ ਦਾ ਧਿਆਨ ਰੱਖੋ। ਮਸੀਤਾਂ ਮੇਰਾ ਕੁਝ ਨਹੀਂ ਵਿਗਾੜ ਸਕਦੀਆਂ। ਉਹਨੂੰ ਲਗਦਾ ਸੀ ਕਿ ਜਿਸ ਈਰਾਨ ਨੂੰ ਉਸਨੇ ਆਧੁਨਿਕ ਬਣਾ ਦਿਤਾ ਹੈ, ਉਸਨੂੰ ਕਮਿਊਨਿਸਟ ਕੁਝ ਪ੍ਰਭਾਵਿਤ ਕਰ ਸਕਦੇ ਹਨ, ਮੌਲਵੀਆਂ ਨੂੰ ਲੋਕ ਕੁਝ ਨਹੀਂ ਸਮਝਦੇ। ਜੂਨ 1978 ਵਿਚ ਸ਼ਾਹ ਅਤੇ ਸ਼ਾਹ ਦੀ ਸਰਕਾਰ ਦੀਆਂ ਅੱਖਾਂ ਖੁਲ੍ਹ ਗਈਆਂ। ਕਮਿਊਨਿਸਟ ਤਾਂ ਕਿਧਰੇ ਦਿਖਾਈ ਨਹੀਂ ਦਿੰਦੇ ਸਨ, ਉਨ੍ਹਾਂ ਨੂੰ ਤਾਂ ਖੁਮੀਨੀ ਵੀ ਮੂੰਹ ਨਹੀਂ ਲਾਉਂਦਾ ਸੀ, ਇਹ ਤਾਂ ਮੌਲਵੀ ਸਨ ਜਿਹੜੇ ਅੰਦੋਲਨ ਦੀ ਜਿੰਦਜਾਨ ਸਨ। ਸਰਕਾਰ ਨੂੰ ਕਮਿਊਨਿਜ਼ਮ ਵਿਰੁੱਧ ਨਹੀਂ ਇਸਲਾਮ ਵਿਰੁੱਧ ਟੱਕਰਨਾ ਪਵੇਗਾ। ਮਨੁੱਖੀ ਅਧਿਕਾਰਾਂ ਨੂੰ ਦਫ਼ਾ ਕਰੋ, ਇਸ ਨਾਲ ਕੁਝ ਨਹੀਂ ਸੰਵਰਨਾ, ਮੌਲਵੀਆਂ ਨਾਲ ਸੁਲਾਹ ਦਾ ਰਸਤਾ ਕੱਢੋ। ਜਾਫ਼ਰ ਸ਼ਰੀਫ ਈਮਾਮੀ ਧਾਰਮਿਕ ਖਿਆਲਾਂ ਦਾ ਸਤਿਕਾਰਯੋਗ ਆਦਮੀ ਸੀ। ਸ਼ਾਹ ਨੇ ਅਮੁਜ਼ਗਰ ਦੀ ਥਾਂ ਉਸਨੂੰ ਪ੍ਰਧਾਨ ਮੰਤਰੀ ਥਾਪ ਦਿਤਾ। ਉਸਨੇ ਮੌਲਵੀਆਂ ਨਾਲ ਗੱਲ ਕਰਨ ਅਤੇ ਭਾਰੀ ਰਾਹਤਾਂ ਦੇਣ ਦਾ ਐਲਾਨ ਕੀਤਾ। ਇਸ ਨਾਲ ਕੁਝ ਮਾਹੌਲ ਦਰੁਸਤ ਹੋਣ ਲੱਗਾ, ਬੁਨਿਆਦੀ ਤਬਦੀਲੀ ਦੇਖਣ ਨੂੰ ਮਿਲੀ। ਇਕ ਕੰਮ ਚੰਗਾ ਕੀਤਾ, ਨਾਲ ਹੀ ਦੂਜਾ ਬੇਸਮਝੀ ਨਾਲ ਬੁਰਾ। ਖੁਮੀਨੀ ਈਰਾਕ ਵਿਚ ਜਲਾਵਤਨੀ ਭੁਗਤ ਰਿਹਾ ਸੀ। ਈਰਾਨੀ ਸਰਕਾਰ ਨੇ ਈਰਾਕ ਨੂੰ ਮਜਬੂਰ ਕੀਤਾ ਕਿ ਖੁਮੀਨੀ ਨੂੰ ਕੱਢ ਦਏ। ਆਇਤੁੱਲਾ ਖੁਮੀਨੀ ਨੇ ਸਾਰੇ ਅਰਬ ਦੇਸਾਂ ਅੱਗੇ ਪਨਾਹ ਦੇਣ ਦੀ ਅਪੀਲ ਕੀਤੀ। ਕਿਸੇ ਨੇ ਨਹੀਂ ਮੰਨੀ। ਮਜਬੂਰਨ ਉਹ ਫਰਾਂਸ ਗਿਆ। ਉਸਦੇ ਸਮਰਥਕ ਬਾਨੀਸਦਰ ਅਤੇ ਕੁਤਬਜ਼ਾਦਾ ਉਥੇ ਪਹਿਲਾਂ ਹੀ ਸਨ। ਸ਼ਾਹ ਦਾ ਖਿਆਲ ਸੀ ਈਰਾਨ ਤੋਂ ਹੋਰ ਦੂਰ ਯੋਰਪ ਵਿਚ ਜਾਕੇ ਖੁਮੀਨੀ ਨਿਖੜ ਜਾਏਗਾ, ਉਸਦੀ ਆਵਾਜ਼ ਲੋਕਾਂ ਤੱਕ ਨਹੀਂ ਪੁੱਜੇਗੀ। ਸ਼ਾਹ ਨੇ ਇਹ ਵੀ ਸੋਚਿਆ ਕਿ ਯੋਰਪ ਦੀ ਪ੍ਰੈੱਸ ਸਾਹਮਣੇ ਜਦੋਂ ਖੁਮੀਨੀ ਜ਼ਬਾਨ ਖੋਲ੍ਹਿਆ ਕਰੇਗਾ ਤਾਂ ਦੁਨੀਆਂ ਸਾਹਮਣੇ ਉਸਦੀ ਮੂਰਖਤਾ ਅਤੇ ਪਿਛਾਂਹ ਖਿਚੂ ਰੂੜ੍ਹੀਵਾਦੀ ਖਿਆਲਾਂ ਕਾਰਨ ਖਿੱਲੀ ਉਡੇਗੀ।

ਨਵੇਂ ਪ੍ਰਧਾਨ ਮੰਤਰੀ ਨੇ ਕਾਫੀ ਸਾਰੇ ਮੌਲਵੀ ਸ਼ਾਂਤ ਕੀਤੇ। ਸ਼ਾਹ ਅਤੇ ਮਹਾਰਾਣੀ ਫਰਾਹ ਨੇ ਜਰਨੈਲ ਗ਼ਰਾਬਾਗ਼ੀ ਦੀ ਵਿਸ਼ੇਸ਼ ਡਿਊਟੀ ਲਾਈ ਕਿ ਮੌਲਵੀਆਂ ਦੇ ਗਿਲੇ ਦੂਰ ਕਰਨ ਵਿਚ ਕੋਈ ਕਸਰ ਨਹੀਂ ਛੱਡਣੀ। ਪਹਿਲਵੀ ਫਾਊਂਡੇਸ਼ਨ ਦਾਨ ਸੰਸਥਾ ਦਾ ਡਿਪਟੀ ਚੀਫ਼ ਹੁਣ ਵਾਲਾ ਪ੍ਰਧਾਨ ਮੰਤਰੀ ਸ਼ਰੀਫ ਈਮਾਮੀ ਸੀ। ਉਸਨੇ ਇਹ ਕਹਿਕੇ ਕਿ ਇਹ ਸੰਸਥਾ ਭਰਿਸ਼ਟ ਹੋ ਚੁਕੀ ਹੈ, ਨਾਚ ਘਰ ਅਤੇ ਜੂਆ ਘਰ ਚਲਾ ਰਹੀ ਹੈ, ਤੋੜ ਦਿਤੀ। ਨਾਚ ਜੂਏ ਦੇ ਅੱਡੇ ਬੰਦ ਕਰ ਦਿਤੇ। ਉਸਨੇ ਇਸਲਾਮਿਕ ਹਿਜਰੀ ਕੈਲੰਡਰ ਲਾਗੂ ਕਰਨ ਦਾ ਐਲਾਨ ਵੀ ਕਰ ਦਿਤਾ। ਪ੍ਰਸ਼ਾਸਨ ਵਿਚੋਂ ਵੀ ਸ਼ਾਹ ਨੇ ਕਦਮ ਪਿਛਾਂਹ ਖਿਚ ਲਿਆ, ਵਜ਼ਾਰਤ ਖੁਦ ਆਪਣੇ ਅਮਲ ਨਿਬੇੜਨ ਲੱਗੀ। ਕਮਾਲ ਹੋ ਗਈ ਕਿ ਸਰਕਾਰ ਦੀ ਨੁਕਤਾਚੀਨੀ ਪਾਰਲੀਮੈਂਟ ਵਿਚ ਹੋਣ ਲੱਗੀ ਤੇ ਇਹ ਟੈਲੀਵਿਜ਼ਨ ਤੇ ਦਿਖਾਈ ਜਾਣ

ਲੱਗੀ। ਸ਼ਾਹ ਨੂੰ ਅਪਣੇ ਤੋਂ ਵਡੇਰੀ ਉਮਰ ਦੇ ਬਜ਼ੁਰਗਾਂ ਦਾ ਹੇਜ ਵੀ ਜਾਗ ਪਿਆ। ਉਹ ਉਹਨਾ ਦੀ ਸਲਾਹ ਲੈਣ ਲੱਗ ਪਿਆ, ਸਤਿਕਾਰ ਦੇਣ ਲੱਗ ਪਿਆ।

ਸ਼ਰੀਫ ਈਮਾਮੀ ਬਾਬਤ ਲੋਕ ਭਲੀ ਪਰਕਾਰ ਜਾਣਦੇ ਸਨ ਕਿ ਉਹ ਮੌਲਵੀ ਦੇ ਨਕਾਬ ਹੇਠ ਫਰੇਬੀ ਆਦਮੀ ਹੈ। ਸ਼ਰੀਫ ਈਮਾਮੀ ਨੂੰ ਕੰਮ ਕਰਦਿਆਂ ਅਜੇ ਡੇਢ ਮਹੀਨਾ ਹੋਇਆ ਸੀ ਕਿ 7 ਸਤੰਬਰ 1978 ਨੂੰ ਤਹਿਰਾਨ ਵਿਚ ਖੂਨ ਦੀ ਹੋਲੀ ਖੇਡੀ ਗਈ, ਇਸ ਨੂੰ ਕਾਲਾ ਜੁੰਮਾ ਕਿਹਾ ਗਿਆ। ਈਮਾਮੀ ਨੇ ਰਾਤ ਨੂੰ ਮਾਰਸ਼ਲ ਲਾਅ ਦਾ ਐਲਾਨ ਕਰਕੇ ਕਰਫਿਊ ਲਾ ਦਿਤਾ ਸੀ ਪਰ ਬਹੁਤੇ ਲੋਕਾਂ ਨੂੰ ਪਤਾ ਨਾ ਲੱਗਿਆ ਤੇ ਉਹ ਸੜਕਾਂ ਉਪਰ ਆ ਗਏ। ਫੌਜ ਨੇ ਉਨ੍ਹਾਂ ਉਤੇ ਗੋਲਾ ਬਾਰੀ ਕੀਤੀ। ਲੋਕਾਂ ਮੁਤਾਬਕ ਦੋ ਹਜ਼ਾਰ ਬੰਦੇ ਮਰੇ। ਇਸ ਸੂਰਤ ਵਿਚ ਸ਼ਾਹ ਨੇ ਪ੍ਰਧਾਨ ਮੰਤਰੀ ਬਦਲਣ ਦਾ ਫੈਸਲਾ ਕਰ ਲਿਆ।

6–11–1978 ਨੂੰ ਸ਼ਾਹ ਦਾ ਟੈਲੀਵਿਜ਼ਨ ਉਪਰ ਐਲਾਨ ਆਇਆ ਕਿ ਈਮਾਮੀ ਨੇ ਅਸਤੀਫਾ ਦੇ ਦਿਤਾ ਹੈ, ਲੋਕਾਂ ਦੇ ਇਨਕਲਾਬੀ ਰੁਖ ਦੀ ਕਦਰ ਕਰਦਿਆਂ ਹੁਣ ਕੋਈ ਸਖਤੀ ਨਹੀਂ ਵਰਤੀ ਜਾਏਗੀ ਤੇ ਸਿਆਸੀ ਸੁਧਾਰ ਹੋਣਗੇ। ਜਨਤਾ ਨੂੰ ਸ਼ਾਂਤ ਰਹਿਣ ਦੀ ਅਪੀਲ ਕੀਤੀ। ਤਿੰਨਾ ਫੌਜਾਂ ਦਾ ਚੀਫ, ਜਨਰਲ ਗੁਲਾਮ ਰਜ਼ਾ ਅਜ਼ਹਾਰੀ, ਪ੍ਰਧਾਨ ਮੰਤਰੀ ਥਾਪਿਆ ਗਿਆ ਤੇ ਉਸਨੂੰ ਫੌਜੀ ਕੈਬਨਿਟ ਗਠਨ ਕਰਨ ਦੀ ਆਗਿਆ ਦਿੱਤੀ। ਇਸ ਐਲਾਨ ਤੋਂ ਕੁਝ ਘੰਟਿਆਂ ਬਾਦ ਹੀ ਸਾਬਕ ਪ੍ਰਧਾਨ ਮੰਤਰੀ ਹੋਵੀਦਾ ਸਮੇਤ ਬਾਰਾਂ ਵਡੇ ਅਫ਼ਸਰ ਅਤੇ ਮੰਤਰੀ ਗ੍ਰਿਫ਼ਤਾਰ ਕਰ ਲਏ ਗਏ। ਇਸ ਪਿਛੋਂ ਸ਼ਰੀਫ ਈਮਾਮੀ ਦੀ ਸਰਕਾਰ ਦੇ ਤਿੰਨ ਹੋਰ ਵਜ਼ੀਰ ਗ੍ਰਿਫ਼ਤਾਰ ਕੀਤੇ। ਇਨ੍ਹਾਂ ਗ੍ਰਿਫ਼ਤਾਰੀਆਂ ਵਿਚ ਤਹਿਰਾਨ ਦਾ ਮੇਅਰ ਤੇ ਚੌਦਾਂ ਸਾਲਾਂ ਤੋਂ ਸਵਕ ਦਾ ਚੀਫ਼ ਸ਼ਾਮਲ ਸਨ। ਸਲਾਹਕਾਰਾਂ ਨੇ ਸ਼ਾਹ ਨੂੰ ਸਲਾਹ ਦਿਤੀ ਕਿ ਹੋਵੀਦਾ ਅਤੇ ਉਸਦੇ ਸਹਿਯੋਗੀਆਂ ਨੂੰ ਜੇ ਫਾਹੇ ਲਾ ਦਿਤਾ ਜਾਵੇ ਤਾਂ ਲੋਕਾਂ ਦਾ ਗੁੱਸਾ ਸ਼ਾਂਤ ਹੋ ਸਕਦਾ ਹੈ। ਕਾਨੂੰਨ ਮੰਤਰੀ ਨਹੀਂ ਮੰਨਿਆਂ।

ਨਵੀਂ ਅਦਲਾ ਬਦਲੀ ਨਾਲ ਲੋਕਾਂ ਨੂੰ ਲੱਗਿਆ ਜਿਵੇਂ ਸ਼ਾਹ ਇਨਕਲਾਬ ਦੇ ਨਾਂ ਹੇਠ ਤਬਦੀਲੀਆਂ ਲਿਆਉਣ ਲਈ ਤਾਂ ਤਿਆਰ ਹੈ ਪਰ ਸਟੇਟ ਚੀਫ ਉਹ ਖੁਦ ਰਹੇਗਾ। ਫੌਜੀ ਮੰਤਰੀ ਮੰਡਲ ਇਸ ਗੱਲ ਦਾ ਸੰਕੇਤ ਸੀ ਕਿ ਉਹ ਹੋਰ ਸਖਤੀ ਕਰਨ ਦੇ ਰੌਂ ਵਿਚ ਵੀ ਹੈ। ਗ੍ਰਿਫਤਾਰੀਆਂ ਕਰਕੇ ਉਸਨੇ ਇਹ ਸੰਕੇਤ ਦਿਤਾ ਕਿ ਲੋਕਾਂ ਨੂੰ ਦੁਖੀ ਕਰਨ ਵਾਲੇ ਕੁਝ ਹੋਰ ਲੋਕ ਹਨ, ਸ਼ਾਹ ਦੀ ਉਨ੍ਹਾਂ ਨਾਲ ਕੋਈ ਹਮਦਰਦੀ ਨਹੀਂ। ਇਹ ਚਾਲਾਂ ਏਨੀਆਂ ਬਰੀਕ ਨਹੀਂ ਹਨ ਕਿ ਇਨ੍ਹਾਂ ਉਪਰ ਲੋਕ ਇਤਬਾਰ ਕਰ ਲੈਣ। ਸੰਕੇਤ ਉਲਟਾ ਇਹ ਗਿਆ ਕਿ ਸ਼ਾਹ ਮੰਨ ਗਿਆ ਹੈ ਕਿ ਉਸਦੀ ਸਰਕਾਰ ਭਰਿਸ਼ਟ ਹੈ। ਫੌਜੀ ਪ੍ਰਧਾਨ ਮੰਤਰੀ ਨੇ ਅਪਣੀ ਵਜ਼ਾਰਤ ਨੂੰ ਕਿਹਾ ਕਿ ਸੰਕਟ ਹੱਲ ਕਰਨ ਲਈ, ਆਪਣੇ ਫੈਸਲੇ ਆਪ ਕਰੋ, ਸ਼ਾਹ ਹੁਣ ਕੋਈ ਹੁਕਮ ਨਹੀਂ ਦਏਗਾ, ਦਖਲ ਨਹੀਂ ਦਏਗਾ।

ਇਕ ਵਾਰ ਤਾਂ ਦੇਸ ਵਿਚ ਫੌਜੀ ਵਜ਼ਾਰਤ ਕਾਰਨ ਸਹਿਮ ਪੈਦਾ ਹੋ ਗਿਆ। ਦਿਨ ਰਾਤ ਫੌਜੀ ਗੱਡੀਆਂ ਪਿੰਡਾਂ ਸ਼ਹਿਰਾਂ ਵਿਚ ਗਸ਼ਤ ਕਰਨ ਲੱਗੀਆਂ। ਹੜਤਾਲੀ ਮੁਲਾਜ਼ਮ ਆਪਣੇ ਆਪਣੇ ਕੰਮਾਂ ਵਲ ਪਰਤਣ ਲੱਗੇ, ਤਾਂ ਵੀ ਕਿਤੇ ਨਾ ਕਿਤੇ ਫਸਾਦ ਹੁੰਦੇ ਰਹਿੰਦੇ। ਪ੍ਰਧਾਨ ਮੰਤਰੀ ਅਜ਼ਹਾਰੀ ਬਿਮਾਰ ਹੋ ਗਿਆ। ਕੁਝ ਦਿਨਾ ਬਾਦ ਉਸਨੂੰ ਦਿਲ ਦਾ ਦੌਰਾ ਪਿਆ। ਉਹ ਹੁਕਮ ਦੇਣ ਜੋਗਾ ਨਾ ਰਿਹਾ। ਤੀਹ ਦਸੰਬਰ ਨੂੰ ਵਿਰੋਧੀ ਧਿਰ ਦੇ ਸਾਬਕ ਨੇਤਾ ਸ਼ਾਪੂਰ ਬਖਤਿਆਰ ਨੂੰ ਪ੍ਰਧਾਨ ਮੰਤਰੀ ਥਾਪ ਦਿੱਤਾ। ਪਹਿਲਵੀ ਵੰਸ਼ ਦੇ ਰਾਜ ਨੂੰ ਬਚਾਉਣ ਲਈ ਇਹ ਸ਼ਾਹ ਦੀ ਆਖਰੀ ਚਾਲ ਸੀ। ਤਹਿਰਾਨ ਵਿਚ ਪੰਜ ਲੱਖ ਲੋਕਾਂ ਨੇ ਜਲੂਸ ਕੱਢ ਕੇ ਸਾਬਤ ਕਰ ਦਿਤਾ ਕਿ ਸ਼ਾਹ ਦੀ ਕਿਸੇ ਨੂੰ ਹੁਣ ਕੋਈ ਪ੍ਰਵਾਹ ਨਹੀਂ। ਤੀਹ ਹਜ਼ਾਰ ਤੇਲ ਕਾਮੇ ਹੜਤਾਲ ਉਪਰ ਸਨ। ਸ਼ਾਹ ਦੀਆਂ ਫੌਜੀ ਗੱਡੀਆਂ ਦੀ ਲੋੜ ਜਿੰਨਾ ਤੇਲ ਵੀ ਨਹੀਂ ਮਿਲ ਰਿਹਾ ਸੀ। ਲਾਚਾਰੀਵਸ ਅਮਰੀਕਾ ਦੀ ਨੇਵੀ, ਫੌਜ ਨੂੰ ਤੇਲ ਸਪਲਾਈ ਕਰਨ ਲੱਗੀ।

ਫੌਜ ਵਿਚ ਫੁੱਟ ਪੈਣ ਲੱਗੀ। ਬਹੁਤੇ ਅਫ਼ਸਰਾਂ ਅਤੇ ਸਿਪਾਹੀਆਂ ਨੂੰ ਲੱਗਣ ਲਗ ਪਿਆ ਕਿ ਸ਼ਾਹ ਗਲਤ ਹੈ, ਪਰਜਾ ਨਾਲ ਧੱਕਾ ਹੋ ਰਿਹਾ ਹੈ। ਸਿਵਲ ਹਸਪਤਾਲਾਂ ਦੇ ਡਾਕਟਰ ਜ਼ਖਮੀ ਫੌਜੀਆਂ

ਦਾ ਇਲਾਜ ਕਰਨੋ ਹਟ ਗਏ। ਸ਼ਾਹ ਨੇ ਆਖਰੀ ਵਕਤ ਇਹ ਯਤਨ ਵੀ ਕੀਤਾ ਕਿ ਮੇਰੇ ਵਫਾਦਾਰ ਜਰਨੈਲ ਪਾਰਲੀਮੈਂਟ ਤੇ ਕਬਜ਼ਾ ਕਰ ਲੈਣ। ਰਾਜ ਬੇਸ਼ਕ ਹੁਣ ਵੀ ਫੌਜ ਰਾਹੀਂ ਕੀਤਾ ਜਾ ਰਿਹਾ ਸੀ ਤਾਂ ਵੀ ਦਿਖਾਵੇ ਦੇ ਤੌਰ ਤੇ ਫੌਜ ਸਿਧੀ ਕਾਬਜ਼ ਹੋ ਜਾਵੇ। ਆਮਿਨੀ ਦਾ ਲੋਕਾਂ ਅਤੇ ਸ਼ਾਹ ਵਿਚ ਸਤਿਕਾਰ ਸੀ। ਉਸਨੇ ਅਜਿਹਾ ਨਾ ਕਰਨ ਦੀ ਸਲਾਹ ਦਿਤੀ। ਫੌਜੀ ਜਰਨੈਲ ਵੀ ਕਬਜ਼ਾ ਕਰਨੋ ਕੰਨੀ ਕਰਤਾਉਣ ਲੱਗੇ। ਫਿਰ ਸ਼ਾਹ ਨੇ ਆਮਨੀ ਨੂੰ ਪ੍ਰਧਾਨ ਮੰਤਰੀ ਨਿਯੁਕਤ ਕਰਨਾ ਚਾਹਿਆ, ਆਮਨੀ ਨੇ ਨਾਂਹ ਕਰ ਦਿਤੀ। ਮਲਕਾ ਫਰਾਹ ਨੇ ਸ਼ਾਹ ਨੂੰ ਸਾਫ ਆਖ ਦਿਤਾ ਕਿ ਜੇ ਲੋਕ ਨਹੀਂ ਚਾਹੁੰਦੇ ਤਾਂ ਚਲੋ ਮਹੱਲ ਛੱਡੋ। ਆਪਾਂ ਅਜਿਹੀ ਸਰਕਾਰ ਕੀ ਕਰਨੀ ਜਿਸ ਦਾ ਕੋਈ ਆਦਰ ਨਹੀਂ। ਜਦੋਂ ਸ਼ਾਹ ਸਖ਼ਤ ਰੁਖ ਅਪਨਾਉਣ ਬਾਬਤ ਮਨ ਬਣਾਉਣ ਲਗਦਾ, ਫਰਾਹ ਮਨ੍ਹਾ ਕਰ ਦਿੰਦੀ। ਸੱਚ ਇਹ ਹੈ ਕਿ ਮਾਂ ਵਡੀਆਂ ਮੁਸੀਬਤਾਂ ਦੀ ਕਨਸੋਅ ਪਿਤਾ ਤੋਂ ਪਹਿਲਾਂ ਸੁਣ ਲਿਆ ਕਰਦੀ ਹੈ। ਸ਼ਾਹ ਉਪਰ ਪਹਿਲੋਂ ਹੀ ਅਸਫਲ ਕਾਤਲਾਨਾ ਹਮਲਾ ਹੋ ਚੁਕਾ ਸੀ। ਫਰਾਹ ਨਹੀਂ ਚਾਹੁੰਦੀ ਸੀ ਕਿ ਉਸਦਾ ਸ਼ਾਹਜ਼ਾਦਾ ਫੌਜੀ ਗੋਲੀਬਾਰੀ ਦੇ ਖ਼ੂਨ ਨਾਲ ਲੱਥ ਪਥ ਧਰਤੀ ਉਪਰ ਰਾਜ ਕਰੇ ਤੇ ਫਿਰ ਖੁਦ ਕਿਸੇ ਇਨਕਲਾਬੀ ਦੀ ਗੋਲੀ ਦਾ ਸ਼ਿਕਾਰ ਬਣੇ।

ਆਮਨੀ ਦੇ ਇਨਕਾਰ ਬਾਦ ਡਾ. ਕਰੀਮ ਸੰਜਾਬੀ ਅਤੇ ਤਹਿਰਾਨ ਯੂਨੀਵਰਸਿਟੀ ਦੇ ਪ੍ਰੋਫੈਸਰ ਗੁਲਾਮ ਰਜ਼ਾ ਸਿਦੀਕੀ ਨੂੰ ਪ੍ਰਧਾਨ ਮੰਤਰੀ ਪਦ ਦੀ ਪੇਸ਼ਕਸ਼ ਕੀਤੀ ਗਈ। ਦੋਵੇਂ, ਸ਼ਾਹ ਵਿਰੋਧੀਆਂ ਵਿਚੋਂ ਸਨ। ਸਿਦੀਕੀ ਤਾਂ ਖੁਮੀਨੀ ਨੂੰ ਪੈਰਿਸ ਵਿਚ ਮਿਲਦਾ ਵੀ ਰਹਿੰਦਾ ਸੀ। ਖੁਮੀਨੀ ਨੇ ਸਖਤ ਹਦਾਇਤ ਕੀਤੀ ਕਿ ਭਰਿਸ਼ਟ ਸਰਕਾਰ ਦਾ ਭੋਗ ਪੈਣ ਵਾਲਾ ਹੈ, ਭਲੇ ਬੰਦਿਆਂ ਨੂੰ ਦਾਗ ਨਹੀਂ ਲੁਆਉਣਾ ਚਾਹੀਦਾ। ਦੋਵਾਂ ਨੇ ਇਨਕਾਰ ਕਰ ਦਿਤਾ। ਫਿਰ ਸ਼ਾਪੂਰ ਬਖਤਿਆਰ ਨੂੰ ਵਜਾਰਤ ਸੌਂਪੀ ਜੋ ਉਸਨੇ ਮਨਜ਼ੂਰ ਕਰ ਲਈ।

ਜਿੰਮੀ ਕਾਰਟਰ, ਸ਼ਾਹ ਦੀ ਮਦਦ ਕਰਨ ਲਈ ਨਾ ਬਹੁੜਿਆ। ਇਕ ਤਾਂ ਮਨੁੱਖੀ ਹੱਕਾਂ ਦੀ ਬਹਾਲੀ ਉਸਦੀ ਪਾਲਿਸੀ, ਦੂਜੇ ਇਨੀ ਹਾਲਤ ਵਿਗੜੀ ਪਈ ਹੈ, ਇਸਦਾ ਅੰਦਾਜ਼ਾ ਨਹੀਂ ਸੀ। ਜਿੰਮੀ ਦੇ ਸਲਾਹਕਾਰ ਦੋ ਧੜਿਆਂ ਵਿਚ ਵੰਡੇ ਗਏ। ਇਕ ਧੜਾ ਚਾਹੁੰਦਾ ਸੀ ਫੌਜੀ ਮਦਦ ਨਾਲ ਸ਼ਾਹ ਨੂੰ ਮਜ਼ਬੂਤ ਕਰਕੇ ਈਰਾਨੀ ਬਗਾਵਤ ਕੁਚਲੀ ਜਾਏ। ਦੂਜਾ ਧੜਾ ਕਹਿੰਦਾ ਸੀ ਮਨੁੱਖੀ ਅਧਿਕਾਰਾਂ ਨੂੰ ਕੁਚਲਣ ਨਾਲ ਦੁਨੀਆਂ ਭਰ ਵਿਚ ਬਦਨਾਮੀ ਹੋਏਗੀ। ਇਸ ਦੁੱਚਿਤੀ ਕਾਰਨ ਸ਼ਾਹ ਜਿਸ ਹੁੰਗਾਰੇ ਦੀ ਉਡੀਕ ਕਰਦਾ ਰਿਹਾ ਉਹ ਕਦੀ ਨਾ ਮਿਲਿਆ। ਉਹ ਜਾਣਦਾ ਸੀ ਕਿ ਅਮਰੀਕਾ ਦੀ ਮਦਦ ਬਗੈਰ ਸੱਤਾ ਤੇ ਕਾਬਜ਼ ਨਹੀਂ ਰਹਿ ਸਕਦਾ।

ਅਮਰੀਕਾ ਈਰਾਨ ਅੰਦਰਲੇ ਬਦਤਰ ਹਾਲਾਤ ਤੋਂ ਇੰਨਾ ਅਣਜਾਣ ਸੀ ਕਿ ਅਗਸਤ 1978 ਸੀ.ਆਈ.ਏ. ਅਤੇ ਡੀ.ਆਈ.ਏ. (ਡਿਫੈਂਸ ਇੰਟੈਲੀਜੈਂਸ ਏਜੰਸੀ) ਨੇ ਜਿੰਮੀ ਕਾਰਟਰ ਨੂੰ ਭੇਜੀ ਰਿਪੋਰਟ ਵਿਚ ਲਿਖਿਆ ਕਿ ਇਨਕਲਾਬ ਆਉਣਾ ਤਾਂ ਦਰਕਿਨਾਰ ਅਜੇ ਇਨਕਲਾਬ ਦੀਆਂ ਮੁਢਲੀਆਂ ਹਾਲਤਾਂ ਵੀ ਪੈਦਾ ਨਹੀਂ ਹੋਈਆਂ। ਸਤੰਬਰ ਵਿਚ ਡੀ.ਆਈ.ਏ. ਨੇ ਰਿਪੋਰਟ ਦਿਤੀ ਕਿ ਇਕ ਦਹਾਕੇ ਤਕ ਸ਼ਾਹ ਦੇ ਰਾਜ ਨੂੰ ਕਿਸੇ ਪਾਸਿਓਂ ਕੋਈ ਖਤਰਾ ਨਹੀਂ। ਇਕੱਲਾ ਅਮਰੀਕਾ ਨਹੀਂ, ਰੂਸ ਸਮੇਤ ਦੁਨੀਆਂ ਦੇ ਕਿਸੇ ਦੇਸ ਨੂੰ ਈਰਾਨ ਵਿਚ ਰਿਝਦੀ ਖਿਚੜੀ ਬਾਬਤ ਸਹੀ ਜਾਣਕਾਰੀ ਨਹੀਂ ਸੀ। ਸੀ.ਆਈ.ਏ. ਦੇ ਡਾਇਰੈਕਟਰ ਸਟੈਨਫੋਰਡ ਟਰਨਰ ਨੇ ਕਿਹਾ ਕਿ ਕਿਸੇ ਵੀ ਹੋਰ ਏਜੰਸੀ ਨੂੰ ਖਬਰ ਨਹੀਂ ਸੀ ਹਾਲਾਤ ਕਿਹੋ ਜਿਹੇ ਸਨ।

ਜਦੋਂ ਸਰਦੀਆਂ ਵਿਚ ਅਹਿਸਾਸ ਹੋਇਆ ਕਿ ਕੁਝ ਗੜਬੜ ਹੈ ਤਦ ਅਮਰੀਕਾ ਨੇ ਅਪਣੇ ਸਫਾਰਤਖਾਨੇ ਨੂੰ ਕਿਹਾ ਕਿ ਜਾਇਜ਼ਾ ਲਵੋ ਤੇ ਬਾਗੀਆਂ ਨਾਲ ਗਲ ਸ਼ੁਰੂ ਕਰੋ, ਪੁਛੋ ਮੰਗਾਂ ਕੀ ਹਨ, ਵਗੈਰਾ ਵਗੈਰਾ। ਨਰਮ ਸੁਰ ਦੇ ਵਿਰੋਧੀ ਲੀਡਰਾਂ ਨਾਲ ਵਾਰਤਾਲਾਪ ਸ਼ੁਰੂ ਹੋਇਆ ਜਿਨ੍ਹਾਂ ਵਿਚ ਆਇਤੁੱਲਾ ਬਹਿਸ਼ਤੀ ਬਖਤਿਆਰ ਅਤੇ ਬਜ਼ਾਰਗਨ ਸਨ। ਕੁਝ ਖਾੜਕੂ ਲੀਡਰਾਂ ਨਾਲ ਵੀ ਗੱਲ ਤੋਰੀ ਪਰ ਜਿਮੀ ਕਾਰਟਰ ਕੀ ਦੂਜੀ ਟੀਮ ਬਾਰ ਬਾਰ ਰਾਸ਼ਟਰਪਤੀ ਨੂੰ ਦੱਸ ਰਹੀ ਸੀ ਕਿ ਸਿਵਾਇ

ਸੈਨਿਕ ਸ਼ਕਤੀ ਦੀ ਸਹਾਇਤਾ ਦੇ ਸ਼ਾਹ ਬਚ ਨਹੀਂ ਸਕੇਗਾ। ਸ਼ਾਹ ਦੀ ਸਲਾਹ ਲਈ ਗਈ ਤਾਂ ਉਸਨੇ ਕਿਹਾ ਕਿ ਜੇ ਨਿਰਪੱਖ ਚੋਣਾ ਕਰਵਾਕੇ ਪਾਰਲੀਮੈਂਟ ਸਥਾਪਤ ਕਰ ਲਈ ਜਾਵੇ ਤਦ ਬੇਸ਼ਕ ਵਿਰੋਧੀ ਧਿਰ ਤਾਕਤ ਵਿਚ ਆਏਗੀ ਤੇ ਮੇਰੀਆਂ ਸ਼ਕਤੀਆਂ ਘਟਾ ਦਏਗੀ, ਫੇਰ ਵੀ ਮੈਂ ਇਰਾਨ ਵਿਚ ਰਹਿ ਸਕਾਂਗਾ। ਅਮਰੀਕਾ ਫਿਰ ਖਾਮੋਸ਼, ਘਟਨਾ ਚੱਕਰ ਤੋਂ ਨਿਰਲੇਪ, ਇਸ ਬਾਰੇ ਫੈਸਲਾ ਨਾ ਕਰ ਸਕਿਆ। 26 ਦਸੰਬਰ ਨੂੰ ਸ਼ਾਹ ਨੇ ਆਖਰ ਅਮਰੀਕਾ ਤੋਂ ਸਿਧਾ ਜਵਾਬ ਮੰਗਿਆ – ''ਦਸੋ ਤਾਂ ਸਹੀ ਮੈਂ ਕਰਾਂ ਕੀ।'' ਜਵਾਬ ਆਇਆ : ਨੰਬਰ ਇਕ : ਲਗਾਤਾਰ ਲੰਮੀ ਅਨਿਸ਼ਚਿਤ ਸਥਿਤੀ ਫੌਜਾਂ ਦਾ ਮਨੋਬਲ ਡੇਗ ਦਏਗੀ। ਦੂਜਾ ਸਮਾਧਾਨ ਇਹ ਹੈ ਕਿ ਸਿਵਲੀਅਨ ਸਰਕਾਰ ਚੋਣਾ ਕਰਕੇ ਬਣਾ ਲਉ। ਤੀਜਾ, ਜੇ ਸਿਵਲ ਸਰਕਾਰ ਨਹੀਂ ਬਣ ਸਕਦੀ ਤਾਂ ਫੌਜ ਦੁਆਰਾ ਹਥਿਆਰਬੰਦ ਯੁੱਧ ਕਰਕੇ ਬਗਾਵਤ ਪੂਰੀ ਤਰ੍ਹਾਂ ਦਬਾ ਦਿਉ। ਜੇ ਖੂਨ ਖਰਾਬੇ ਤੋਂ ਬਚਣਾ ਹੈ ਤਾਂ ਚੌਥਾ ਤਰੀਕਾ ਇਹ ਹੈ ਕਿ ਇਕ ਰੀਜੈਂਸੀ ਕੌਂਸਲ ਕਾਇਮ ਕਰਕੇ ਕੰਮ ਚਲਾਉ। ਸ਼ਾਹ ਨੇ ਚੌਥਾ ਨੁਕਤਾ ਸਹੀ ਸਮਝਦਿਆਂ ਸ਼ਾਪੂਰ ਬਖਤਿਆਰ ਨੂੰ ਪ੍ਰਧਾਨ ਮੰਤਰੀ ਥਾਪਿਆ। ਬਖਤਿਆਰ, ਸ਼ਾਹ ਦਾ ਪਸੰਦੀਦਾ ਨੇਤਾ ਨਹੀਂ ਸੀ ਪਰ ਪਰਜਾ ਨੂੰ ਸ਼ਾਂਤ ਕਰਨ ਵਾਸਤੇ ਉਸਨੂੰ ਉਸ ਦੀ ਨਿਯੁਕਤੀ ਕਰਨੀ ਪਈ। ਉਧਰ ਬਖਤਿਆਰ ਨੂੰ ਲੱਗਾ ਕਿ ਇਕ ਪਾਸੇ ਉਹ ਸੰਵਿਧਾਨ ਨੂੰ ਲੋਕ ਹਿਤਾਂ ਲਈ ਇਸਤੇਮਾਲ ਕਰੇਗਾ, ਸਰਕਾਰ ਲੋਕਾਂ ਅਗੇ ਜਵਾਬਦੇਹ ਹੋਏਗੀ ਤੇ ਜੇ ਫਿਰ ਵੀ ਕੋਈ ਚੂੰ ਚਾਂ ਕਰੇ, ਉਸਨੂੰ ਦਬਾਇਆ ਜਾਵੇਗਾ। ਸ਼ਾਹ ਨੂੰ ਪਤਾ ਸੀ, ਬਖਤਿਆਰ ਨਹੀਂ ਜਾਣਦਾ ਸੀ ਕਿ ਮਿਲਟਰੀ ਹੁਣ ਲੋਕਾਂ ਦੇ ਪੱਖ ਵਿਚ ਹੋ ਚੁਕੀ ਹੈ, ਇਸ ਲਈ ਉਸਨੂੰ ਬਖਤਿਆਰ ਤੋਂ ਬਹੁਤੀਆਂ ਉਮੀਦਾਂ ਨਹੀਂ ਸਨ।

ਬਖਤਿਆਰ ਦਾ ਇਹ ਕਥਨ ਨੋਟ ਕਰਨ ਵਾਲਾ ਹੈ- ''ਖੁਮੀਨੀ ਨੂੰ ਸੱਤਾ ਸੌਂਪਣ ਦਾ ਅਰਥ ਹੈ ਈਰਾਨ ਨਾਲ ਧੋਖਾ ਕਰਨਾ ਕਿਉਂਕਿ ਖੁਮੀਨੀ ਖੁਦ ਆਜ਼ਾਦੀ ਅਤੇ ਨਿਰਪੱਖ ਚੋਣਾ ਦੇ ਖਿਲਾਫ ਹੈ। ਜਦੋਂ ਕੋਈ ਦੇਸ ਜੀਵਨ ਅਤੇ ਮੌਤ ਦੀ ਲੜਾਈ ਲੜ ਰਿਹਾ ਹੋਵੇ ਉਦੋਂ ਨੁਕਸਾਨ ਝੱਲਣਾ ਪਿਆ ਹੀ ਕਰਦਾ ਹੈ। ਮੈਂ ਬੁਜ਼ਦਿਲ ਨਹੀਂ ਹਾਂ ਜਿਹੜਾ ਆਸਾਨੀ ਨਾਲ ਡਰ ਜਾਵਾਂ।'' ਜਰਨੈਲ ਬਾਰ ਬਾਰ ਦੱਸ ਰਹੇ ਸਨ ਕਿ ਦੇਸ ਦੇ ਮਸਲੇ ਦਾ ਹੱਲ ਫੌਜ ਨਹੀਂ, ਸਿਆਸਤ ਹੈ। ਇਸ ਦਾ ਅਰਥ ਇਹ ਹੈ ਕਿ ਉਹ ਦੇਸਵਾਸੀਆਂ ਉਪਰ ਗੋਲੀ ਬਾਰੀ ਕਰਨ ਤੋਂ ਪਿਛੇ ਹਟ ਰਹੇ ਸਨ। ਜਰਨੈਲਾਂ ਨੇ ਨਾਂ ਆਪਣੇ ਏਲਚੀਆਂ ਨਾਲ ਪੈਰਿਸ ਵਿਚ ਖੁਮੀਨੀ ਨਾਲ ਸੰਪਰਕ ਬਣਾ ਰੱਖਿਆ ਸੀ। ਇਹ ਸਥਿਤੀ ਦੇਖਦਿਆਂ ਮਿਲਟਰੀ ਗਵਰਨਰ ਓਵੀਸੀ ਨੇ ਅਸਤੀਫਾ ਦੇ ਦਿੱਤਾ। ਉਸਦੇ ਅਸਤੀਫੇ ਤੋਂ ਦੇਸ ਵਿਚ ਇਹੋ ਸੰਕੇਤ ਗਿਆ ਕਿ ਫੌਜ ਸ਼ਾਹ ਦੇ ਨਾਲ ਨਹੀਂ ਰਹੀ।

ਬਖਤਿਆਰ ਨੇ ਬੜੀ ਮੁਸ਼ਕਲ ਨਾਲ ਗਿਆਰਾਂ ਪਾਰਲੀਮੈਂਟ ਮੈਂਬਰਾਂ ਨੂੰ ਮਨਾਇਆ ਕਿ ਉਹ ਵਜ਼ਾਰਤ ਵਿਚ ਸ਼ਾਮਲ ਹੋ ਜਾਣ। ਕਾਨੂੰਨ ਮੰਤਰੀ ਨੇ ਅਗਲੇ ਦਿਨ ਹੀ ਅਸਤੀਫਾ ਵੀ ਦੇ ਦਿਤਾ। ਬਖਤਿਆਰ ਲਗਾਤਾਰ ਅਖਬਾਰਾਂ ਵਿਚ ਬਿਆਨ ਦੇ ਰਿਹਾ ਸੀ ਕਿ ਸ਼ਾਹ ਪਾਸ ਸੱਤਾ ਨਹੀਂ ਰਹਿਣ ਦਿਤੀ ਜਾਏਗੀ, ਸਿਆਸੀ ਬੰਦੀ ਰਿਹਾ ਕੀਤੇ ਜਾਣਗੇ, ਖੁਫੀਆ ਏਜੰਸੀ ਸਵਕ ਖਤਮ ਹੋਏਗੀ ਤੇ ਲੋਕਤੰਤਰ ਬਹਾਲ ਕੀਤਾ ਜਾਏਗਾ। ਫੌਜ ਦੇ ਜਰਨੈਲਾਂ ਦਾ ਬਿਆਨ ਆਇਆ ਕਿ ਅਸੀਂ ਫੌਜੀ ਰਾਜ ਦੇ ਵਿਰੁੱਧ ਹਾਂ, ਬਖਤਿਆਰ ਦੀ ਸਲਾਹ ਨਾਲ ਕੰਮ ਕਰਾਂਗੇ। ਚੌਦਾਂ ਜਨਵਰੀ ਨੂੰ ਅੱਠ ਮੈਂਬਰੀ ਰੀਜੈਂਸੀ ਕੌਂਸਲ ਦਾ ਗਠਨ ਕੀਤਾ ਜੋ ਸ਼ਾਹ ਦੀ ਗ਼ੈਰਹਾਜ਼ਰੀ ਵਿਚ ਕੰਮ ਚਲਾਏਗੀ। ਸੋਲਾਂ ਜਨਵਰੀ ਨੂੰ ਇਹ ਬਿਆਨ ਦੇ ਕੇ ਕਿ ਮੈਂ ਅਮਰੀਕਾ ਇਲਾਜ ਵਾਸਤੇ ਜਾ ਰਿਹਾ ਹਾਂ, ਸਿਹਤ ਠੀਕ ਹੋਣ ਤੇ ਪਰਤ ਆਵਾਂਗਾ, ਸ਼ਾਹ ਰਵਾਨਾ ਹੋ ਗਿਆ।

ਬਖਤਿਆਰ ਨੇ ਆਪਣੇ ਏਲਚੀਆਂ ਰਾਹੀਂ ਖੁਮੀਨੀ ਨਾਲ ਮੁਲਾਕਾਤ ਕਰਨ ਵਾਸਤੇ ਗੱਲ ਤੋਰੀ। ਮੁਲਾਕਾਤ ਦੇ ਵੇਰਵੇ ਨਿਸ਼ਚਿਤ ਹੋਣ ਲਗੇ ਤਾਂ ਖੁਮੀਨੀ ਨੇ ਕਿਹਾ- ਬਖਤਿਆਰ ਦੀ ਚਾਲਬਾਜ਼ੀ ਸਹੀ ਨਹੀਂ ਹੈ, ਉਸਦੀ ਸਰਕਾਰ ਗ਼ੈਰਕਾਨੂੰਨੀ ਹੈ। ਇਹ ਬਿਆਨ ਪੜ੍ਹਨ ਤੋਂ ਬਾਦ ਮੁਲਾਜ਼ਮਾ ਅਤੇ ਲੋਕਾਂ ਨੇ ਵਜ਼ੀਰ, ਦਫ਼ਤਰਾਂ ਵਿਚ ਵੜਨ ਤੋਂ ਰੋਕ ਦਿਤੇ। ਹਜ਼ਾਰ ਬਾਰਾਂ ਸੌ ਫੌਜੀ ਹਰ ਦਿਨ ਬਗਾਵਤ ਕਰਕੇ

ਇਨਕਲਾਬੀਆਂ ਨਾਲ ਰਲ ਰਹੇ ਸਨ। ਰੀਜੈਂਸੀ ਕੌਂਸਲ ਦਾ ਮੁਖੀ ਜਲਾਲ ਤਹਿਰਾਨੀ ਪੈਰਿਸ ਜਾ ਕੇ ਖੁਮੀਨੀ ਨੂੰ ਆਪਣਾ ਅਸਤੀਫਾ ਦੇ ਆਇਆ। ਬਖਤਿਆਰ ਨੇ ਤਹਿਰਾਨ ਦੇ ਹਵਾਈ ਅੱਡੇ ਉਪਰ ਜਹਾਜ਼ ਉਤਾਰਨ ਉਪਰ ਪਾਬੰਦੀ ਲਾ ਦਿਤੀ ਤਾਂ ਕਿ ਖੁਮੀਨੀ ਆ ਨਾ ਸਕੇ। ਲੋਕਾਂ ਦੇ ਹਜੂਮ ਨੇ ਹਵਾਈ ਅੱਡਾ ਆਜ਼ਾਦ ਕਰਵਾ ਤਾਂ ਲਿਆ ਪਰ ਭਾਰੀ ਖੂਨ ਖਰਾਬੇ ਪਿਛੋਂ। ਇਕ ਫਰਵਰੀ 1979 ਨੂੰ ਖੁਮੀਨੀ ਪਰਤ ਆਇਆ।

ਅਮਰੀਕਾ ਨੇ ਅਪਣਾ ਸ਼ਕਤੀਸ਼ਾਲੀ ਜਰਨੈਲ ਰਾਬਰਟ ਹੁਈਜ਼ਰ ਤਹਿਰਾਨ ਇਸ ਮਨੋਰਥ ਨਾਲ ਭੇਜਿਆ ਕਿ ਈਰਾਨੀ ਜਰਨੈਲਾਂ ਨੂੰ ਸਮਝਾ ਕਿ ਅਮਰੀਕਾ ਉਨ੍ਹਾਂ ਦੀ ਮਦਦ ਉਤੇ ਹੈ, ਕਿ ਉਹ ਬਖਤਿਆਰ ਨੂੰ ਮਜ਼ਬੂਤ ਕਰਨ, ਜੇ ਬਖਤਿਆਰ ਕਮਜ਼ੋਰ ਦਿਸਦਾ ਹੈ ਤਾਂ ਆਪ ਸੱਤਾ ਹਥਿਆ ਲੈਣ।

ਉਸਨੇ ਜਰਨੈਲਾਂ ਦੀ ਮੀਟਿੰਗ ਬੁਲਾਈ। ਸਭ ਜਰਨੈਲ ਹੱਤਾਸ਼ ਸਨ। ਉਹ ਸੱਤਾ ਹਥਿਆਉਦ ਦੀ ਥਾਂ ਇਹ ਪੁੱਛ ਰਹੇ ਸਨ, ਸ਼ਾਹ ਨੇ ਦੇਸ ਕਿਉਂ ਛੱਡਿਆ। ਜੇ ਉਸਨੇ ਇਉਂ ਦੌੜਨਾ ਸੀ ਸਾਨੂੰ ਨਾਲ ਲੈਕੇ ਜਾਂਦਾ। ਹੁਣ ਸਾਡੀ ਰਾਖੀਂ ਕੌਣ ਕਰੇਗਾ? ਜਦੋਂ ਬਖਤਿਆਰ ਨੂੰ ਤਕੜਾ ਕਰਨ ਦੀ ਗੱਲ ਤੁਰੀ, ਜਰਨੈਲਾਂ ਨੇ ਕਿਹਾ- ਕਿਧਰ ਦਾ ਪ੍ਰਧਾਨ ਮੰਤਰੀ ਹੈ ਉਹ? ਉਸ ਕੋਲ ਇਕ ਮੇਜ਼ ਹੈ ਇਕ ਕੁਰਸੀ, ਹੋਰ ਕੀ ਹੈ ? ਫੌਜੀ ਗੱਡੀਆਂ ਵਿਚ ਭਰਨ ਵਾਸਤੇ ਸਾਡੇ ਕੋਲ ਤੇਲ ਤੱਕ ਨਹੀਂ ਹੈ।

ਹੁਈਜ਼ਰ ਨੇ ਜਦੋਂ ਫਿਰ ਜਰਨੈਲਾਂ ਨੂੰ ਤਾਕਤ ਹਥਿਆਉਣ ਵਾਸਤੇ ਕਿਹਾ ਤਾਂ ਉਹ ਬੋਲੇ- ਅਮਰੀਕਾ ਇਸਦੀ ਸਕੀਮ ਤਿਆਰ ਕਰਕੇ ਦੇਵੇ। ਹੁਈਜ਼ਰ ਨੇ ਕਿਹਾ- ਅਮਰੀਕਾ ਸਕੀਮਾਂ ਤਿਆਰ ਕਰਕੇ ਨਹੀਂ ਦਏਗਾ, ਇਹ ਤੁਸਾਂ ਆਪ ਘੜਨੀਆਂ ਹਨ। ਇਕ ਜਰਨੈਲ ਨੇ ਪੁੱਛਿਆ- ਫਿਰ ਅਮਰੀਕਾ ਕਰੇਗਾ ਕੀ? ਹੁਈਜ਼ਰ ਨੇ ਕਿਹਾ- ਜਦੋਂ ਤੁਸੀਂ ਕਾਬਜ਼ ਹੋਵੋਗੇ, ਉਥਲ ਪੁਥਲ, ਕਤਲੋਗਾਰਤ, ਇਹ ਸਭ ਹੋਣਗੇ ਹੀ, ਅਸੀਂ ਇਸ ਸੂਰਤ ਵਿਚ ਇਹ ਕਰਾਂਗੇ ਕਿ ਬਾਹਰਲਾ ਕੋਈ ਦੇਸ ਤੁਹਾਡੇ ਦੇਸ ਤੇ ਹੱਲਾ ਨਾ ਕਰੇ। ਇਹ ਸਾਡੇ ਵਸ ਵਿਚ ਹੈ।

ਹੁਈਜ਼ਰ ਦੀਆਂ ਮੀਟਿੰਗਾਂ ਦੀ ਖਬਰ ਬਾਹਰ ਆ ਗਈ, ਨਾਲੇ ਉਸਦੀ ਜਰਨੈਲਾਂ ਨਾਲ ਬੈਠੇ ਦੀ ਤਸਵੀਰ ਨਸ਼ਰ ਹੋ ਗਈ। ਤਸਵੀਰ ਵਾਲੇ ਵਡੇ ਵਡੇ ਪੋਸਟਰ ਛਾਪ ਕੇ ਬੈਨਰ ਬਣਾ ਕੇ ਈਰਾਨੀ ਲੋਕ ਗਲੀਆਂ ਵਿਚ ਨਿਕਲੇ- ਲਿਖਿਆ ਸੀ- ਹੁਈਜ਼ਰ ਦਾ ਖੂਨ। ਈਰਾਨ ਵਿਚ ਰਹਿੰਦੇ ਅਮਰੀਕਣਾ ਨੇ ਹੁਈਜ਼ਰ ਨੂੰ ਕਿਹਾ ਕਿ ਜੇ ਤੁਸੀਂ ਵਾਪਸ ਨਾ ਗਏ ਤਾਂ ਤੁਹਾਡੀ ਜਾਨ ਨੂੰ ਤਾਂ ਖਤਰਾ ਹੈ ਹੀ, ਅਸੀਂ ਖਾਹਮਖਾਹ ਮਾਰੇ ਜਾਵਾਂਗੇ। ਈਰਾਨ, ਅਮਰੀਕਾ ਖਿਲਾਫ ਗੁਸੇ ਵਿਚ ਹੈ।

ਈਰਾਨ ਦੀ ਏਅਰ ਫੋਰਸ ਦੇ ਮੁਲਾਜ਼ਮਾ ਨੇ ਖੁਮੀਨੀ ਦੇ ਆਉਣ ਵੇਲੇ ਜਹਾਜ਼ਘਰ ਉਤੇ ਕਬਜ਼ਾ ਕਰ ਲਿਆ ਸੀ ਤਾਂ ਕਿ ਖੁਮੀਨੀ ਸਹੀ ਸਲਾਮਤ ਉਤਰ ਸਕੇ। ਮਿਲਟਰੀ ਜਰਨੈਲਾਂ ਨੂੰ ਬਖਤਿਆਰ ਨੇ ਕਿਹਾ ਕਿ ਗੋਲਾਬਾਰੀ ਕਰਕੇ ਏਅਰਫੋਰਸ ਪਾਸੋਂ ਜਹਾਜ਼ਘਰ ਮੁਕਤ ਕਰਵਾਓ। ਜਰਨੈਲ ਨੇ ਉਸਦਾ ਹੁਕਮ ਨਾ ਮੰਨਿਆ, ਆਖਿਆ - ''ਇਹ ਸਿਆਸੀ ਮਸਲੇ ਹਨ ਜੋ ਤੁਸੀਂ ਹੱਲ ਕਰਨੇ ਹਨ। ਅਸੀਂ ਨਿਰਪੱਖ ਹਾਂ।'' ਗਿਆਰਾਂ ਫਰਵਰੀ 1979 ਨੂੰ 27 ਫੌਜੀ ਕਮਾਂਡਰਾਂ ਨੇ ਮੀਟਿੰਗ ਬੁਲਾ ਕੇ ਰੇਡੀਓ ਤੋਂ ਇਹ ਖਬਰ ਨਸ਼ਰ ਕੀਤੀ - ''ਤਬਾਹੀ ਅਤੇ ਖੂਨ ਖਰਾਬੇ ਤੋਂ ਬਚਣ ਵਾਸਤੇ ਅਸੀਂ ਸਿਆਸੀ ਖਿਚ ਧੂਹ ਤੋਂ ਪਰੇ ਨਿਰਪੱਖ ਰਹਿਣ ਦਾ ਫੈਸਲਾ ਕੀਤਾ ਹੈ। ਅਸੀਂ ਸਾਰੀਆਂ ਸੈਨਾਵਾਂ ਨੂੰ ਹੁਕਮ ਦਿੰਦੇ ਹਾਂ ਕਿ ਉਹ ਵਾਪਸ ਆਪਣੀਆਂ ਆਪਣੀਆਂ ਬੈਰਕਾਂ ਵਿਚ ਚਲੀਆਂ ਜਾਣ।'' ਇਹ ਖਬਰ ਸੁਣਨ ਸਾਰ ਬਖਤਿਆਰ ਭੱਜ ਕੇ ਕਿਸੇ ਥਾਂ ਲੁਕ ਗਿਆ।

14 ਫਰਵਰੀ ਨੂੰ ਪੰਜ ਜਰਨੈਲ ਅਤੇ ਸਵਕ ਦਾ ਚੀਫ਼ ਲੋਕਾਂ ਨੇ ਫੜ ਲਏ ਅਤੇ ਕਤਲ ਕਰ ਦਿਤੇ। ਬਾਕੀ ਦੇ ਭੱਜ ਗਏ, ਛੁਪ ਗਏ। ਕੰਮ ਚਲਾਊ ਸਰਕਾਰ ਨੇ ਲੋਕਾਂ ਦਾ ਇਸ ਗੱਲ ਤੇ ਮੱਤਦਾਨ ਕਰਵਾਇਆ ਕਿ ਨਵੀਂ ਇਸਲਾਮਿਕ ਰਿਪਬਲਿਕ ਹੋਣੀ ਚਾਹੀਦੀ ਹੈ ਕਿ ਵਰਤਮਾਨ ਪਹਿਲਵੀ ਸਿਸਟਮ ਠੀਕ ਹੈ। ਲੋਕਾਂ ਦੇ 98 ਪ੍ਰਤੀਸ਼ਤ ਹਿੱਸੇ ਨੇ ਇਸਲਾਮਿਕ ਰਿਪਬਲਿਕ ਦੇ ਹੱਕ ਵਿਚ ਵੋਟ ਦਿਤਾ।

1941 ਦੇ ਸਾਲ ਈਰਾਕ ਵਿਚ ਕਮਿਊਸਿਟਾਂ ਦੀ ਪਾਰਟੀ ਟੂਡੇਹ ਦਾ ਗਠਨ ਹੋਇਆ। ਅੰਤਰ-ਰਾਸ਼ਟਰੀ ਤੌਰ ਤੇ ਵੀ ਉਦੋਂ ਕਮਿਊਨਿਜ਼ਮ ਹਰਮਨ ਪਿਆਰਾ ਹੋ ਰਿਹਾ ਸੀ ਤੇ ਗਰੀਬਾਂ ਮਜ਼ਦੂਰਾਂ ਦੇ ਹੱਕ ਵਿਚ ਨਾਅਰਾ ਦੇਣ ਕਾਰਨ ਵੀ ਆਧਾਰ ਮਜ਼ਬੂਤ ਬਣਿਆ ਕਿਉਂਕਿ ਈਰਾਨ ਹੈ ਈ ਗਰੀਬ ਲੋਕਾਂ ਦਾ ਦੇਸ ਸੀ। ਜਦੋਂ ਇਸ ਦੀ ਲੋਕਪ੍ਰਿਅਤਾ ਹੋਰ ਵਧਦੀ ਜਾ ਰਹੀ ਸੀ ਤਦ ਰੂਸ ਨੇ ਸ਼ਾਹ ਨਾਲ ਸੰਧੀ ਕਰਕੇ ਸਾਂਝ ਭਿਆਲੀ ਪਾ ਲਈ ਤੇ ਕਮਿਊਨਿਸਟ ਨੇਤਾ ਸਰਕਾਰ ਵਿਚ ਸ਼ਾਮਲ ਹੋ ਗਏ। ਈਰਾਨੀਆਂ ਦਾ ਮੋਹ ਭੰਗ ਹੋ ਗਿਆ। ਇਕ ਤਰ੍ਹਾਂ ਇਹ ਰੂਸੀ ਸਰਕਾਰ ਦਾ ਲੋਕ ਸੰਪਰਕ ਵਿਭਾਗ ਬਣ ਗਿਆ ਜਿਸਨੂੰ ਕੇਂਦਰ, ਭਾਵ ਸ਼ਾਹ ਦੀ ਸਰਕਾਰ ਦਾ ਸਮਰਥਨ ਵੀ ਸੀ। 1951 ਵਿਚ ਜਦੋਂ ਬਤੌਰ ਪ੍ਰਾਈਮ ਮਿਨਿਸਟਰ ਮੁਹੰਮਦ ਮੁਸੱਦਕ ਨੇ ਤੇਲ ਕਾਰਖਾਨਿਆਂ ਦਾ ਕੌਮੀਕਰਨ ਕਰ ਦਿਤਾ, ਕੀਤਾ ਤਾਂ ਉਸਨੇ ਸ਼ਾਹ ਦੀ ਸਲਾਹ ਨਾਲ ਸੀ ਪਰ ਟੂਡੇਹ ਪਾਰਟੀ ਨੇ ਇਸ ਦਾ ਸਿਆਸੀ ਲਾਭ ਲੈਣਾ ਸ਼ੁਰੂ ਕਰ ਦਿਤਾ ਕਿ ਇਹ ਅਸੀਂ ਕਰਵਾਇਆ ਹੈ। ਬਾਕੀ ਕਹਿੰਦੇ ਅਦਾਰੇ ਵੀ ਇਕ ਇਕ ਕਰਕੇ ਇਵੇਂ ਹੀ ਕੌਮੀਕ੍ਰਿਤ ਕਰਵਾ ਦਿਆਂਗੇ। ਮੁਸੱਦਕ ਨੇ ਸ਼ਾਹ ਨੂੰ ਸਮਝਾਇਆ ਕਿ ਜਗੀਰਦਾਰ ਭੂਮੀਪਤੀਆਂ ਦੀ ਗਿਣਤੀ ਥੋੜ੍ਹੀ ਹੈ, ਵੱਡੀ ਗਿਣਤੀ ਵਿਚ ਕਿਸਾਨ ਖੁਸ਼ ਹੋਣਗੇ ਤਾਂ ਤੁਹਾਡੀ ਸੱਤਾ ਬਣੀ ਰਹੇਗੀ। ਸਾਲ 1962 ਵਿਚ ਜਦੋਂ ਜ਼ਮੀਨਾਂ ਹਲਵਾਹਕਾਂ ਨੂੰ ਵੰਡੀਆਂ ਗਈਆਂ, ਇਹ ਕੰਮ ਖੇਤੀ ਮੰਤਰੀ ਡਾ. ਹਸਨ ਅਰਸਨਜਾਨੀ ਨੇ ਕਰਵਾਇਆ ਤੇ ਜਗੀਰਦਾਰੀ ਪ੍ਰਥਾ ਖਤਮ ਕੀਤੀ। ਅਰਸਨਜਾਨੀ ਵੀ ਕਿਸੇ ਵਕਤ ਟੂਡੇਹ ਪਾਰਟੀ ਦਾ ਮੈਂਬਰ ਰਿਹਾ ਸੀ। ਕਮਿਊਨਿਸਟਾਂ ਨੂੰ ਨਫ਼ਰਤ ਕਰਨ ਦੇ ਬਾਵਜੂਦ ਸ਼ਾਹ ਇਹ ਕੰਮ ਇਸ ਲਈ ਕਰ ਰਿਹਾ ਸੀ ਕਿਉਕਿ ਇਸ ਨਾਲ ਉਸਦੀ ਸਟੇਟ ਸੁਰੱਖਿਅਤ ਹੁੰਦੀ ਸੀ।

ਮਿਹਰਾਨ ਕੰਮਰਾਵ*, ਸ਼ਾਹ ਵਕਤ ਈਰਾਨ ਦੇ ਸਮਾਜ ਵਿਗਿਆਨ ਦਾ ਵਿਸ਼ਲੇਸ਼ਣ ਕਰਦਿਆਂ ਸਹੀ ਦਸਦਾ ਹੈ ਕਿ ਸਭਿਆਚਾਰਕ ਤਬਦੀਲੀਆਂ ਨੂੰ ਕੋਈ ਨਹੀਂ ਰੋਕ ਸਕਦਾ। ਸਮਾਜ ਸੁਧਾਰਕ ਲਹਿਰਾਂ, ਫੌਜੀ ਜਿੱਤਾਂ, ਮਿਸ਼ਨਰੀ, ਵਪਾਰ, ਇਨਕਲਾਬ, ਵਿਦੇਸ਼ਾਂ ਵਿਚੋਂ ਆਉਣ ਜਾਣ ਵਾਲੇ, ਰਹਿਣ ਸਹਿਣ, ਪੀਣ ਖਾਣ ਆਦਿਕ ਵਿਚ ਅਦਲ ਬਦਲ ਲਿਆਉਂਦੇ ਹਨ। ਸਮਾਜ ਪਰਿਵਰਤਨ ਦਾ ਦੁਸ਼ਮਣ ਨਹੀਂ ਪਰ ਦਬੀ ਇਛਾ ਇਹ ਹੁੰਦੀ ਹੈ ਕਿ ਬਦਲੇਵਾਂ ਤਾਂ ਹੋ ਜਾਏ ਪਰ ਅਪਣੀ ਪੁਰਾਣੀ ਪਰੰਪਰਾ ਵੀ ਕਿਸੇ ਰੂਪ ਵਿੱਚ ਕਾਇਮ ਰਹੇ। ਭਾਰਤੀ ਹਿੰਦੂ ਸਮਾਜ ਵਿਚ ਰਾਜਾ ਰਾਮ ਮੋਹਨ ਰਾਇ ਅਤੇ ਮੁਸਲਮਾਨਾ ਵਿਚ ਸਰ ਸੱਯਦ ਅਹਿਮਦ ਖਾਨ ਇਸ ਦੀ ਮਿਸਾਲ ਹਨ ਜਿਨ੍ਹਾਂ ਨੇ ਆਪਣੀ ਸੰਸਕ੍ਰਿਤੀ ਉਖੇੜਨ ਬਗ਼ੈਰ ਨਵੀਆਂ ਸਭਿਆਚਾਰਕ ਤਬਦੀਲੀਆਂ ਦਾ ਸਵਾਗਤ ਕੀਤਾ। ਇਨ੍ਹਾਂ ਵਿਚ ਸਭ ਤੋਂ ਅਹਿਮ ਅੰਗਰੇਜ਼ੀ ਭਾਸ਼ਾ ਸਿਖਣੀ ਸੀ।

ਤੁਰਕੀ ਦੀ ਨਕਲ ਕਰਦਿਆਂ ਰਜ਼ਾ ਸ਼ਾਹ ਪਹਿਲਵੀ ਨੇ ਈਰਾਨ ਨੂੰ ਪੱਛਮੀ ਤਰਜ਼ ਉਪਰ ਢਾਲਣ ਦਾ ਯਤਨ ਕੀਤਾ। ਪਹਿਲਾਂ ਇੰਗਲੈਂਡ ਦੇ ਅਫ਼ਸਰ ਫਿਰ ਅਮਰੀਕਾ ਦੇ, ਈਰਾਕ ਵਿਚ ਰਹੇ ਜਿਨ੍ਹਾਂ ਵਿਚੋਂ ਬਹੁਤੀ ਗਿਣਤੀ ਫੌਜੀ ਅਫਸਰਾਂ ਦੀ ਸੀ। ਫੌਜ ਦੇ ਰਹਿਣ ਸਹਿਣ ਨੂੰ ਸ਼ਾਹ ਨੇ ਆਹਲਾ ਮਿਆਰ ਦਾ ਬਣਾਉਣਾ ਸੀ। ਤੁਰਨ ਫਿਰਨ, ਗੱਲਾਂ ਕਰਨ, ਵਰਦੀਆਂ ਦੀ ਬਣਤਰ ਵਿਚ ਪਰਿਵਰਤਨ ਆਉਣਾ ਸੁਭਾਵਕ ਸੀ। ਕਲੱਬ ਸਭਿਆਚਾਰ ਸਥਾਪਤ ਹੋ ਗਿਆ। ਨਵੀਨ ਤਕਨਾਲੋਜੀ ਆਈ ਜਿਸਨੇ ਉਦਯੋਗ ਵਿਚ ਵਿਕਾਸ ਕੀਤਾ। ਵਿਦਿਆ ਦਾ ਢੰਗ ਬਦਲ ਗਿਆ, ਮੌਲਵੀਆਂ ਦੀ ਥਾਂ ਮਾਸਟਰਾਂ ਅਤੇ ਪ੍ਰੋਫੈਸਰਾਂ ਨੇ ਲੈ ਲਈ। ਪਰ ਉਸਦੇ ਉਤਰ ਅਧਿਕਾਰੀ ਬੇਟੇ ਮੁਹੰਮਦ ਸ਼ਾਹ ਦਾ ਕੰਮ ਢੰਗ, ਵਰਤੋਂ ਵਿਹਾਰ ਸਭ ਕੁਝ ਵਿਦੇਸੀ ਸੀ। ਗੋਰਿਆਂ ਦੀ ਦਾਅਵਤ ਵਿਚ ਵਿਸਕੀ ਦੀ ਵਰਤੋਂ, ਕੁੜੀਆਂ ਦੇ ਨਾਚ ਅਤੇ ਗੀਤ, ਉਨ੍ਹਾਂ ਦੇ ਲਿਬਾਸ, ਜੂਏ ਖਾਨੇ, ਕਲੱਬ ਆਦਿਕ ਨੂੰ ਲੋਕ ਬਰਦਾਸ਼ਤ ਕਰਦੇ ਰਹੇ, ਪਸੰਦ ਨਹੀਂ ਕਰਦੇ ਸਨ। ਰਜ਼ਾ ਸ਼ਾਹ ਨੇ ਕਿਹਾ ਸੀ ਕਿ ਬੁਰਕਾ ਪਹਿਨਣਾ ਜਾਂ ਨਾ ਪਹਿਨਣਾ ਹਰ ਔਰਤ ਦਾ ਨਿੱਜੀ ਮਾਮਲਾ ਹੈ ਪਰ ਮੁਹੰਮਦ ਸ਼ਾਹ ਬੁਰਕੇ ਨੂੰ ਨਫਰਤ ਕਰਦਾ ਸੀ, ਮੌਲਵੀਆਂ ਨੂੰ ਨਫ਼ਰਤ ਕਰਦਾ ਸੀ। ਸੱਚ ਇਹ ਹੈ ਕਿ ਈਰਾਨ ਨੇ ਪਹਿਲਵੀ ਦੂਜੇ ਨੂੰ ਜਦੋਂ ਰੱਦ ਕੀਤਾ, ਉਸਤੋਂ

* Mehran Kamrava, *Revolution in Iran*, *Routledge*, NY 1990, pp. 96.

ਬਹੁਤ ਪਹਿਲਾਂ ਇਹ ਬਾਦਸ਼ਾਹ ਈਰਾਨੀ ਸਭਿਆਚਾਰ ਨੂੰ ਰੱਦ ਕਰ ਚੁੱਕਾ ਸੀ। ਈਰਾਨੀ ਚਿੰਤਕ ਜਲਾਲ ਅਲ ਅਹਿਮਦ ਨੇ ਆਪਣੀ ਕਿਤਾਬ *ਗਾਰਵਾਜ਼ਦਗੀ (ਪੱਛਮੀਕਰਣ)* ਵਿਚ ਇਸ ਰੁਚੀ ਦੀ ਡਟ ਕੇ ਨਿਖੇਧੀ ਕੀਤੀ। ਪੱਛਮੀਕਰਨ ਦੀ ਰੁਚੀ ਉਪਰਲੇ ਮੱਧਵਰਗ ਵਿਚ ਪਨਪੀ, ਹੇਠਲਾ ਵਰਗ ਗਰੀਬੀ ਵਿਚ ਘੁਲਦਾ ਹੋਇਆ ਮੁਸਲਮਾਨੀ ਤਬਕਾ ਸੀ ਜਿਸ ਕੋਲ ਅਪਣੀ ਪਰੰਪਰਾ ਦੀ ਪੂੰਜੀ ਤੋਂ ਬਿਨਾ ਹੋਰ ਕੁਝ ਨਹੀਂ ਸੀ। ਇਹੋ ਤਬਕਾ ਲੜਨ ਦੇ ਸਮਰੱਥ ਹੋਇਆ।

ਭੂਮੀ ਸੁਧਾਰ ਅੰਦੋਲਨ ਉਦੋਂ ਫੇਲ੍ਹ ਹੋ ਗਿਆ ਜਦੋਂ 1968 ਵਿਚ ਸਰਕਾਰ ਨੇ ਫੈਸਲਾ ਕਰ ਦਿਤਾ ਕਿ ਵਿਅਕਤੀਗਤ ਮਾਲਕੀ ਦੀ ਥਾਂ ਸਰਕਾਰੀ ਕੰਪਨੀਆਂ ਖੇਤੀ ਕਰਨਗੀਆਂ। ਜ਼ਮੀਨਾ ਦੇ ਮਾਲਕ ਕੰਪਨੀ ਦੇ ਮਜ਼ਦੂਰ ਹੋਣਗੇ ਤੇ ਲਾਭ ਦੇ ਹਿਸੇਦਾਰ ਹੋਣਗੇ, ਇਹ ਕੰਪਨੀਆਂ ਫੇਲ੍ਹ ਹੋ ਗਈਆਂ ਤੇ ਲੋਕ ਬੇਰੁਜ਼ਗਾਰ ਹੋ ਗਏ। ਇਕ ਲੱਖ ਪਰਿਵਾਰਾਂ ਨੂੰ ਇਹ ਸਦਮਾ ਪੁੱਜਾ। ਸ਼ਾਹ, ਈਰਾਨ ਨੂੰ ਜਦੋਂ ਜਾਪਾਨ ਵਰਗਾ ਬਣਾਉਣ ਦੇ ਸੁਫਨੇ ਲੈ ਰਿਹਾ ਸੀ, ਉਦੋਂ ਈਰਾਨ ਉੱਨਤੀ ਦੀ ਥਾਂ ਗਰੀਬੀ ਰੇਖਾ ਵੱਲ ਵੱਧ ਰਿਹਾ ਸੀ। ਭਾਰੀ ਗਿਣਤੀ ਵਿਚ ਲੋਕ ਸ਼ਹਿਰਾਂ ਵਿਚ ਦਿਹਾੜੀਆਂ ਕਰਨ ਤੁਰ ਪਏ। ਇਹੀ ਇਨਕਲਾਬ ਦੀ ਰੀੜ੍ਹ ਦੀ ਹੱਡੀ ਬਣੇ।

ਸਾਲ 1975 ਵਿਚ ਦੋ ਨਵੇਂ ਐਕਟ ਬਣੇ। ਇਕ ਤੋਂ ਵਧੀਕ ਔਰਤਾਂ ਨਾਲ ਵਿਆਹ ਕਰਾਉਣ ਦੀ ਮਨਾਹੀ ਹੋ ਗਈ ਤੇ ਦੂਜਾ, ਔਰਤ ਨੂੰ ਇਹ ਹੱਕ ਦਿਤਾ ਕਿ ਚਾਹੇ ਤਾਂ ਤਲਾਕ ਦੇ ਦਏ। ਪਹਿਲਾਂ ਇਹ ਹੱਕ ਕੇਵਲ ਮਰਦ ਦਾ ਸੀ। ਇਕ ਜਥੇਬੰਦੀ ਸਜ਼ਮਾਨ-ਇ-ਜ਼ਨਾਨ-ਇ-ਈਰਾਨ ਬਣੀ ਜਿਸ ਵਿਚ ਔਰਤਾਂ ਨੂੰ ਉਨ੍ਹਾਂ ਦੇ ਅਧਿਕਾਰਾਂ ਬਾਰੇ ਜਾਣੂ ਕਰਵਾਉਣ ਦਾ, ਇਨਸਾਫ ਦੁਆਉਣ ਦਾ ਕੰਮ ਸ਼ਾਮਲ ਸੀ। ਇਹ ਜਥੇਬੰਦੀ ਵਾਸਤਵ ਵਿਚ ਔਰਤਾਂ ਨੂੰ ਪੱਛਮੀ ਤਰਜ ਦੇ ਜੀਵਨ ਵਿਚ ਢਾਲਣ ਵਾਸਤੇ ਬਣੀ ਸੀ। ਮੌਲਵੀਆਂ ਦਾ ਅਸਰ ਘਟਾਉਣ ਲਈ ਸਰਕਾਰੀ ਧਰਮ ਪ੍ਰਚਾਰਕ ਅਤੇ ਸਕੂਲ ਮਾਸਟਰ ਨਿਯੁਕਤ ਕੀਤੇ ਗਏ ਜੋ ਇਸਲਾਮ ਦੀ ਵਿਆਖਿਆ ਇਸ ਤਰ੍ਹਾਂ ਦੀ ਕਰਨ ਲਗੇ ਜੋ ਸ਼ਾਹ ਦੀ ਹਕੂਮਤ ਨੂੰ ਸਹੀ ਸਾਬਤ ਕਰਦੀ ਸੀ। ਇਉਂ ਈਰਾਨ ਦੋ ਧੜਿਆਂ ਵਿਚ ਵੰਡਿਆ ਗਿਆ। ਇਕ ਪੱਛਮੀ ਤਰਜ਼ ਦਾ ਸੁਖ ਭੋਗ ਰਿਹਾ ਉਪਰਲਾ ਵਰਗ ਸੀ ਦੂਜਾ ਇਸਲਾਮੀ ਪਰੰਪਰਾ ਵਿਚ ਲਿਪਟਿਆ ਹੋਇਆ ਹੇਠਲਾ ਸਮਾਜ ਸੀ। ਸੁਧਾਰਾਂ ਦੇ ਨਾਮ ਤੇ ਇਸ ਸਮਾਜ ਨੂੰ ਕਸ਼ਟਾਂ ਤੋਂ ਬਿਨਾ ਕੁਝ ਨਹੀਂ ਮਿਲਿਆ। ਸਾਲ 1977 ਵਿਚ ਨੌ ਲੱਖ ਅੱਸੀ ਹਜ਼ਾਰ ਲੋਕ ਸ਼ਹਿਰੀ ਦਿਹਾੜੀਏ ਸਨ ਜਿਨ੍ਹਾਂ ਨੂੰ ਹਰ ਰੋਜ਼ ਕੰਮ ਨਹੀਂ ਮਿਲਦਾ ਸੀ, ਜੋ ਸਖਤ ਜਿੰਦਗੀ ਬਤੀਤ ਕਰ ਰਹੇ ਸਨ। ਇਨ੍ਹਾਂ ਵਿਚੋਂ ਬਹੁਤ ਸਾਰੇ ਅਜੇ ਕੁਆਰੇ ਜੁਆਨ ਸਨ। ਜਿਹੜੇ ਵਿਆਹੇ ਹੋਏ ਸਨ, ਉਨ੍ਹਾਂ ਦੀਆਂ ਵੀ ਲੋੜਾਂ ਬਹੁਤ ਥੋੜ੍ਹੀਆਂ ਸਨ। ਕਈ ਕਈ ਮਜ਼ਦੂਰ ਨਵੇਂ ਉਸੱਰ ਰਹੇ ਮਕਾਨ ਦੇ ਇਕ ਹਿਸੇ ਵਿਚ ਦਿਨ ਕਟੀ ਕਰਨ ਲੱਗ ਜਾਂਦੇ, ਉਸਾਰੀ ਪੂਰੀ ਹੋਣ ਪਿਛੋਂ ਦੂਜੀ ਥਾਂ ਚਲੇ ਜਾਂਦੇ। ਸਰਕਾਰੀ ਖਾਲੀ ਪਈ ਜਮੀਨ ਉਪਰ ਝੌਂਪੜੀਆਂ ਦੀਆਂ ਆਰਜ਼ੀ ਬਸਤੀਆਂ ਵੀ ਵਸਦੀਆਂ ਜਿਨ੍ਹਾਂ ਨੂੰ ਜਦੋਂ ਚਾਹੋ ਉਠਾ ਦਿਤਾ ਜਾਂਦਾ। ਕਿਰਾਏ ਦੇ ਮਕਾਨਾਂ ਵਿਚ ਕੇਵਲ ਪੱਕੀ ਨੌਂਕਰੀ ਜਾਂ ਕਾਰੋਬਾਰ ਕਰਨ ਵਾਲੇ ਲੋਕ ਰਹਿੰਦੇ। ਗਰੀਬ ਪ੍ਰਵਾਸੀ ਲੋਕਾਂ ਵਿਚ ਨਾਜਾਇਜ ਕੰਮ ਕਾਜ ਸ਼ੁਰੂ ਹੋਣੇ ਸੁਭਾਵਕ ਹਨ ਜਿਵੇਂ, ਚੋਰੀਆਂ, ਵੇਸਵਾਗਮਨੀ, ਸ਼ਰਾਬ ਆਦਿਕ ਲਤਾਂ। ਸਭ ਤੋਂ ਵਡਾ ਸਦਮਾ ਇਸ ਥੁੜਾਂ ਮਾਰੇ ਸਮਾਜ ਨੂੰ ਇਸ ਗੱਲ ਦਾ ਪੁਜਦਾ ਜਦੋਂ ਸਥਾਪਤ ਹੋ ਚੁਕਾ ਸ਼ਹਿਰੀ ਸਮਾਜ ਇਨ੍ਹਾਂ ਨੂੰ ਅਪਣੇ ਵਿਚ ਨਹੀਂ ਰਲਾਉਂਦਾ, ਇਹ ਇਕੋ ਮੁਸਲਮਾਨ ਸਮਾਜ ਦਾ ਅੰਗ ਹੁੰਦਿਆਂ ਹੋਇਆਂ ਵੀ ਅਛੂਤਾਂ ਵਾਂਗ ਰਹਿੰਦਾ।

ਗਰੀਬ ਮਜ਼ਦੂਰ ਤਬਕੇ ਨੂੰ ਸ਼ਹਿਰੀ ਆਧੁਨਿਕ ਜੀਵਨ ਪਸੰਦ ਨਹੀਂ ਪਰ ਜਦੋਂ ਕੁਝ ਪੈਸੇ ਕਮਾਉਣ ਦੇ ਸਾਧਨ ਬਣਦੇ ਹਨ, ਉਹ ਸਿਨੇਮਾ ਦੇਖਦੇ ਹਨ, ਸ਼ਰਾਬ ਪੀਂਦੇ ਹਨ। ਪਿੰਡਾਂ ਵਿਚੋਂ ਆਉਣ ਕਰਕੇ ਇਉ ਲਗਦਾ ਹੈ ਜਿਵੇਂ ਉਨ੍ਹਾਂ ਨੇ ਕੋਈ ਪਾਪ ਕਰ ਲਿਆ ਹੋਵੇ, ਜਿਵੇਂ ਕਾਫ਼ਰ ਹੁੰਦੇ ਜਾ ਰਹੇ ਹੋਣ। ਪੁਰਾਣੇ ਸੰਸਕਾਰ ਬਹੁਤ ਦੇਰ ਨਾਲ ਟੁਟਣਗੇ। ਸਮਾਜ ਦਾ ਇਹੋ ਹਿੱਸਾ ਈਮਾਮ ਖੁਮੀਨੀ ਦੀ ਫੌਜ ਬਣ ਗਿਆ। ਇਕੋ ਸਭਿਆਚਾਰਕ ਪਿਛੋਕੜ ਵਾਲੇ ਲੋਕ ਆਪਸ ਵਿਚ ਮਿਲਣ ਦੇ ਇਛੁਕ ਹੁੰਦੇ

ਹਨ। ਕਲੱਬਾਂ, ਕਾਫੀ ਹਾਊਸਾਂ ਆਦਿਕ ਤੱਕ ਤਾਂ ਉਨ੍ਹਾਂ ਦੀ ਪਹੁੰਚ ਨਹੀਂ ਹੁੰਦੀ। ਫੁਰਸਤ ਦੇ ਪਲ ਉਹ ਆਸਾਨੀ ਨਾਲ ਮਸਜਿਦਾਂ ਵਿਚ ਗੁਜ਼ਾਰ ਸਕਦੇ ਸਨ, ਇਹੀ ਉਨ੍ਹਾਂ ਦੇ ਇਨਕਲਾਬੀ ਕੇਂਦਰ ਬਣ ਗਏ। ਸੋਨੇ ਚਾਂਦੀ ਦੇ, ਬੁਣਾਈ ਕਢਾਈ ਦੇ, ਨੱਕਾਸ਼ੀ, ਚਿਤਰਕਾਰੀ ਦੇ ਖਾਨਦਾਨੀ ਦਸਤਕਾਰ ਮਸ਼ੀਨੀਕਰਨ ਸਦਕਾ ਜਾਂ ਤਾਂ ਬੇਰੁਜ਼ਗਾਰ ਹੋਏ ਜਾਂ ਫਿਰ ਉਨ੍ਹਾਂ ਨੂੰ ਉਹੀ ਦਿਹਾੜੀਦਾਰਾਂ ਦਾ ਕੰਮ ਮਿਲਿਆ ਜਿਹੜਾ ਅਸਿੱਖਿਅਤ ਬਾਕੀ ਅਨਪੜ੍ਹ ਤਬਕੇ ਨੂੰ ਮਿਲਦਾ ਹੈ। ਇਨ੍ਹਾਂ ਅਸੰਤੁਸ਼ਟਾਂ ਦੀ ਗਿਣਤੀ ਬਹੁਤ ਸੀ।

ਛੋਟੇ ਮੁਲਾਜ਼ਮਾ, ਛੋਟੇ ਦੁਕਾਨਦਾਰਾਂ, ਪ੍ਰਾਪਰਟੀ ਡੀਲਰਾਂ ਦਾ ਇਕ ਅਜਿਹਾ ਸਮਾਜ ਵੀ ਸੀ ਜਿਹੜੇ ਚਾਹੁੰਦੇ ਸਨ ਕਿ ਘਰ ਤਾਂ ਅਮਰੀਕਣ ਡਿਜ਼ਾਈਨ ਦੇ ਬਣੇ ਹੋਣ ਪਰ ਉਨ੍ਹਾਂ ਵਿਚਲੀਆਂ ਸਜਾਵਟ ਦੀਆਂ ਵਸਤਾਂ ਈਰਾਨੀ ਸਭਿਆਚਾਰ ਦੀਆਂ ਹੋਣ। ਇਸ ਤਬਕੇ ਉਪਰ ਕਿਸੇ ਸਿਆਸੀ ਤਬਦੀਲੀ ਦਾ ਕੋਈ ਅਸਰ ਨਹੀਂ ਹੋਣਾ ਸੀ ਇਸ ਕਰਕੇ ਇਨ੍ਹਾ ਉਤਰਾਵਾਂ ਚੜ੍ਹਾਵਾਂ ਨੇ ਇਨ੍ਹਾਂ ਦੇ ਮਸਲਿਆਂ ਨੂੰ ਪ੍ਰਭਾਵਿਤ ਨਹੀਂ ਕੀਤਾ। ਇਕ ਤਬਕਾ ਉਚ ਕੋਟੀ ਸਿਖਿਆ ਪ੍ਰਾਪਤ ਵਿਦਵਾਨਾ ਦਾ ਸੀ। ਇਨ੍ਹਾਂ ਪਾਸ ਵਧੀਆ ਨੌਕਰੀਆਂ ਸਨ, ਸਮਾਜ ਅਤੇ ਸਰਕਾਰ ਵਿਚ ਸਨਮਾਨ ਸੀ। ਯੋਰਪੀਅਨਾ ਦੀ ਨਕਲ ਕਰਨ ਕਿ ਪਰੰਪਰਾਵਾਦੀ ਜੀਵਨ ਜਿਉਣ, ਇਨ੍ਹਾਂ ਦਾ ਆਪਣਾ ਫੈਸਲਾ ਸੀ। ਬੇਸ਼ਕ ਇਹੋ ਜਿਹੇ ਲੋਕ ਵਧੇਰੇ ਕਰਕੇ ਸਥਾਪਤੀ ਦੇ ਪੱਖ ਵਿਚ ਭੁਗਤਦੇ ਹਨ ਪਰ ਇਨ੍ਹਾਂ ਵਿਚੋਂ ਇਕ ਵੱਡਾ ਹਿਸਾ ਪਰੰਪਰਾ ਯਾਨੀ ਕਿ ਖੁਮੀਨੀ ਦੇ ਸਮਰਥਕਾਂ ਦਾ ਸੀ।

ਪੱਛਮੀ ਤਰਜ਼ ਤੇ ਵਡੀ ਗਿਣਤੀ ਵਿਚ ਯੂਨੀਵਰਸਿਟੀਆਂ ਉਸਾਰੀਆਂ ਗਈਆਂ। ਵਿਦਿਆਰਥੀ ਨੋਟ ਕਰ ਰਹੇ ਸਨ ਕਿ ਸਰਕਾਰ ਦੀ ਸਾਰੀ ਤਾਕਤ ਈਰਾਨ ਨੂੰ ਆਧੁਨਿਕ ਬਣਾਉਣ ਉਪਰ ਲੱਗੀ ਹੋਈ ਹੈ ਪਰ ਮਹੱਲ ਦੀ ਪਰੰਪਰਾ ਕਿਉਂ ਕਾਇਮ ਹੈ? ਪੱਛਮ ਨੇ ਲੋਕਤੰਤਰ ਦਾ ਰਿਵਾਜ ਪਾਇਆ, ਬਾਦਸ਼ਾਹ ਲੋਕਤੰਤਰ ਦੇ ਖਿਲਾਫ ਕਿਉਂ ਹੈ। ਵਿਦਿਆਰਥੀ ਇਸੇ ਮੁੱਦੇ ਨੂੰ ਲੈਕੇ ਖੁਮੀਨੀ ਦੇ ਅੰਦੋਲਨ ਵਿਚ ਸ਼ਾਮਲ ਹੋਏ ਕਿਉਂਕਿ ਉਹ ਸਿਆਸਤ ਵਿਚ ਸਰਗਰਮ ਹੋਣ ਦੇ ਇਛੁਕ ਸਨ। ਮਜ਼ਦੂਰ ਅਨਪੜ੍ਹ ਸਨ, ਕੋਈ ਟਰੇਡ ਯੂਨੀਅਨ ਨਹੀਂ ਸੀ, ਦਿਲਚਸਪ ਤੱਥ ਇਹ ਕਿ ਜੋ ਟਰੇਡ ਯੂਨੀਅਨਾ ਨਾਮ ਮਾਤਰ ਸਨ, ਉਹ ਸਰਕਾਰੀ ਸਨ। ਹਰ ਕਿਸਮ ਦੀ ਹੜਤਾਲ ਗੈਰ ਕਾਨੂੰਨੀ ਸੀ। ਅਜਿਹੇ ਹਾਲਾਤ ਵਿਚ, ਜਿਥੇ ਕੋਈ ਸਿਆਸੀ ਮਜ਼ਦੂਰ ਜਥੇਬੰਦੀ ਹੈ ਹੀ ਨਹੀਂ ਸੀ, ਵਰਕਰ ਲਾਮਬੰਦ ਨਹੀਂ ਹੋ ਸਕੇ। ਉਨ੍ਹਾਂ ਵਿਚ ਏਕਤਾ ਦਾ ਕੇਂਦਰ ਗਰੀਬੀ ਤੋਂ ਮੁਕਤੀ ਦਾ ਨਾਅਰਾ ਨਹੀਂ ਬਣਿਆ, ਇਸਲਾਮ ਬਣ ਗਿਆ। ਕਮਿਊਨਿਸਟ ਸਰਗਰਮ ਸਨ, ਇੱਕ ਪਾਸੇ ਤਾਂ ਸ਼ਾਹ ਉਨ੍ਹਾਂ ਉਪਰ ਜੁਲਮ ਢਾਹ ਰਿਹਾ ਸੀ, ਦੂਜੇ ਪਾਸੇ ਖੁਮੀਨੀ ਉਨ੍ਹਾਂ ਨੂੰ ਆਪਣੇ ਨਾਲ ਨਹੀਂ ਜੋੜਦਾ ਸੀ, ਫਲਸਰੂਪ, ਉਹ ਸਾਹ-ਸਤ ਹੀਣ ਸਨ। ਦੁਕਾਨਦਾਰ ਮਸੀਤਾਂ ਨੂੰ ਦਾਨ (ਜ਼ਕਾਤ) ਦਿੰਦੇ ਸਨ। ਇਸ ਦਾਨ ਸਦਕਾ ਮੌਲਵੀਆਂ ਦਾ ਸਿਆਸੀ ਯੁੱਧ ਵੀ ਚਲਦਾ, ਵਿਦਿਆਰਥੀਆਂ ਦੀ ਰੋਟੀ ਪਾਣੀ ਦਾ ਵੀ ਬੰਦੋਬਸਤ ਹੁੰਦਾ। ਦਾਨ ਦੀ ਕੜੀ ਰਾਹੀਂ ਦੁਕਾਨਦਾਰ ਸਰਕਾਰ ਦੀ ਥਾਂ ਮੌਲਵੀਆਂ ਦੇ ਨੇੜੇ ਹੁੰਦੇ ਗਏ। ਇਸ ਵਿਚ ਸਹੀ ਕਿੰਨਾ ਕੁ ਹੈ, ਗਲਤ ਕਿੰਨਾ, ਪਤਾ ਨਹੀਂ, ਪਰ ਅੰਦਾਜ਼ਾ ਲਾਇਆ ਗਿਆ ਕਿ ਖੁਮੀਨੀ ਦੀ ਨਜ਼ਰਬੰਦੀ ਦੌਰਾਨ ਕੁੱਲ ਦੋ ਕਰੋੜ ਪੌਂਡ ਦੀ ਰਕਮ ਦੁਕਾਨਦਾਰਾਂ ਨੇ ਉਸ ਵਾਸਤੇ ਇਕੱਠੀ ਕਰ ਕਰ ਭੇਜੀ ਸੀ। ਇਕ ਤਰੀਕਾ ਮਦਦ ਕਰਨ ਦਾ ਹੋਰ ਵੀ ਸੀ। ਉਨ੍ਹਾਂ ਅਧੀਨ ਕੰਮ ਕਰਦੇ ਮਜ਼ਦੂਰ ਜਦੋਂ ਈਮਾਮ ਦੇ ਐਲਾਨ ਉਪਰੰਤ ਹੜਤਾਲ ਕਰਦੇ, ਜਲਸਿਆਂ ਜਲੂਸਾਂ ਵਿਚ ਜਾਂਦੇ, ਉਨ੍ਹਾਂ ਦੀ ਦਿਹਾੜੀ ਕੱਟੀ ਨਹੀਂ ਜਾਂਦੀ ਸੀ। ਜ਼ਖਮੀਆਂ ਅਤੇ ਸਰਕਾਰੀ ਦਬਾਅ ਦੌਰਾਨ ਮਾਰੇ ਗਏ ਬੰਦਿਆਂ ਦੇ ਪਰਿਵਾਰਾਂ ਨੂੰ ਧਨ ਦਿੱਤਾ ਜਾਂਦਾ। ਬਾਦਸ਼ਾਹ ਨੇ ਤਾਂ ਇਹ ਦੋਸ਼ ਵੀ ਲਾਇਆ ਕਿ ਮੁਜ਼ਾਹਰਾਕਾਰੀ ਬੰਦੇ ਭਾੜੇ ਉਤੇ ਲਏ ਜਾਂਦੇ ਸਨ। ਸ਼ੁਰੂ ਸ਼ੁਰੂ ਵਿਚ ਜਦੋਂ ਅੰਦੋਲਨ ਭਖਿਆ ਨਹੀਂ ਸੀ, ਇਸ ਦੋਸ਼ ਵਿਚ ਸਚਾਈ ਹੋ ਸਕਦੀ ਹੈ ਕਿਉਂਕਿ ਗਰੀਬੀ, ਬੇਰੁਜ਼ਗਾਰੀ ਦੌਰਾਨ ਅਜਿਹਾ ਹੋਣਾ ਸੰਭਵ ਹੈ। ਪਰ ਜਦੋਂ ਅੰਦੋਲਨ ਜੋਰ ਫੜ ਗਿਆ ਫਿਰ ਲੋਕ ਖੁਦ ਬਖੁਦ ਸੜਕਾਂ ਤੇ ਉੱਤਰ ਆਏ।

ਮਸਜਿਦਾਂ ਵਿਚ ਸਰਕਾਰ ਦਾ ਸਿੱਧਮ ਸਿੱਧਾ ਦਖਲ ਨਹੀਂ ਹੋ ਸਕਦਾ ਸੀ ਕਿਉਂਕਿ ਅਜਿਹਾ ਕਰਨ ਨਾਲ ਬਗਾਵਤ ਹੋਰ ਤੇਜ਼ ਹੋ ਸਕਦੀ ਸੀ। ਜਲਸੇ ਕਰਨ ਲਈ ਇਮਾਰਤ, ਖਾਣ ਪੀਣ ਦੀ ਰਸਦ, ਇਸਲਾਮ ਨੂੰ ਆਧਾਰ ਬਣਾ ਕੇ ਸਿਆਸਤ, ਇਹ ਸੁਵਿਧਾ ਹੋਰ ਸਿਆਸੀ ਪਾਰਟੀਆਂ ਨੂੰ ਕਿਥੇ ਸੀ? ਜੇ ਯੁੱਧ ਦੌਰਾਨ ਮਾਰੇ ਗਏ ਤਾਂ ਸ਼ਹੀਦ ਦਾ ਰੁਤਬਾ, ਬਹਿਸ਼ਤ, ਹੂਰਾਂ ਆਦਿਕ। ਤਿਉਹਾਰਾਂ ਵਿਚ ਆਪਣੇ ਆਪ ਲੋਕ ਇਕੱਠੇ ਹੋ ਜਾਂਦੇ ਸਨ ਜਿਥੇ ਮੌਲਵੀ ਉਨ੍ਹਾਂ ਨੂੰ ਕੁਰਾਨ ਦੀ ਸਿਖਿਆ ਦੇਣ ਦੇ ਨਾਲ ਨਾਲ ਸਿਆਸਤ ਵੀ ਸਿਖਾਈ ਜਾਂਦੇ ਸਨ। ਕਮਿਊਨਿਸਟਾਂ ਦੀ ਤਕਨੀਕੀ ਭਾਸ਼ਾ ਖਿੱਚ ਨਹੀਂ ਸੀ ਪਾਉਂਦੀ। ਇਸਲਾਮ ਦੇ ਸ਼ਹੀਦ ਅਤੇ ਗਾਜ਼ੀ ਆਮ ਲੋਕਾਂ ਦੇ ਪ੍ਰੇਰਨਾ ਸਰੋਤ ਸੌਖੇ ਬਣ ਜਾਂਦੇ। ਇਥੇ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਮੌਲਵੀ ਜਨਤਾ ਨੂੰ ਗੁਮਰਾਹ ਕਰਨ ਦੇ ਸ਼ੌਕੀਨ ਨਹੀਂ ਸਨ। ਉਹ ਈਮਾਨਦਾਰ ਸਨ, ਉਨ੍ਹਾਂ ਦਾ ਖਿਆਲ ਸੀ ਕਿ ਬਾਦਸ਼ਾਹ ਲੋਕਾਂ ਦਾ ਸ਼ੋਸ਼ਣ ਕਰ ਰਿਹਾ ਹੈ ਤੇ ਇਸਲਾਮ ਨੂੰ ਹਾਨੀ ਪੁਚਾ ਰਿਹਾ ਹੈ। ਕਿਉਂਕਿ ਸ਼ੀਆ ਇਸਲਾਮ ਦੀ ਜੱਦੋ ਜਹਿਦ ਰਾਹੀਂ ਇਨਕਲਾਬ ਆ ਸਕਣ ਦੀ ਵਧੇਰੇ ਸੰਭਾਵਨਾ ਸੀ ਇਸ ਕਰਕੇ ਈਰਾਨ ਦਾ ਬੁੱਧੀਜੀਵੀ ਵਰਗ ਕਮਿਊਨਿਜ਼ਮ ਦੀ ਥਾਂ ਮੌਲਵੀਆਂ ਦੀ ਹਮਾਇਤ ਵਿਚ ਚਲਾ ਗਿਆ।

ਆਇਤੁੱਲਾ ਬਹੁਤ ਸਨਮਾਨ ਯੋਗ ਸ਼ੀਆ ਰੁਤਬਾ ਹੈ ਜਿਹੜਾ ਮੌਲਵੀ ਸੰਗਠਨ ਵਲੋਂ ਕਈ ਪ੍ਰੀਖਿਆਵਾਂ ਵਿਚੋਂ ਦੀ ਲੰਘਾ ਕੇ ਦਿੱਤਾ ਜਾਂਦਾ ਹੈ। ਖੁਮੀਨੀ ਕੋਲ ਇਹ ਧਾਰਮਿਕ ਰੁਤਬਾ ਸੀ, ਈਸਾਈ ਪਾਦਰੀਆਂ ਵਾਂਗ ਆਇਤੁੱਲਾ ਲੋਕਾਂ ਦੀਆਂ ਨਿੱਜੀ ਸਮੱਸਿਆਵਾਂ ਵੀ ਹੱਲ ਕਰਦੇ ਹਨ ਬੇਸ਼ਕ ਉਹ ਧਾਰਮਿਕ ਹੋਣ ਜਾਂ ਸਮਾਜਿਕ, ਪਰਿਵਾਰਿਕ। ਖੁਮੀਨੀ ਨੂੰ ਹਰ ਰੋਜ਼ ਭਾਰੀ ਗਿਣਤੀ ਵਿਚ ਲੋੜਵੰਦ ਲੋਕ ਮਿਲਦੇ ਸਨ। ਵਿਦਵਾਨਾ ਦੇ ਕਿਤਾਬੀ ਖੁਸ਼ਕ ਗਿਆਨ ਦੀ ਲੋਕਾਂ ਨੂੰ ਲੋੜ ਨਹੀਂ ਸੀ। ਖੁਮੀਨੀ ਲੋਕਾਂ ਦੀ ਦੇਸੀ ਜ਼ਬਾਨ ਵਿਚ ਗੱਲ ਕਰਦਾ ਜਿਹੜੀ ਉਹਨਾ ਨੂੰ ਸੁਖਾਵੀਂ ਲਗਦੀ ਕਿਉਂਕਿ 70 ਪ੍ਰਤੀਸ਼ਤ ਪੇਂਡੂ ਆਬਾਦੀ ਅਤੇ ਸ਼ਹਿਰੀ ਮਜ਼ਦੂਰ ਤਬਕਾ ਅਨਪੜ੍ਹ ਸੀ। ਸੰਘਰਸ਼ ਦੇ ਕੇਵਲ ਆਧਾਰ ਨਹੀਂ ਦੇਖੇ ਜਾਂਦੇ, ਇਹ ਵੀ ਦੇਖਿਆ ਜਾਂਦਾ ਹੈ ਕਿ ਮੌਜੂਦਾ ਮਲਾਹਾਂ ਵਿਚੋਂ ਕੌਣ ਉਨ੍ਹਾਂ ਦੀ ਕਿਸ਼ਤੀ ਮੰਝਦਾਰ ਵਿਚੋਂ ਕੱਢ ਕੇ ਸੁਰੱਖਿਅਤ ਲਿਜਾ ਸਕਦਾ ਹੈ। ਵਿਦਿਆਰਥੀ ਵਰਗ ਅਤੇ ਪੜ੍ਹਿਆ ਲਿਖਿਆ ਬਾਕੀ ਸਮਾਜ ਵੀ ਖੁਮੀਨੀ ਨੂੰ ਸਹੀ ਸਮਝਣ ਲੱਗ ਪਿਆ। ਖੁਮੀਨੀ ਨਿਡਰ ਵੀ ਸੀ, ਉਹ ਖਤਰੇ ਮੁੱਲ ਲੈ ਸਕਦਾ ਸੀ ਜਦੋਂ ਕਿ ਉਸਦੇ ਬਾਕੀ ਸਮਕਾਲੀ ਈਮਾਮ ਜਾਂ ਹਕੂਮਤ ਦੇ ਖੈਰਖਵਾਹ ਰਹੇ ਜਾਂ ਹੱਦ ਚੁੱਪ ਕਰਕੇ ਬੈਠ ਗਏ। ਖੁਮੀਨੀ ਦੇ ਬੇਟੇ ਦੀ ਮੌਤ ਦਾ ਅਸਲ ਕਾਰਨ ਅੱਜ ਤੱਕ ਪਤਾ ਨਹੀਂ ਲੱਗਾ। ਸ਼ਾਹ ਦੀ ਸਰਕਾਰ ਅਪਣੇ ਆਪ ਨੂੰ ਬੇਕਸੂਰ ਦਸਦੀ ਰਹੀ। ਚਾਹੇ ਸਰਕਾਰੀ ਪੱਖ ਸਹੀ ਵੀ ਹੋਵੇ, ਤਾਂ ਵੀ ਸਮਕਾਲੀ ਹਾਲਾਤ ਅਜਿਹੇ ਬਣ ਗਏ ਸਨ ਕਿ ਹਰ ਦੁਰਘਟਨਾ ਵਕਤ ਲੋਕ ਸਰਕਾਰ ਨੂੰ ਦੋਸ਼ੀ ਠਹਿਰਾਉਂਦੇ। ਇਸ ਸਥਿਤੀ ਵਿਚ ਵੀ ਇਹੋ ਹੋਇਆ। ਈਰਾਨ ਨੇ ਵਿਸ਼ਵਾਸ਼ ਕਰ ਲਿਆ ਕਿ ਕਿਸੇ ਸੂਰਤ ਵਿਚ ਖੁਮੀਨੀ ਸਮਝੌਤਾ ਨਹੀਂ ਕਰੇਗਾ, ਵਿਕੇਗਾ ਨਹੀਂ, ਯਰਕੇਗਾ ਨਹੀਂ। ਲੋਕਾਂ ਨੇ ਉਨ੍ਹਾਂ ਵਿਦਵਾਨਾਂ ਅਤੇ ਅਕਲਵੰਦਾਂ ਦਾ ਕੀ ਕਰਨਾ ਹੈ ਜਿਹੜੇ ਸੰਘਰਸ਼ ਵਿਚ ਅਗਵਾਈ ਕਰਨ ਦਾ ਖਤਰਾ ਉਠਾਉਣ ਲਈ ਤਿਆਰ ਨਹੀਂ। ਉਹ ਈਮਾਮ ਅਤੇ ਸਿਆਸੀ ਨੇਤਾ, ਜਿਨ੍ਹਾਂ ਦਾ ਖਿਆਲ ਸੀ ਕਿ ਇਨਕਲਾਬ ਸਿਰੇ ਨਹੀਂ ਚੜ੍ਹੇਗਾ, ਸਰਕਾਰ ਨੂੰ ਕਮਜ਼ੋਰ ਦੇਖਦਿਆਂ ਕੁਝ ਰਿਆਇਤਾਂ ਹਾਸਲ ਕਰਕੇ ਸਬਰ ਕਰਨ ਦੇ ਮੂਡ ਵਿਚ ਸਨ ਤੇ ਖੁਮੀਨੀ ਨੂੰ ਇਸ ਗੱਲ ਲਈ ਰਾਜ਼ੀ ਕਰਨ ਦਾ ਯਤਨ ਕਰ ਰਹੇ ਸਨ। ਉਨ੍ਹਾਂ ਦਾ ਤਰਕ ਸੀ ਕਿ ਅੱਵਲ ਤਾਂ ਸ਼ਾਹ ਦੀ ਸੱਤਾ ਨੂੰ ਕੋਈ ਖਤਰਾ ਨਹੀਂ ਕਿਉਂਕਿ ਅਮਰੀਕਾ ਉਸ ਦੀ ਹਮਾਇਤ ਉਪਰ ਹੈ। ਜੇ ਸ਼ਾਹ ਕਿਸੇ ਸੂਰਤ ਵਿਚ ਦੇਸ ਛੱਡ ਜਾਂਦਾ ਹੈ ਤਾਂ ਫੌਜੀ ਰਾਜ ਪਲਟਾ ਸੱਤਾ ਤੇ ਕਾਬਜ਼ ਹੋ ਜਾਏਗਾ। ਫੌਜ ਸ਼ਾਹ ਤੋਂ ਵੀ ਬਦਤਰ ਸਾਬਤ ਹੋਵੇਗੀ। ਖੁਮੀਨੀ ਦੁਚਿਤੀ ਵਿਚ ਨਹੀਂ ਸੀ। ਉਹ ਕਹਿੰਦਾ ਸੀ ਜਿੱਤਾਂ ਭਾਵੇਂ ਹਾਰ ਜਾਵਾਂ, ਆਖਰ ਤਕ ਲੜਾਂਗਾ, ਸਰਕਾਰ ਤੋਂ ਰਿਆਇਤਾਂ ਲੈਕੇ ਬੈਠ ਜਾਣ ਦਾ ਸਵਾਲ ਈ ਨਹੀਂ। ਉਹ ਪੂਰਨ ਬਾਗੀ ਹੋ ਚੁੱਕਾ ਸੀ ਤੇ ਮੌਤ ਜਾਂ ਰਾਜ, ਦੋਵਾਂ ਵਿਚੋਂ ਕੋਈ ਹਿਸੇ ਆਵੇ, ਠੀਕ ਹੈ। ਸ਼ੁਰੂ ਵਿਚ ਖੁਮੀਨੀ ਦੀ ਤਸਵੀਰ ਪਿਛਾਂਹ

ਖਿਚੂ ਮੁੱਲੇ ਦੀ ਸੀ। ਹੁਣ ਉਹੀ ਪ੍ਰਗਤੀਵਾਦੀ ਦਿੱਸਣ ਲੱਗ ਪਿਆ। ਸ਼ੁਰੂ ਵਿਚ ਉਹ ਔਰਤਾਂ ਨੂੰ ਵੋਟ ਦੇਣ ਅਤੇ ਘੱਟ ਗਿਣਤੀਆਂ ਨੂੰ ਧਾਰਮਿਕ ਰਸਮਾ ਨਿਭਾਉਣ ਦੀ ਖੁਲ੍ਹ ਦੇਣ ਦੇ ਖਿਲਾਫ ਸੀ ਪਰ ਉਸਦੇ ਚੇਤੰਨ-ਬੁੱਧ ਨੌਜਵਾਨ ਸਲਾਹਕਾਰਾਂ ਨੇ ਉਸ ਨੂੰ ਬਦਲ ਦਿਤਾ। ਉਹ ਇਨ੍ਹਾਂ ਦੋਵਾਂ ਮੁੱਦਿਆਂ ਤੇ ਫਰਾਖ ਦਿਲ ਹੋ ਗਿਆ। ਉਸਨੇ ਆਪਣੇ ਹਮਲੇ ਦੇ ਤਿੰਨ ਨਿਸ਼ਾਨੇ ਬਣਾਏ- ਬਾਦਸ਼ਾਹ, ਅਮਰੀਕਾ ਅਤੇ ਆਧੁਨਿਕ ਪੱਛਮੀਕਰਣ। ਉਹ ਦਸਦਾ ਹੁੰਦਾ ਕਿ ਇਕੋ ਬਿਮਾਰੀ ਦੇ ਇਹ ਤਿੰਨ ਨਾਮ ਹਨ। ਬਾਦਸ਼ਾਹ ਸੁੱਟ ਲਿਆ ਤਾਂ ਖੁਸ਼ਹਾਲੀ, ਰੁਜ਼ਗਾਰ ਅਤੇ ਇਸਲਾਮ ਹਰ ਪਾਸੇ ਦਿਖਾਈ ਦੇਣਗੇ। ਉਸ ਦਾ ਵਾਅਦਾ ਸੀ ਕਿ ਸ਼ਾਹ ਦੀ ਗੁਲਾਮੀ ਵਿਚੋਂ ਕੱਢ ਕੇ ਉਹ ਲੋਕਤੰਤਰ ਬਹਾਲ ਕਰੇਗਾ। ਉਹ ਅਜਿਹੇ ਐਲਾਨ ਕਰ ਦਿੰਦਾ ਸੀ ਕਿ ਮੈਂ ਤਾਂ ਕੀ, ਕੋਈ ਵੀ ਮੌਲਵੀ ਸਰਕਾਰ ਦੇ ਕੰਮਾਂ ਵਿਚ ਦਖਲ ਨਹੀਂ ਦੇਵੇਗਾ। ਪਰ ਬਾਦਸ਼ਾਹ ਤੋਂ ਬਾਦ ਕਿਸ ਕਿਸਮ ਦੀ ਸਰਕਾਰ ਬਣੇਗੀ, ਇਸਦੀ ਸਹੀ ਰੂਪ ਰੇਖਾ ਨਾ ਕਿਸੇ ਨੇ ਪੁੱਛੀ ਤੇ ਨਾ ਖੁਮੀਨੀ ਨੂੰ ਪਤਾ ਸੀ। ਸ਼ਾਹ ਦਾ ਖਿਆਲ ਸੀ ਈਰਾਕ ਵਿਚੋਂ ਪੈਰਿਸ ਵਿਚ ਜਾਏਗਾ ਤਾਂ ਖੁਮੀਨੀ ਦੀ ਮੂਰਖਤਾ ਅਤੇ ਪਿਛਾਂਹ ਖਿਚੂ ਸਿਧਾਂਤ ਉਸਦੀ ਸਥਿਤੀ ਹਾਸੋਹੀਣੀ ਕਰ ਦੇਣਗੇ। ਹੋਇਆ ਇਹ ਕਿ ਸਲਾਹਕਾਰ ਟੀਮ ਦੀ ਨਿਰੰਤਰ ਮਿਹਨਤ ਸਦਕਾ ਉਹ ਦੁਨੀਆਂ ਸਾਹਮਣੇ ਆਦਰਸ਼ਕ ਨਾਇਕ ਵਾਂਗ ਸਥਾਪਿਤ ਹੋ ਗਿਆ। ਦੁਨੀਆਂ ਨੂੰ ਇਉਂ ਪ੍ਰਤੀਤ ਹੋਣ ਲੱਗਾ ਜਿਵੇਂ ਸ਼ੈਤਾਨ ਬਾਦਸ਼ਾਹ ਨੇ ਇਕ ਫਕੀਰ ਉਪਰ ਜ਼ੁਲਮ ਕੀਤਾ ਹੈ ਤੇ ਈਰਾਨ ਗੁਲਾਮ ਹੈ ਜਿਥੇ ਮਨੁਖੀ ਅਧਿਕਾਰ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ। ਈਰਾਨ ਦੇ ਲੋਕ-ਵਿਸ਼ਵਾਸ ਨੇ ਉਸ ਨੂੰ ਮਿੱਥ ਬਣਾ ਦਿੱਤਾ। ਉਸ ਦੀ ਲੜਾਈ, ਪਵਿੱਤਰ ਇਸਲਾਮੀ ਜੰਗ (ਜੱਹਾਦ) ਸੀ।

ਬਨੀਸਦਰ ਦੀ ਕਿਤਾਬ *ਮੇਨ ਪ੍ਰਿੰਸਿਪਲਜ਼ ਐਂਡ ਗਾਈਡਲਾਈਨਜ਼ ਆਫ਼ ਇਸਲਾਮਿਕ ਰਿਪਬਲਿਕ* ਅਤੇ ਖੁਮੀਨੀ ਦੀ *ਇਸਲਾਮਿਕ ਗੌਰਮੈਂਟ* ਨਾ ਪੜ੍ਹੀਆਂ ਗਈਆਂ ਨਾ ਵਿਚਾਰੀਆਂ ਗਈਆਂ। ਇਹ ਦੋਵੇਂ ਲੀਡਰ ਆਪਸੀ ਤਾਲਮੇਲ ਰਖਕੇ ਕੰਮਕਾਜ ਕਰਦੇ ਰਹੇ ਪਰ ਜਦੋਂ ਸ਼ਾਹ ਦੇਸ ਛੱਡ ਗਿਆ, ਦੋਵਾਂ ਨੂੰ ਪਤਾ ਨਹੀਂ ਲੱਗ ਰਿਹਾ ਸੀ ਹੁਣ ਕੀਤਾ ਕੀ ਜਾਵੇ। ਜੇ ਇਨ੍ਹਾਂ ਦੇ ਮਨ ਵਿਚ ਸੰਵਿਧਾਨ ਦੀ ਕੋਈ ਸਪਸ਼ਟ ਰੂਪ ਰੇਖਾ ਹੁੰਦੀ ਤਦ ਤੁਰੰਤ ਉਸਨੂੰ ਲਾਗੂ ਕਰਨ ਦੀ ਕਾਰਵਾਈ ਸ਼ੁਰੂ ਹੋ ਜਾਂਦੀ। ਇਹੀ ਕਾਰਨ ਹੈ ਕਿ ਮੁੰਡੀਰ ਦੇ ਆਪ ਹੁਦਰੇ ਹੁੜਦੰਗ ਨੇ ਗੜਬੜ ਸ਼ੁਰੂ ਕਰ ਦਿੱਤੀ। ਕਿਉਂਕਿ ਦੇਸ ਕਮਜ਼ੋਰ ਸੀ, ਨੇਤਾ ਉਲਝਣ ਵਿਚ ਸਨ, ਇਸ ਸਥਿਤੀ ਦਾ ਲਾਭ ਉਠਾਉਂਦਿਆਂ ਸੱਦਾਮ ਹੁਸੈਨ ਨੇ ਹੱਲਾ ਬੋਲ ਦਿਤਾ। ਇਸ ਹਮਲੇ ਨੇ ਜਾਨੀ ਨੁਕਸਾਨ ਤਾਂ ਬਹੁਤ ਜ਼ਿਆਦਾ ਕੀਤਾ, ਪਰ ਪੂਰਾ ਈਰਾਨ ਇੱਕ ਹੋ ਕੇ ਈਰਾਕ ਵਿਰੁੱਧ ਲੜਿਆ।

ਹੁਣ, ਜਦੋਂ ਇਸਲਾਮਿਕ ਇਨਕਲਾਬ ਨੂੰ ਬੀਤਿਆਂ ਤੀਹ ਸਾਲ ਹੋ ਗਏ ਹਨ, ਕੀ ਵਾਕਿਆ ਹੀ ਉਥੇ ਲੋਕਤੰਤਰ ਹੈ ਤੇ ਲੋਕ ਸੰਤੁਸ਼ਟ ਹਨ ? ਅੱਜ ਜੋ ਸਰਕਾਰ ਦੀ ਰੂਪਰੇਖਾ ਚੱਲ ਰਹੀ ਹੈ, ਵਧੀਕ ਔਰਤਾਂ ਉਸ ਦੇ ਹੱਕ ਵਿੱਚ ਨਹੀਂ ਕਿਉਂਕਿ ਮਜਬੂਰੀਵਸ ਬੁਰਕਾ ਪਹਿਨਣਾ ਉਨ੍ਹਾਂ ਨੂੰ ਬੁਰਾ ਲਗਦਾ ਹੈ। ਕੁਲ ਵਸੋਂ ਦਾ ਅੱਧਾ ਹਿੱਸਾ ਅਸੰਤੁਸ਼ਟ ਹੋਣਾ ਆਮ ਗੱਲ ਨਹੀਂ। ਨੌਜਵਾਨ ਦੋ ਕਾਰਨਾ ਕਰਕੇ ਨਿਰਾਸ ਹਨ। ਇਕ ਤਾਂ ਉਨ੍ਹਾਂ ਨੂੰ ਜਬਰਨ ਦੋ ਸਾਲ ਫੌਜ ਦੀ ਸਖਤ ਨੌਕਰੀ ਕਰਨੀ ਪੈਂਦੀ ਹੈ, ਇਹ ਲਾਜ਼ਮੀ ਹੈ। ਦੂਜਾ ਸਿਨੇਮਿਆਂ ਵਿਚ ਸੈਂਸਰਡ ਫਿਲਮਾ ਦਿਖਾਈਆਂ ਜਾਂਦੀਆਂ ਹਨ ਜੋ ਧਰਮੀ ਬੰਦਿਆਂ ਦੀ ਡਾਇਰੈਕਸ਼ਨ ਅਧੀਨ ਬਣਦੀਆਂ ਹਨ। ਜਨਤਕ ਥਾਵਾਂ ਤੇ ਨੱਚਣ ਗਾਉਣ ਉਪਰ ਪਾਬੰਦੀ ਹੈ। ਸ਼ਰਾਬ ਉਤੇ ਸੌ ਫੀ ਸਦੀ ਪਾਬੰਦੀ ਹੈ। ਇਹ ਸਹੀ ਹੈ ਕਿ ਆਰਥਿਕ ਤੌਰ ਤੇ ਖੁਸ਼ਹਾਲੀ ਦਿੱਸ ਰਹੀ ਹੈ ਪਰ ਇਹ ਆਰਥਿਕ ਖੁਸ਼ਹਾਲੀ ਉੱਨੀ ਨਹੀਂ ਜਿੰਨੀ ਰੂਸ ਨੇ ਹਾਸਲ ਕੀਤੀ ਸੀ। ਰੂਸ ਇੰਨਾ ਆਤਮਨਿਰਭਰ ਹੋ ਗਿਆ ਸੀ ਕਿ ਮਾਰੂ ਹਥਿਆਰਾਂ, ਪੁਲਾੜ ਖੋਜਾਂ ਅਤੇ ਅਪਣੇ ਧੜੇ ਦੇ ਦੇਸਾਂ ਨੂੰ ਮਾਇਕ ਸਹਾਇਤਾ ਦੇਣ ਵਿਚ ਅਮਰੀਕਾ ਦਾ ਮੁਕਾਬਲਾ ਕਰਨ ਲੱਗਾ ਸੀ। ਦੁਨੀਆਂ ਵਿਚ ਤਾਕਤਾਂ ਕੇਵਲ ਦੋ ਹੀ ਰਹਿ ਗਈਆਂ ਸਨ, ਅਮਰੀਕਾ ਅਤੇ ਸੋਵੀਅਤ ਦੇਸ। ਬਾਕੀ ਦੁਨੀਆਂ ਇਨ੍ਹਾਂ ਵਿਚੋਂ ਕਿਸੇ ਇਕ ਨਾਲ ਸੀ। ਇਹ ਤਾਕਤ ਈਰਾਨ ਨੂੰ ਇਨਕਲਾਬ ਤੋਂ ਬਾਦ ਕਦੀ ਹਾਸਲ ਨਹੀਂ ਹੋਈ।

ਰੂਸ ਅੱਜ ਕਿਸੇ ਦੇਸ ਦੀ ਸਿਆਸੀ ਮਦਦ ਕਰਨ ਦੀ ਸਥਿਤੀ ਵਿਚ ਨਹੀਂ ਰਿਹਾ। ਅਮਰੀਕਾ ਤੋਂ ਈਰਾਨ ਨੂੰ ਨਿਰੰਤਰ ਖਤਰਾ ਹੈ ਕਿਉਂਕਿ ਈਰਾਕ ਤੋਂ ਬਾਦ ਅਮਰੀਕਾ ਦਾ ਨਿਸ਼ਾਨਾ ਈਰਾਨ ਬਣ ਸਕਦਾ ਹੈ। ਜੇ ਤਾਕਤਵਰ ਰੂਸ ਦੀ ਕਮਿਉਨਿਸਟ ਤਾਨਸ਼ਾਹੀ ਟੁੱਟ ਸਕਦੀ ਹੈ ਤਾਂ ਅਸੰਤੁਸ਼ਟ ਈਰਾਨ ਵਿਚ ਸਿਆਸੀ ਧਮਾਕੇ ਹੋਣ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਸਾਲ 2009 ਵਿਚ ਪਾਰਲੀਮੈਂਟ ਚੋਣਾਂ ਦੌਰਾਨ ਅਤੇ ਪਿਛੋਂ ਹਿੰਸਕ ਝੜਪਾਂ ਹੋਈਆਂ। ਪੱਛਮੀ ਤਰਜ਼ ਦਾ ਲੋਕਤੰਤਰ ਈਰਾਨ ਵਿਚ ਨਹੀਂ ਹੈ ਜਦੋਂ ਕਿ ਹਿੰਦੁਸਤਾਨ ਵਿਚ ਮੌਜੂਦ ਹੈ। ਈਰਾਨ ਵਿਚਲੀ ਘੁਟਣ ਮੈਂ ਅਪਣੇ ਅੱਖੀ ਦੇਖ ਆਇਆ ਹਾਂ। ਦੇਸੀ ਜਾਂ ਵਿਦੇਸੀ ਬੰਦੇ ਸਾਹਮਣੇ ਆਮ ਭਾਰਤੀ ਲੋਕ ਸਿਆਸੀ ਗੱਲ ਕਰਨ ਤੋਂ, ਵਿਚਾਰ ਵਟਾਂਦਰਾ ਕਰਨ ਤੋਂ, ਝਿਜਕਦੇ ਨਹੀਂ। ਮੈਂ ਉਥੇ ਦੇਖਿਆ ਕਿ ਪ੍ਰੋਫੈਸਰ ਸਿੱਧੇ ਜਵਾਬ ਦੇਣ ਤੋਂ ਕੰਨੀ ਕਤਰਾ ਜਾਂਦੇ ਹਨ। ਅਜ਼ਰਾ ਨਫੀਸੀ ਦੇ ਅਨੁਭਵ ਸੁੱਟ ਪਾਉਣ ਵਾਲੇ ਨਹੀਂ ਹਨ। ਇਸਲਾਮ ਸਲਾਮਤ ਰਹੇਗਾ। ਸੁਨੀਆਂ ਦੇ ਮੁਕਾਬਲੇ ਕਿਉਂਕਿ ਸ਼ੀਆ ਇਸਲਾਮ ਪਹਿਲਾਂ ਹੀ ਉਦਾਰਵਾਦੀ ਹੈ ਇਸ ਕਰਕੇ ਸਹੀ ਲੋਕਤੰਤਰ ਲੋਕਾਂ ਨੂੰ ਮਾਨਸਿਕ ਤੌਰ ਤੇ ਸੁਰਖਰੂ ਕਰੇਗਾ। ਈਰਾਨ ਦੇ ਆਲੋਚਕਾਂ ਦਾ ਕਹਿਣਾ ਹੈ ਕਿ ਅੱਜ ਦੇ ਈਰਾਨ ਵਿਚਲੀ ਸਖਤੀ ਸ਼ਾਹ ਵੇਲੇ ਦੀ ਸਖਤੀ ਤੋਂ ਵਧੀ ਹੋਈ ਹੈ। ਕਮਿਊਨਿਸਟ ਇਸ ਨੂੰ ਅਧੂਰਾ ਇਨਕਲਾਬ ਆਖ ਕੇ ਨਿੰਦ ਰਹੇ ਹਨ ਬੇਸ਼ਕ ਉਨ੍ਹਾਂ ਦੀ ਗਿਣਤੀ ਅੱਜ ਵੀ ਈਰਾਨ ਵਿਚ ਨਾਂ ਮਾਤਰ ਹੈ।

6 ਨਵੰਬਰ 1978 ਨੂੰ ਬਾਦਸ਼ਾਹ ਨੇ ਈਰਾਨ ਦੇ ਨਾਮ ਇਕ ਸੰਦੇਸ਼ ਜਾਰੀ ਕੀਤਾ ਸੀ। ਅਖਬਾਰਾਂ ਅਤੇ ਰੇਡੀਓ ਦੇ ਕਾਮੇ ਹੜਤਾਲ ਉਪਰ ਸਨ, ਸੰਦੇਸ਼ ਲੋਕਾਂ ਤੱਕ ਪੁੱਜਿਆ ਨਹੀਂ। ਸ਼ਾਹ ਦੇ ਜਾਣ ਬਾਦ ਜਦੋਂ ਇਸਲਾਮੀ ਇਨਕਲਾਬ ਪੂਰਾ ਹੋ ਗਿਆ ਉਦੋਂ ਇਸ ਸੰਦੇਸ਼ ਦੀ ਨਾ ਕੋਈ ਅਹਿਮੀਅਤ ਰਹੀ ਨਾ ਇਸ ਨੂੰ ਜਾਣਨ ਜਾਂ ਪੜ੍ਹਨ ਦੀ ਰੁਚੀ। ਇਹ ਕੇਵਲ ਇਕ ਦਿਲਚਸਪ ਇਤਿਹਾਸਕ ਲਿਖਤ ਬਣ ਕੇ ਰਹਿ ਗਿਆ। ਬਜ਼ਰਗਨ ਨੇ ਈਰਾਨੀ ਰੇਡੀਓ ਅਤੇ ਟੈਲੀਵਿਜ਼ਨ ਦੇ ਰਿਕਾਰਡ ਵਿਚੋਂ ਇਹ ਤਕਰੀਰ ਲੱਭੀ ਜੋ ਸਾਨੂੰ ਮਿਹਰਾਨ ਕਮਰਾਵ ਦੀ ਕਿਤਾਬ *ਰੈਵੋਲਿਊਸ਼ਨ ਇਨ ਈਰਾਨ : ਦ ਰੂਟਸ ਆਫ਼ ਟਰਮਾਇਲ* ਵਿਚ ਦਰਜ ਮਿਲੀ ਹੈ। ਇਹ ਦਸਤਾਵੇਜ਼ ਪਾਠਕਾਂ ਦੇ ਪੜ੍ਹਨ ਯੋਗ ਹੈ।

''ਈਰਾਨ ਦੇ ਮੇਰੇ ਪਿਆਰੇ ਲੋਕੋ, ਪਿਛਲੇ ਦੋ ਸਾਲਾਂ ਤੋਂ ਸਹਿਜੇ ਸਹਿਜੇ ਜੋ ਸਿਆਸੀ ਮਾਹੌਲ ਉਭਰ ਰਿਹਾ ਹੈ, ਦਿਸ ਰਿਹਾ ਹੈ ਕਿ ਈਰਾਨ ਦੇ ਲੋਕ ਸਖਤੀ ਅਤੇ ਭਰਿਸ਼ਟਾਚਾਰ ਵਿਰੁੱਧ ਲਾਮਬੰਦ ਹੋ ਗਏ ਹਨ। ਈਰਾਨ ਦਾ ਬਾਦਸ਼ਾਹ ਅਤੇ ਨਾਗਰਿਕ ਹੋਣ ਕਾਰਨ ਮੇਰੇ ਵਾਸਤੇ ਈਰਾਨੀ ਇਨਕਲਾਬ ਪ੍ਰਵਾਨ ਕਰਨ ਤੋਂ ਬਿਨਾਂ ਹੋਰ ਰਸਤਾ ਨਹੀਂ।

ਇਸ ਇਨਕਲਾਬ ਦਾ ਅਫਸੋਸਨਾਕ ਪਹਿਲੂ ਇਹ ਹੈ ਕਿ ਇਸਦੇ ਪਿਛੇ ਉਹ ਲੋਕ ਹਨ ਜਿਹੜੇ ਤੋੜ ਭੰਨ ਕਰਨ ਦੇ ਮਨੋਰਥ ਨਾਲ ਤੁਹਾਡੀਆਂ ਭਾਵਨਾਵਾਂ ਅਤੇ ਗੁੱਸਾ ਭੜਕਾ ਰਹੇ ਹਨ। ਹੜਤਾਲਾਂ ਬੇਸ਼ਕ ਬਹੁਤੀ ਵਾਰ ਸਹੀ ਮੰਗਾਂ ਲਈ ਹਨ ਪਰ ਵਧੇਰੇ ਕਰਕੇ ਇਹ ਦੇਸ ਦੀ ਆਰਥਕ ਸਥਿਤੀ ਨੂੰ ਕਮਜ਼ੋਰ ਕਰਨ ਦੀ ਲੜੀ ਹੈ। ਤੇਲ ਸਾਡੇ ਦੇਸ ਦੀ ਆਰਥਿਕਤਾ ਦਾ ਧੁਰਾ ਹੈ, ਇਸ ਦੇ ਕਾਰਖਾਨੇ ਬੰਦ ਕਰਕੇ ਆਰਥਿਕਤਾ ਦਾ ਪਹੀਆ ਜਾਮ ਕਰ ਦਿੱਤਾ ਹੈ। ਦੇਸ ਦੀਆਂ ਕਈ ਥਾਵਾਂ ਤੇ ਦੰਗੇ, ਕਤਲ, ਅਸੁਰੱਖਿਆ ਏਸ ਹੱਦ ਨੂੰ ਜਾ ਪੁੱਜੀ ਹੈ ਕਿ ਕੌਮੀ ਆਜ਼ਾਦੀ ਖਤਰੇ ਵਿਚ ਪੈ ਗਈ ਹੈ। ਕੱਲ੍ਹ, ਰਾਜਧਾਨੀ ਨੂੰ ਅਗਨਭੇਟ ਕਰਨ ਦੀ ਦੁਖਦਾਈ ਘਟਨਾ ਨੂੰ ਦੇਸ ਦੇ ਲੋਕ ਬਰਦਾਸ਼ਤ ਨਹੀਂ ਕਰਨਗੇ।

ਦੇਸ ਦੇ ਟੁਕੜੇ ਹੋਣ ਤੋਂ ਰੋਕਣ ਲਈ, ਕੌਮੀ ਏਕਤਾ ਕਾਇਮ ਕਰਨ ਲਈ ਮੇਰੀ ਸਰਕਾਰ ਨੇ ਅਸਤੀਫਾ ਦੇ ਦਿਤਾ ਹੈ ਤਾਂ ਕਿ ਅਮਨ ਕਾਨੂੰਨ ਬਣਿਆ ਰਹੇ ਅਤੇ ਹੋਰ ਕਤਲੋਗਾਰਤ ਨਾ ਹੋਵੇ। ਮੈਂ ਗਠਬੰਧਨ ਦੇ ਸਹਾਰੇ ਮਿਲੀ ਜੁਲੀ ਸਰਕਾਰ ਚਲਾਉਣ ਦੀ ਪੂਰੀ ਵਾਹ ਲਾਈ। ਜਦੋਂ ਸਾਫ ਹੋ ਗਿਆ

ਕਿ ਇਸ ਤਰ੍ਹਾਂ ਦੀ ਮਿਲੀਜੁਲੀ ਸਰਕਾਰ ਸੰਭਵ ਨਹੀਂ ਹੈ ਤਦ ਮੈਂ ਆਰਜ਼ੀ ਵਜ਼ਾਰਤ ਕਾਇਮ ਕਰਨ ਵਾਸਤੇ ਮਜਬੂਰ ਹੋਇਆ।

ਮੈਨੂੰ ਇਸ ਗੱਲ ਦਾ ਪਤਾ ਹੈ, ਜਦੋਂ ਦੰਗੇ ਫਸਾਦ ਖਤਮ ਹੋ ਗਏ, ਪੁਰਾਣੀਆਂ ਗਲ਼ਤੀਆਂ ਦੁਹਰਾਈਆਂ ਜਾ ਸਕਦੀਆਂ ਹਨ ਫਿਰ ਸਖਤੀਆਂ ਹੋ ਸਕਦੀਆਂ ਹਨ। ਮੈਂ ਜਾਣਦਾ ਹਾਂ ਕਿ ਦੇਸ ਦੀ ਤਰੱਕੀ ਅਤੇ ਹਿਤਾਂ ਦਾ ਨਾਂ ਲੈ ਲੈ ਕੇ ਸਖਤੀ ਅਤੇ ਭਰਿਸ਼ਟਾਚਾਰ ਨੂੰ ਵਾਜਬ ਸਿੱਧ ਕੀਤਾ ਜਾ ਸਕਦਾ ਹੈ।

ਤਾਂ ਵੀ ਬਤੌਰ ਤੁਹਾਡਾ ਬਾਦਸ਼ਾਹ, ਜਿਸਨੇ ਦੇਸ ਦੀ ਭੂਗੋਲਿਕ ਅਖੰਡਤਾ, ਏਕਤਾ ਅਤੇ ਸ਼ੀਆ ਧਰਮ ਬਚਾਉਣ ਦੀ ਸਹੁੰ ਚੁੱਕੀ ਸੀ ਇਹ ਦੁਹਰਾਉਂਦਾ ਹਾਂ ਕਿ ਪੁਰਾਣੀਆਂ ਗਲਤੀਆਂ, ਭਰਿਸ਼ਟਾਚਾਰ, ਲਾਕਾਨੂੰਨੀ ਦੁਹਰਾਈ ਨਹੀਂ ਜਾਏਗੀ। ਜੋ ਹੋਇਆ ਉਸ ਦਾ ਮੁਆਵਜ਼ਾ ਦਿਤਾ ਜਾਏਗਾ। ਮੈਂ ਵਾਦਾ ਕਰਦਾ ਹਾਂ ਕਿ ਅਮਨ ਕਾਨੂੰਨ ਕਾਇਮ ਹੋਣ ਮਗਰੋਂ ਚੋਣਾ ਕਰਵਾਈਆਂ ਜਾਣਗੀਆਂ ਤਾਂ ਕਿ ਸਿਆਸੀ ਆਜ਼ਾਦੀ ਕਾਇਮ ਹੋ ਸਕੇ। ਸੰਵਿਧਾਨਕ ਇਨਕਲਾਬ ਪਿਛੋਂ ਜਿਹੜਾ ਵਿਧਾਨ ਤਿਆਰ ਕੀਤਾ ਗਿਆ ਉਸਦਾ ਸਤਿਕਾਰ ਹੋਵੇਗਾ, ਉਸ ਨੂੰ ਮੰਨਿਆਂ ਜਾਏਗਾ।

ਤੁਹਾਡੇ ਇਨਕਲਾਬ ਦਾ ਸੰਦੇਸ਼ ਮੈਂ ਸੁਣ ਲਿਆ ਹੈ।

ਮੈਂ ਸੰਵਿਧਾਨਕ ਸਲਤਨਤ ਦਾ ਰਾਖਾ ਹਾਂ, ਇਹ ਮੇਰਾ ਦੈਵੀ ਅਧਿਕਾਰ ਹੈ, ਇਹ ਹੱਕ ਮੈਨੂੰ ਲੋਕਾਂ ਨੇ ਦਿੱਤਾ ਹੈ। ਜਿਸ ਟੀਚੇ ਦੀ ਪ੍ਰਾਪਤੀ ਵਾਸਤੇ ਤੁਸੀਂ ਕੁਰਬਾਨੀਆਂ ਦਿਤੀਆਂ, ਮੈਂ ਤੁਹਾਡਾ ਉਹ ਟੀਚਾ ਪੂਰਾ ਕਰਨ ਦਾ ਵਚਨ ਦਿੰਦਾ ਹਾਂ। ਈਰਾਨ ਦੀ ਸਰਕਾਰ ਅਗੋਂ ਤੋਂ ਸਮਾਜਕ ਨਿਆਂ ਦੇਵੇਗੀ, ਤਾਨਾਸ਼ਾਹੀ ਅਤੇ ਭਰਿਸ਼ਟਾਚਾਰ ਤੋਂ ਮੁਕਤ ਹੋਵੇਗੀ, ਸੰਵਿਧਾਨ ਅਨੁਸਾਰ ਕਾਰਜਸ਼ੀਲ ਹੋਵੇਗੀ।

ਤਤਕਾਲੀ ਸਥਿਤੀ ਦੌਰਾਨ ਸ਼ਾਹੀ ਫੌਜਾਂ ਦਾ ਇਹ ਫਰਜ਼ ਹੈ ਕਿ ਉਹ ਕਾਨੂੰਨ ਕਾਇਮ ਕਰਨ, ਈਰਾਨ ਨੂੰ ਟੁੱਟਣ ਤੋਂ ਬਚਾਉਣ। ਮਿਲਟਰੀ ਨੇ ਹਮੇਸ਼ ਆਪਣੀ ਕੌਮੀ ਪਛਾਣ ਬਣਾ ਕੇ ਰੱਖੀ ਹੈ ਤੇ ਲੋਕਾਂ ਦੇ ਵਿਸ਼ਵਾਸ ਅਨੁਸਾਰ ਅਪਣੀ ਸਹੁੰ ਦੇ ਵਫਾਦਾਰ ਰਹੇ ਹਨ।

ਮੇਰੇ ਪਿਆਰੇ ਦੇਸਵਾਸੀਓ ਤੁਹਾਡੀ ਸਹਾਇਤਾ ਨਾਲ ਛੇਤੀ ਤੋਂ ਅਗਲੀ ਸਰਕਾਰ ਵਧ ਤੋਂ ਵਧ ਆਜ਼ਾਦੀ ਦਏਗੀ, ਸੁਧਾਰ ਕਰੇਗੀ, ਖਾਸ ਕਰਕੇ ਨਿਰਪੱਖ ਚੋਣਾ ਕਰਵਾਏਗੀ। ਇਸ ਨੂੰ ਹੁਣੇ ਇਸ ਦਿਸ਼ਾ ਵਲ ਕਾਰਜਸ਼ੀਲ ਹੋ ਜਾਣਾ ਚਾਹੀਦਾ ਹੈ।

ਆਪਾਂ ਨੇ ਪਿਛਲੇ ਤੀਹਾਂ ਸਾਲਾਂ ਦੌਰਾਨ ਕਈ ਵੱਡੀਆਂ ਘਟਨਾਵਾਂ ਦੇਖੀਆਂ ਜਿਨ੍ਹਾਂ ਦੇ ਖਤਰਿਆਂ ਵਿਚੋਂ ਬਚ ਕੇ ਨਿਕਲਦੇ ਰਹੇ। ਮੈਨੂੰ ਉਮੀਦ ਹੈ ਅਜੋਕੀਆਂ ਨਾਜ਼ਕ ਘੜੀਆਂ ਵਿਚ ਵੀ ਅੱਲਾਹ ਸਾਡੇ ਤੇ ਮਿਹਰਬਾਨ ਰਹੇਗਾ ਤਾਂ ਕਿ ਅਸੀਂ ਮੋਢੇ ਨਾਲ ਮੋਢਾ ਜੋੜ ਕੇ ਆਪਣੀ ਮੰਜ਼ਲ ਤੱਕ ਅੱਪੜੀਏ, ਸ਼ਾਂਤੀ, ਸੁਖ, ਆਜ਼ਾਦੀ, ਸਵੈਮਾਣ ਅਤੇ ਕੌਮੀ ਵਰਾਸਤ ਬਚਾ ਸਕੀਏ।

ਵੱਡੇ ਧਾਰਮਿਕ ਵਿਦਵਾਨਾ, ਉਲੇਮਾ ਅੱਗੇ ਮੈਂ ਅਰਜ਼ ਕਰਦਾ ਹਾਂ ਕਿ ਉਹ ਲੋਕਾਂ ਨੂੰ ਪਰੇਰ ਕੇ ਸੰਸਾਰ ਦਾ ਇਕੋ ਇਕ ਸ਼ੀਆ ਦੇਸ ਬਚਾਉਣ। ਬੌਧਿਕ ਤੌਰ ਤੇ ਚੇਤਨ ਲੀਡਰਾਂ ਅਗੇ ਮੈਂ ਬੇਨਤੀ ਕਰਦਾ ਹਾਂ ਕਿ ਸਥਿਰਤਾ ਲਿਜਾਉਣ ਹਿਤ ਅਤੇ ਮੁੱਖ ਮੰਜਲ, ਲੋਕਤੰਤਰ ਸਥਾਪਤ ਕਰਨ ਵਿਚ ਸਹਾਈ ਹੋਣ। ਮਾਪਿਆਂ ਨੂੰ ਮੈਂ ਇਹ ਆਖਣਾ ਹੈ ਕਿ ਉਹ ਈਰਾਨ ਨੂੰ ਅਤੇ ਆਪਣੇ ਬੱਚਿਆਂ ਨੂੰ ਬਚਾਉਣ ਵਾਸਤੇ ਫਸਾਦਾਂ ਵਿਚ ਸ਼ਾਮਲ ਹੋਣ ਤੋਂ ਰੋਕਣ, ਆਪਣਾ ਤੇ ਦੇਸ ਦਾ ਨੁਕਸਾਨ ਨਾ ਕਰਨ।

ਜੁਆਨੋ, ਤੁਸੀਂ ਈਰਾਨੀ ਭਵਿੱਖ ਦੇ ਵਾਰਸ ਹੋ, ਅਗਜ਼ਨੀ ਅਤੇ ਖੂਨ ਦੇ ਰਸਤੇ ਤੋਂ ਬਚੋ, ਦੇਸ ਦਾ ਵਰਤਮਾਨ ਅਤੇ ਆਪਣਾ ਭਵਿਖ ਸੁਰੱਖਿਅਤ ਕਰੋ। ਸਿਆਸੀ ਲੀਡਰ ਆਪਣੇ ਨਿਜੀ ਮੱਤਭੇਦ ਭੁਲਾ ਦੇਣ ਤਾਂ ਕਿ ਇਨ੍ਹਾਂ ਸੰਗੀਨ ਇਤਿਹਾਸਕ ਹਾਲਤਾਂ ਨਾਲ ਨਿਪਟਿਆ ਜਾ ਸਕੇ। ਦੇਸ ਦੇ ਬਚਾਉ ਲਈ ਇਕੱਠੇ ਹੋ ਜਾਓ। ਕਾਮਿਓ, ਕਿਸਾਨੋ, ਤੁਹਾਡੇ ਸਦਕਾ ਦੇਸ ਦਾ ਅਰਥਚਾਰਾ ਰਿੜ੍ਹਦਾ ਹੈ, ਕੌਮੀ ਸਰਮਾਏ ਨੂੰ ਬਚਾਓ। ਦੇਸ ਵਾਸੀਓ, ਇਸ ਵਕਤ ਮਿਲ ਕੇ ਦੇਸ ਨੂੰ ਬਚਾਈਏ। ਯਕੀਨ ਰੱਖੋ, ਜ਼ੁਲਸ, ਬੇਇਨਸਾਫੀ ਅਤੇ ਭਰਿਸ਼ਟਾਚਾਰ ਵਿਰੁੱਧ ਇਸ ਕੌਮੀ ਇਨਕਲਾਬ ਵਿਚ ਮੈਂ ਤੁਹਾਡੇ ਨਾਲ ਹਾਂ। ਦੇਸ

ਅਤੇ ਕੌਮੀ ਅਖੰਡਤਾ ਵਾਸਤੇ, ਸਿਆਸੀ ਆਜ਼ਾਦੀ ਵਾਸਤੇ, ਮੈਂ ਤੁਹਾਡੇ ਨਾਲ ਹਾਂ। ਆਉਣ ਵਾਲੇ ਮਹੱਤਵਪੂਰਨ ਦਿਨਾਂ ਵਿਚ ਅੱਲਾਹ ਸਾਡਾ ਮਦਦਗਾਰ ਹੋਵੇਗਾ। ਈਰਾਨੀ ਕੌਮ ਬਚੇਗੀ। ਅੱਲਾਹ ਸਹਾਈ ਹੋਵੇ।''

ਇਹ ਐਲਾਨ ਰੱਦੀ ਦਾ ਟੁਕੜਾ ਬਣਿਆ ਪਿਆ ਹੈ। ਈਰਾਨ ਨੇ ਬਚਣਾ ਹੀ ਸੀ, ਬਚ ਗਿਆ। ਨਵੀਂ ਲੋਕਤੰਤਰੀ ਸਰਕਾਰ ਦਾ ਮੁਖੀ ਵੀ ਮੈਂ ਹੋਵਾਂ, ਬਾਦਸ਼ਾਹ ਦੀ ਇਹ ਇੱਛਾ ਪੂਰੀ ਨਹੀਂ ਹੋਈ।

## ਇਸਲਾਮੀ ਇਨਕਲਾਬ

ਈਰਾਨ ਦੀ ਕਜਰ ਹਕੂਮਤ ਡਗਮਗਾ ਰਹੀ ਸੀ। ਅਹਿਮਦਸ਼ਾਹ ਕੇਵਲ ਨਾਮ ਦਾ ਬਾਦਸ਼ਾਹ ਰਹਿ ਗਿਆ ਸੀ, ਫੌਜ ਤਾਕਤਵਰ ਹੋਣ ਲੱਗੀ। ਰਜ਼ਾ ਸ਼ਾਹ ਸਿਪਾਹੀ ਭਰਤੀ ਹੋਇਆ ਜੋ 6'-3'' ਉਚੇ ਲੰਮੇ ਕੱਦ ਕਾਠ ਦਾ ਸੁਹਣੀ ਦਿੱਖ ਵਾਲਾ ਜੁਆਨ ਸੀ। ਉਸਨੇ ਅੰਗਰੇਜ਼ੀ ਸਿੱਖੀ, ਉਨ੍ਹਾਂ ਦਿਨਾਂ ਵਿਚ ਕੋਈ ਖਾਸ ਮਿਹਨਤੀ ਅਤੇ ਸਿਰੜੀ ਬੰਦਾ ਅੰਗਰੇਜ਼ੀ ਵੱਲ ਮੂੰਹ ਕਰਦਾ ਸੀ। ਤਰੱਕੀ ਕਰਦਿਆਂ ਕਰਦਿਆਂ ਉਸ ਨੇ ਕਮਿਸ਼ਨਡ ਅਫ਼ਸਰ ਦੀ ਪਦਵੀ ਜਲਦੀ ਪ੍ਰਾਪਤ ਕਰ ਲਈ। ਕਮਜ਼ੋਰ ਈਰਾਨ ਦੀ ਸੈਨਿਕ ਸ਼ਕਤੀ ਨੂੰ ਅੰਗਰੇਜ਼ ਕੰਟਰੋਲ ਕਰ ਰਹੇ ਸਨ। ਵੱਡੀਆਂ ਅਹਿਮ ਫੌਜੀ ਪਾਲਿਸੀਆਂ ਗੋਰੇ ਨਿਰਧਾਰਤ ਕਰਦੇ। ਰਜ਼ਾ ਸ਼ਾਹ, ਕਜਰ ਹਕੂਮਤ ਅਤੇ ਅੰਗਰੇਜ਼ਾਂ ਵਿਚਕਾਰ ਪੁਲ ਦਾ ਕੰਮ ਕਰਨ ਲੱਗਾ ਤੇ ਦੋਵਾਂ ਪਾਸਿਆਂ ਦਾ ਭਰੋਸਾ ਜਿੱਤ ਲਿਆ। ਪਹਿਲਾਂ ਉਹ ਜਰਨੈਲ ਦੇ ਰੁਤਬੇ ਤੇ ਪੁੱਜਿਆ ਫਿਰ ਰੱਖਿਆ ਮੰਤਰੀ ਨਿਯੁਕਤ ਹੋਇਆ। ਉਸ ਨੇ ਫੌਜ ਆਧੁਨਿਕ ਲੀਹਾਂ ਉਤੇ ਲਿਆਂਦੀ। ਉਸਦੀ ਦਿਲੀ ਇੱਛਾ ਇਹ ਸੀ ਕਿ ਗੋਰੇ ਅਫ਼ਸਰਾਂ ਦੀ ਦਖਲ ਅੰਦਾਜ਼ੀ ਲਗਾਤਾਰ ਘਟਾਕੇ ਆਤਮ ਨਿਰਭਰ ਹੋਇਆ ਜਾਏ। ਬਾਦਸ਼ਾਹ ਅਹਿਮਦ ਸ਼ਾਹ ਚਾਹੁੰਦਾ ਨਹੀਂ ਸੀ ਪਰ ਫੌਜ ਰਜ਼ਾ ਸ਼ਾਹ ਦੇ ਪੱਖ ਵਿਚ ਹੋ ਚੁਕੀ ਸੀ ਇਸ ਕਰਕੇ ਮਜਬੂਰਨ 28 ਅਕਤੂਬਰ 1923 ਨੂੰ ਰਜ਼ਾ ਸ਼ਾਹ ਨੂੰ ਪ੍ਰਾਈਮ ਮਿਨਿਸਟਰ ਥਾਪ ਦਿੱਤਾ। ਬਾਦਸ਼ਾਹ ਦੀ ਸਿਹਤ ਵਿਚ ਨਿਘਾਰ ਆ ਰਿਹਾ ਸੀ। ਇਲਾਜ ਕਰਵਾਉਣ ਲਈ ਯੋਰਪ ਚਲਾ ਗਿਆ ਜਿਥੋਂ ਵਾਪਸ ਨਾ ਪਰਤਿਆ। ਉਸ ਦੀ ਮੌਤ ਨਾਲ ਕਜਰ ਹਕੂਮਤ ਸਮਾਪਤ ਹੋ ਗਈ। ਫਲਸਰੂਪ 12.12.1925 ਨੂੰ ਰਜ਼ਾ ਸ਼ਾਹ ਨੂੰ ਪਾਰਲੀਮੈਂਟ ਨੇ ਬਾਦਸ਼ਾਹ ਥਾਪ ਦਿੱਤਾ ਤੇ 25 ਅਪ੍ਰੈਲ 1926 ਨੂੰ ਉਸ ਦੀ ਬਾਕਾਇਦਾ ਰਸਮੀ ਤਾਜਪੋਸ਼ੀ ਹੋਈ।

ਉਸਨੇ ਸੜਕਾਂ, ਰੇਲਾਂ, ਹਵਾਈ ਪੱਟੀਆਂ ਦਾ ਜਾਲ ਵਿਛਾ ਦਿੱਤਾ। ਪਰਸ਼ੀਅਨ ਗਲਫ ਤੋਂ ਲੈਕੇ ਕੈਸਪੀਅਨ ਸਾਗਰ ਤੱਕ ਸਾਰਾ ਈਰਾਨ, ਰੇਲਾਂ ਸੜਕਾਂ ਦੇ ਜਾਲ ਨਾਲ ਇੱਕ ਹੋ ਗਿਆ। ਧਾਗਾ ਮਿਲਾਂ, ਖੰਡ ਮਿਲਾਂ, ਸੀਮਿੰਟ ਅਤੇ ਤੇਲ ਸੋਧ ਕਾਰਖਾਨਿਆਂ ਨੇ ਲੋਕਾਂ ਨੂੰ ਰੁਜ਼ਗਾਰ ਦਿੱਤਾ। ਸਿਥਲ ਗਰੀਬ ਈਰਾਨੀਆਂ ਦੀ ਜ਼ਿੰਦਗੀ ਵਿਚ ਖੁਸ਼ਹਾਲੀ ਦੀ ਆਮਦ ਹੋਈ। ਸਕੂਲ ਕਾਲਜ ਅਤੇ ਯੂਨੀਵਰਸਿਟੀਆਂ ਸਥਾਪਤ ਕੀਤੀਆਂ। ਕੁੜੀਆਂ ਦੀ ਪੜ੍ਹਾਈ ਨੂੰ ਵਿਸ਼ੇਸ਼ ਤੌਰ ਤੇ ਉਤਸ਼ਾਹਿਤ ਕੀਤਾ। ਪਰਦਾ ਲਾਜ਼ਮੀ ਨਾ ਰਿਹਾ। ਜਿਸ ਦਾ ਦਿਲ ਕਰੇ, ਪਰਦਾ ਨਾ ਕਰੇ।

ਉਸਨੇ ਆਪਣੇ ਨਾਮ ਨਾਲ ਪਹਿਲਵੀ ਲਕਬ ਜੋੜ ਕੇ ਕਿਹਾ ਕਿ ਹੁਣ ਪਹਿਲਵੀ ਸਲਤਨਤ ਦਾ ਦੌਰ ਸ਼ੁਰੂ ਹੋ ਗਿਆ ਹੈ। ਉਸ ਵਿਚ ਬਹੁਤ ਗੁਣ ਸਨ ਪਰ ਵੱਡਾ ਨੁਕਸ ਇਹ ਕਿ ਗੁਸੈਲਾ ਅਤੇ ਬਦਲਾਖੋਰ ਸੀ। ਕਾਨੂੰਨ ਮੰਤਰੀ ਤਿਮਰਤਸ਼ ਅਤੇ ਰੱਖਿਆ ਮੰਤਰੀ ਅਸਦ ਬਖਤਿਆਰੀ ਜੇਲ੍ਹ ਵਿਚ ਸੁੱਟ ਦਿਤੇ ਜਿਥੇ ਭੇਦਭਰੀ ਹਾਲਤ ਵਿਚ ਉਨ੍ਹਾਂ ਦੀ ਮੌਤ ਹੋਈ। ਮੰਤਰੀ ਅਲੀ ਅਕਬਰ ਦਾਵਰ ਨੇ ਖੁਦਕਸ਼ੀ ਕਰ ਲਈ। ਹਰਮਨ ਪਿਆਰੇ ਸ਼ਾਇਰ ਇਸ਼ਕੀ ਦਾ ਕਤਲ ਹੋ ਗਿਆ। ਬਜ਼ੁਰਗ ਨਾਵਲਕਾਰ ਅੱਲਾਵੀ ਨੂੰ ਜੇਲ੍ਹ ਵਿਚ ਸੁੱਟ ਦਿਤਾ। ਦਿਨ ਪ੍ਰਤੀ ਦਿਨ ਈਰਾਨ ਦੀਆਂ ਜੇਲ੍ਹਾਂ ਵਿਚ ਬੰਦ ਨਫਰੀ ਦੀ ਗਿਣਤੀ ਵੱਧਣ ਲੱਗ ਗਈ। ਉਹ ਵਿਰੋਧੀ ਦੀ ਗੱਲ ਸੁਣਨ ਲਈ ਤਿਆਰ ਨਹੀਂ ਸੀ।

ਅੱਤਾ ਤੁਰਕ ਨਾਲ ਉਸਦੀ ਦੋਸਤੀ ਸੀ। ਪਹਿਲਵੀ ਸ਼ਾਹ ਨੇ ਆਪਣੇ ਬੇਟੇ ਮੁਹੰਮਦ ਵਾਸਤੇ ਵਿਸ਼ਾਲ ਮਹਿਲ ਬਣਵਾਇਆ ਜਿਹੜਾ ਅੱਜ ਵੀ ਦੇਖਣ ਯੋਗ ਹੈ।

ਉਸਦੀ ਤੁਲਨਾ ਪੀਟਰ ਪਹਿਲੇ ਨਾਲ ਜਾਂ ਮਿਸਰ ਦੇ ਮੁਹੰਮਦ ਅਲੀ ਨਾਲ ਹੋ ਸਕਦੀ ਹੈ ਅੱਤਾ ਤੁਰਕ ਨਾਲ ਨਹੀਂ। ਅੱਤਾ ਤੁਰਕ ਵਧੀਕ ਗੁੰਝਲਦਾਰ, ਵਧੀਕ ਵਿਸ਼ਾਲ ਅੰਤਰ-ਰਾਸ਼ਟਰੀ ਦ੍ਰਿਸ਼ਟੀ ਦਾ ਮਾਲਕ ਸੀ। ਰਜ਼ਾ ਸ਼ਾਹ ਦੇ ਰੋਅਬ ਦਾਅਬ ਦਾ ਜ਼ਿਕਰ ਕਰਦਿਆਂ ਮਹਾਰਾਣੀ ਤਾਜਿ-ਮਲਕਾ ਨੇ ਕਿਹਾ ਸੀ- ਮੈਂ ਹਮੇਸ਼ ਯਤਨ ਕਰਦੀ ਉਸਦੇ ਰਸਤੇ ਵਿਚ ਨਾ ਆਵਾਂ। ਉਸਦੀ ਸ਼ਾਹਜ਼ਾਦੀ ਅਸ਼ਰਫ ਨੇ

ਲਿਖਿਆ - ਜੁਆਨ ਹੋਣ ਬਾਦ ਵੀ ਕੋਈ ਗੱਲ ਕਰਨ ਵਾਸਤੇ ਮੈਂ ਪਹਿਲਾਂ ਤਿਆਰੀ ਕਰਕੇ ਜਾਂਦੀ ਕਿ ਕਿਤੇ ਕੋਈ ਅਜਿਹੀ ਗੱਲ ਨਾ ਕਰ ਬੈਠਾਂ ਜਿਸ ਸਦਕਾ ਅੱਬੂ ਨੂੰ ਗੁੱਸਾ ਆ ਜਾਵੇ।

ਅੰਗਰੇਜ਼ ਹਕੂਮਤ ਵਿਚ, ਫੌਜ ਵਿਚ, ਦਖਲ ਅੰਦਾਜ਼ੀ ਕਰ ਰਹੇ ਸਨ। ਉਸਨੂੰ ਇਹ ਸਭ ਚੰਗਾ ਨਹੀਂ ਲਗਦਾ ਸੀ। ਇੰਗਲੈਂਡ ਤੋਂ ਪੂਰੀ ਤਰ੍ਹਾਂ ਖਹਿੜਾ ਛੁੜਾਉਣ ਵਾਸਤੇ ਦੂਜੀ ਸੰਸਾਰ ਜੰਗ ਵਿਚ ਉਸਨੇ ਜਰਮਨ ਦੇ ਪੱਖ ਵਿਚ ਖਲੋਣ ਦਾ ਐਲਾਨ ਕਰ ਦਿੱਤਾ। ਅੰਗਰੇਜ਼ਾ ਦਾ ਇਕ ਤਾਂ ਸਾਰੀ ਦੁਨੀਆਂ ਵਿਚ ਦਬਦਬਾ ਸੀ ਦੂਜੇ ਉਹ ਜਾਣਦੇ ਸਨ ਕਿ ਪਰਜਾ ਰਜ਼ਾ ਸ਼ਾਹ ਦੇ ਹੱਕ ਵਿਚ ਨਹੀਂ ਰਹੀ ਇਸ ਕਰਕੇ 16.10.1941 ਨੂੰ ਅੰਗਰੇਜਾਂ ਨੇ ਉਸ ਨੂੰ ਬੰਦੀ ਬਣਾ ਲਿਆ ਤਾਂ ਕੋਈ ਕੁਸਕਿਆ ਤੱਕ ਨਾਂ। ਉਸਨੂੰ ਜੋਹੰਸਬਰਗ (ਦੱਖਣੀ ਅਫਰੀਕਾ) ਲਿਜਾਇਆ ਗਿਆ ਜਿਥੇ ਉਸਦੀ ਮੌਤ ਹੋਈ। ਉਸਦਾ ਜਨਮ 16.3.1878 ਅਤੇ ਮੌਤ 26.7.1944 ਨੂੰ ਹੋਈ। ਅੰਗਰੇਜ਼ਾਂ ਨੇ ਚੰਗੀ ਤਰਾਂ ਤਾੜਨਾ ਕਰਕੇ, ਸ਼ਕਤੀਆਂ ਸੀਮਤ ਕਰਕੇ ਉਸਦੇ ਸ਼ਾਹਜ਼ਾਦੇ ਮੁਹੰਮਦ ਸ਼ਾਹ ਪਹਿਲਵੀ ਨੂੰ 1941 ਵਿਚ ਹੀ ਹਕੂਮਤ ਦਾ ਵਾਰਸ ਮੰਨ ਲਿਆ ਸੀ।

ਪਹਿਲਵੀ ਦੂਜਾ ਆਪਣੇ ਪਿਤਾ ਵਾਲੇ ਸਭ ਔਗਣਾ ਨਾਲ ਭਰਪੂਰ ਸੀ ਪਰ ਪਿਤਾ ਵਿਚ ਜਿਹੜੇ ਗੁਣ ਸਨ, ਉਨ੍ਹਾਂ ਵਿਚੋਂ ਕੋਈ ਵੀ ਉਸ ਵਿਚ ਨਹੀਂ ਸੀ। ਪਿਤਾ ਗੋਰਿਆਂ ਨੂੰ ਨਾਪਸੰਦ ਕਰਦਾ ਸੀ ਤੇ ਈਰਾਨ ਨੂੰ ਆਧੁਨਿਕ ਤਰਜ਼ ਤੇ ਲਿਆਉਣ ਵਾਸਤੇ ਯਤਨਸ਼ੀਲ ਸੀ ਪਰ ਮੁਹੰਮਦ ਨੂੰ ਕਿਉਂਕਿ ਬਿਨਾ ਕਿਸੇ ਸੰਘਰਸ਼ ਦੇ ਹਕੂਮਤ ਮਿਲ ਗਈ ਇਸ ਕਰਕੇ ਉਸਨੂੰ ਬਦਲਦੇ ਮੌਸਮਾਂ ਦਾ ਨਾ ਪਤਾ ਲਗਦਾ ਨਾ ਉਸਨੂੰ ਇਨ੍ਹਾਂ ਦੀ ਪ੍ਰਵਾਹ ਹੁੰਦੀ। ਵਿਦੇਸ਼ੀਆਂ ਵਾਸਤੇ ਸ਼ਰਾਬ ਦੀਆਂ ਦਾਅਵਤਾਂ ਦੇ ਖੂਬ ਦੌਰ ਚਲਦੇ, ਕੁੜੀਆਂ ਦੇ ਨਾਚ ਗਾਣੇ ਹੁੰਦੇ। ਉਸਨੂੰ ਇਸਲਾਮ ਫਾਲਤੂ ਚੀਜ਼ ਲੱਗਣ ਲੱਗ ਪਿਆ, ਜਿਵੇਂ ਕੋਈ ਭਾਰ ਹੋਵੇ, ਬੇਲੋੜਾ, ਸ਼ਰਾਅ ਜਿਵੇਂ ਵੇਲਾ ਵਿਹਾ ਗਈ ਚੀਜ਼ ਹੋਵੇ।

ਜੁਆਨੀ ਤਾਂ ਪਹਿਲਾਂ ਹੀ ਪੀਣ ਖਾਣ ਵਲ ਆਕਰਸ਼ਿਤ ਹੋਇਆ ਕਰਦੀ ਹੈ। ਆਪਣੇ ਹਮਖਿਆਲਾਂ ਨੂੰ ਉਸਨੇ ਅੱਯਾਸ਼ੀਆਂ ਰੰਗੀਨੀਆਂ ਵਿਚ ਡੋਬ ਦਿਤਾ। ਆਪਣੀ ਸਰਕਾਰ ਨੂੰ ਉਹ ਆਧੁਨਿਕ ਮਹਾਨ ਸਭਿਅਤਾ ਕਿਹਾ ਕਰਦਾ ਸੀ। 1962-63 ਵਿਚ ਸ਼ੁਰੂ ਹੋਈ ਇਸਲਾਮੀ ਲਹਿਰ ਪੰਦਰਾਂ ਸਾਲ ਬਾਦ 1979 ਵਿਚ ਕਾਮਯਾਬ ਹੋ ਗਈ। ਇਸ ਸਾਰੀ ਲਹਿਰ ਦਾ ਰੂਹੇ ਰਵਾਂ ਈਮਾਮ ਖੁਮੀਨੀ ਸੀ।

ਬਾਦਸ਼ਾਹ ਦੀਆਂ ਹਰਕਤਾਂ ਨਾਪਸੰਦ ਕਰਦਿਆਂ ਖੁਮੀਨੀ ਨੇ ਐਲਾਨ ਕੀਤਾ ਕਿ ਇਸਲਾਮ ਅਤੇ ਸਿਆਸਤ ਇਕੱਠੇ ਹਨ। ਕੁਰਾਨ ਉਪਰ ਆਧਾਰਿਤ ਉਸਨੇ ਕਸ਼ਫ ਅਲ ਅਸਰਾਰ ਕਿਤਾਬ ਲਿਖੀ। ਉਸ ਵਿਚ ਲਿਖਿਆ ਕਿ ਹਕੂਮਤ ਵਿਰੁੱਧ ਸਾਡਾ ਹਥਿਆਰਬੰਦ ਸੰਘਰਸ਼ ਜਾਇਜ਼ ਹੈ। ''ਮਸ਼ਰਿਕੀਨ (ਪੂਰਬੀਆਂ) ਦੇ ਖਿਲਾਫ ਉਸੇ ਤਰ੍ਹਾਂ ਲੜੋ ਜਿਵੇਂ ਉਹ ਤੁਹਾਡੇ ਖਿਲਾਫ਼ ਲੜਦੇ ਹਨ। ਜਦ ਤਕ ਉਹ ਤੁਹਾਨੂੰ ਮਿਟਾ ਨਹੀਂ ਦਿੰਦੇ, ਕੀ ਉਦੋਂ ਤੱਕ ਹੱਥ ਤੇ ਹੱਥ ਧਰ ਕੇ ਬੈਠੇ ਰਹੋਗੇ? ਆਪਣੇ ਦੁਸ਼ਮਣਾ ਖਿਲਾਫ ਅੱਲਾਹ ਦੇ ਦੱਸੇ ਰਸਤੇ ਤੇ ਚਲਦਿਆਂ ਜੰਗ ਲੜੋ। ਕਿਰਪਾਨ ਸਦਕਾ ਸਮਾਜਕ ਅਨੁਸ਼ਾਸਨ ਕਾਇਮ ਹੋਵੇਗਾ। ਨਰਕ ਅਤੇ ਸੁਰਗ ਦਾ ਰਸਤਾ ਕਿਰਪਾਨ ਹੈ। ਸੁਰਗ ਦਾ ਇਕ ਦਰਵਾਜ਼ਾ ਸਿਰਫ ਧਰਮ ਯੁੱਧ ਲੜਨ ਵਾਲਿਆਂ ਦੇ ਦਾਖਲੇ ਵਾਸਤੇ ਰਿਜ਼ਰਵ ਹੈ। ਮੋਮਨਾ ਨੂੰ ਛੱਡ ਕੇ ਜੋ ਕਾਫਰਾਂ ਦੀ ਇੱਜ਼ਤ ਕਰਦੇ ਹਨ, ਉਨ੍ਹਾਂ ਨੂੰ ਆਪਣੇ ਰਹਿਬਰ ਮੰਨਦੇ ਹਨ, ਕੀ ਉਹ ਸਨਮਾਨਯੋਗ ਹਨ? ਮੋਮਿਨੋ, ਯਹੂਦੀ ਅਤੇ ਈਸਾਈ ਇਕ ਦੂਜੇ ਦੇ ਦੋਸਤ ਹਨ। ਤੁਹਾਡੇ ਵਿਚੋਂ ਜਿਹੜਾ ਉਨ੍ਹਾਂ ਦਾ ਮਿੱਤਰ ਹੈ ਤਾਂ ਸਮਝੋ ਫਿਰ ਉਹ ਉਨ੍ਹਾਂ ਦਾ ਹੀ ਹੈ ਤੁਹਾਡਾ ਕੁਝ ਨਹੀਂ ਲਗਦਾ। ਅੱਲਾਹ ਗਲਤ ਬੰਦਿਆਂ ਦੀ ਰਾਹਨੁਮਾਈ ਨਹੀਂ ਕਰਦਾ ਹੁੰਦਾ।

''ਜਿੰਨੀ ਤਾਕਤ ਹੈ ਉਹ ਉਨ੍ਹਾਂ ਵਿਰੁੱਧ, ਲਾਮਬੰਦ ਕਰੋ। ਹੱਦਾਂ ਉਪਰ ਘੋੜੇ ਬੀੜ ਦਿਉ। ਅਪਣੇ ਦੁਸ਼ਮਣਾ ਨੂੰ ਉਵੇਂ ਟੱਕਰੋ ਜਿਵੇਂ ਟੱਕਰੀਦਾ ਹੁੰਦੈ। ਜਾਣੇ ਅਣਜਾਣੇ, ਅੱਲਾਹ ਸਾਰੇ ਦੁਸ਼ਮਣਾਂ ਨੂੰ ਪਛਾਣਦਾ ਹੈ। ਇਸ ਰਸਤੇ ਉਪਰ ਤੁਰਨ ਵਾਲਿਆਂ ਦਾ ਨੁਕਸਾਨ ਅੱਲਾਹ ਆਪ ਪੂਰਾ ਕਰੇਗਾ।

''ਹਜ਼ਰਤ ਮਾਸੂਮਾ ਫਾਤਿਮਾ ਦੇ ਪਵਿੱਤਰ ਸ਼ਹਿਰ ਕੁੱਮ ਵਿਚ ਸ਼ਾਹ ਨੇ ਸ਼ਰਾਬ ਦੇ ਠੇਕੇ, ਸਿਨੇਮੇ ਅਤੇ ਕੋਠੇ ਖੋਲ੍ਹ ਦਿਤੇ ਹਨ ਕਿਉਂਕਿ ਬਾਕੀ ਦੇਸ ਵਾਂਗ ਉਸਦੀ ਮਹਾਨ ਸਭਿਅਤਾ ਕੁੱਮ ਤੱਕ ਪੁੱਜਣੀ ਚਾਹੀਦੀ ਹੈ। ਮੈਂ ਇਸ ਵਿਰੁੱਧ ਕੁੱਮ ਦੇ ਪੁਲਸ ਚੀਫ਼ ਨੂੰ ਖਤ ਲਿਖਿਆ। ਕੋਈ ਜਵਾਬ ਨਹੀਂ ਮਿਲਿਆ, ਕੋਈ ਅਸਰ ਨਹੀਂ ਹੋਇਆ। ਫੇਰ ਮੈਂ ਸ਼ਾਹ ਨੂੰ ਪੁਲਸ ਚੀਫ਼ ਵਿਰੁੱਧ ਖ਼ਤ ਲਿਖਿਆ, ਸ਼ਾਹ ਤੇ ਕੋਈ ਅਸਰ ਨਹੀਂ। ਬਾਦਸ਼ਾਹ ਪੁਲਸ ਚੀਫ਼ ਨੂੰ ਹੁਕਮ ਕਿਉਂ ਨਹੀਂ ਦਿੰਦਾ ਕਿ ਪਵਿਤਰ ਸ਼ਹਿਰ ਦਾ ਰੁਤਬਾ ਬਰਕਰਾਰ ਰੱਖ। ਜੇ ਚੀਫ਼, ਸ਼ਾਹ ਦਾ ਹੁਕਮ ਨਹੀਂ ਮੰਨਦਾ ਫਿਰ ਇਸ ਨੂੰ ਹਟਾਵੇ। ਜੇ ਹਟਾਉਂਦਾ ਨਹੀਂ ਤਾਂ ਇਸ ਦਾ ਅਰਥ ਇਹ ਹੋਇਆ ਕਿ ਇਸ ਵਿਭਚਾਰ ਦਾ ਜ਼ਿੰਮੇਵਾਰ ਸ਼ਾਹ ਹੈ। ਪੈਗੰਬਰ ਨੇ ਫੁਰਮਾਇਆ ਹੈ- ਮੁਸਲਮਾਨਾ ਦੇ ਮਸਲੇ ਹੱਲ ਕਰੇ ਬਗੈਰ ਜਿਹੜਾ ਇਕ ਰਾਤ ਵੀ ਐਵੇਂ ਗੁਜ਼ਾਰ ਦਿੰਦਾ ਹੈ, ਨਾ ਉਹ ਮੋਮਿਨ ਹੈ ਨਾ ਮੁਸਲਮਾਨ।''

1962 ਵਿਚ ਮਜਲਿਸ(ਪਾਰਲੀਮੈਂਟ) ਦੀ ਚੋਣ ਦਾ ਐਲਾਨ ਹੋਇਆ। ਵੋਟਰ ਲਈ ਇਹ ਸ਼ਰਤਾਂ ਮਿਥੀਆਂ ਗਈਆਂ :

1. ਇਸਲਾਮ ਦਾ ਧਾਰਨੀ ਹੋਵੇ, ਹੋਰ ਕਿਸੇ ਮਜ਼ਹਬ ਉਪਰ ਈਮਾਨ ਨਾ ਲਿਆਵੇ।
2. ਪਾਕਿ ਕੁਰਾਨ ਦੀ ਸਹੁੰ ਚੁਕੇ।
3. ਔਰਤਾਂ ਨਾ ਇਲੈਕਸ਼ਨ ਲੜਨਗੀਆਂ ਨਾ ਵੋਟ ਪਾਉਣਗੀਆਂ।

8.10.1962 ਨੂੰ ਅਖਬਾਰਾਂ ਵਿਚ ਸਰਕਾਰ ਦਾ ਬਿਆਨ ਛਪਿਆ, ਫੈਸਲਾ ਬਦਲ ਕੇ ਵੋਟਰ ਦੀ ਸ਼ਰਤ ਰੱਖੀ- ਪਵਿਤਰ ਕਿਤਾਬ ਦੀ ਸਹੁੰ ਚੁਕੇ, ਯਾਨੀ ਕਿ ਕੁਰਾਨ ਲਫਜ਼ ਦੀ ਥਾਂ ਪਵਿਤਰ ਕਿਤਾਬ, ਕਿਸੇ ਵੀ ਧਰਮ ਦੀ। ਦੂਜੇ, ਔਰਤਾਂ ਦੀ ਵੋਟ ਹੋਏਗੀ ਤੇ ਉਹ ਚੋਣ ਲੜ ਸਕਣਗੀਆਂ।

ਬਦਲੇ ਐਲਾਨਨਾਮੇ ਅਨੁਸਾਰ ਯਹੂਦੀਆਂ, ਈਸਾਈਆਂ, ਪਾਰਸੀਆਂ, ਬਹਾਈਆਂ ਸਮੇਤ ਹਰ ਫਿਰਕੇ ਦੇ ਬੰਦਿਆਂ ਨੂੰ ਵੋਟ ਪਾਉਣ ਅਤੇ ਚੋਣ ਲੜਨ ਦਾ ਅਧਿਕਾਰ ਮਿਲ ਗਿਆ, ਔਰਤਾਂ ਨੂੰ ''ਆਜ਼ਾਦੀ'' ਦੇ ਨਾਅਰੇ ਹੇਠ ਚੋਣ ਲੜਨ ਦਾ ਹੱਕ ਮਿਲਿਆ। ਖੁਮੀਨੀ ਨੇ ਲੋਕਾਂ ਨੂੰ ਇਹ ਦ੍ਰਿਸ਼ਟੀਕੋਣ ਦਿੱਤਾ ਕਿ ਸ਼ਾਹ ਔਰਤਾਂ ਦੀ ਉਨੱਤੀ ਦੇ ਹੱਕ ਵਿਚ ਹੋ ਗਿਆ ਹੋਵੇ ਅਜਿਹੀ ਗੱਲ ਨਹੀਂ। ਔਰਤਾਂ ਜਲਦੀ ਭਰਮਜਾਲ ਵਿਚ ਫਸ ਜਾਂਦੀਆਂ ਹਨ। ਆਜ਼ਾਦੀ ਦੇ ਨਾਅਰੇ ਹੇਠ ਉਹ ਉਨ੍ਹਾਂ ਨੂੰ ਭਰਿਸ਼ਟ ਕਰਨਾ ਚਾਹੁੰਦਾ ਹੈ। ਖੁਮੀਨੀ ਨੇ ਕਿਹਾ - ਇਸ ਐਲਾਨ ਤੋਂ ਲਗਦਾ ਹੈ ਜਿਵੇਂ ਮਰਦ ਆਜ਼ਾਦ ਹੋਣ, ਬਸ ਔਰਤਾਂ ਗੁਲਾਮ ਸਨ, ਉਹ ਹੁਣ ਆਜ਼ਾਦ ਹੋ ਜਾਣਗੀਆਂ।

ਉਲੇਮਾਂ(ਧਾਰਮਿਕ ਵਿਦਵਾਨਾ ਦੀ ਸਭਾ) ਨੇ ਇਸ ਐਲਾਨ ਵਿਰੁੱਧ ਫਤਵਾ ਜਾਰੀ ਕਰ ਦਿੱਤਾ। ਨਾ ਸਰਕਾਰ ਨੇ ਇਸ ਫਤਵੇ ਦਾ ਨੋਟਿਸ ਲਿਆ ਨਾ ਅਖਬਾਰਾਂ ਨੇ ਛਾਪਿਆ। ਸ਼ਾਹ ਨੇ ਮੈਨੀਫੈਸਟੋ ਜਾਰੀ ਕੀਤਾ ਜਿਸ ਨੂੰ ਚਿੱਟਾ ਇਨਕਲਾਬ ਕਿਹਾ ਗਿਆ ਸੀ। ਇਸ ਵਿਚ ਨਵੀਂ ਸਰਕਾਰ ਵਲੋਂ ਕੀਤੇ ਵਾਅਦੇ ਸਨ :

1. ਜਗੀਰਦਾਰ ਪ੍ਰਣਾਲੀ ਬੰਦ ਹੋਵੇਗੀ।
2. ਦੇਸ ਦੇ ਜੰਗਲਾਂ ਦਾ ਕੌਮੀਕਰਨ ਕੀਤਾ ਜਾਏਗਾ।
3. ਜ਼ਮੀਨੀ ਬੰਦੋਬਸਤ ਤਹਿਤ ਜਿਨ੍ਹਾਂ ਜਗੀਰਦਾਰਾਂ ਪਾਸੋਂ ਜ਼ਮੀਨ ਲੈ ਲਈ ਜਾਏਗੀ ਉਨ੍ਹਾਂ ਨੂੰ ਫੈਕਟਰੀਆਂ ਮਿੱਲਾਂ ਦੇ ਸ਼ੇਅਰ ਦਿਤੇ ਜਾਣਗੇ।
4. ਤਨਖਾਹ ਤੋਂ ਇਲਾਵਾ, ਕਾਮੇ ਫੈਕਟਰੀਆਂ ਦੇ ਲਾਭ ਦੇ ਹਿੱਸੇਦਾਰ ਹੋਣਗੇ।
5. ਚੋਣ ਸੁਧਾਰ ਬਿਲ ਲਾਗੂ ਹੋਵੇਗਾ।
6. ਲਿਟਰੇਸੀ ਕਾਰਪਸ ਬਿਲ ਤਹਿਤ ਭਾਰੀ ਗਿਣਤੀ ਵਿਚ ਸਕੂਲ ਮਾਸਟਰ ਭਰਤੀ ਕੀਤੇ ਜਾਣਗੇ ਜੋ ਪਿੰਡਾਂ ਵਿਚ ਵਿਦਿਆ ਦਾ ਪ੍ਰਕਾਸ਼ ਕਰਨਗੇ।

23 ਮਈ 1963 ਨੂੰ ਆਪਣੀ ਇਕ ਤਕਰੀਰ ਵਿਚ ਸ਼ਾਹ ਨੇ ਕਿਹਾ- ਬਚਪਨ ਵਿਚ ਮੈਂ ਬਾਹਰਵੇਂ ਈਮਾਮ ਦੇ ਦਰਸ਼ਨ ਕੀਤੇ। ਉਸਨੇ ਮੈਨੂੰ ਕਿਹਾ ਕਿ ਸੱਚੇ ਕੰਮ ਕਰੀ ਜਾਹ, ਤੇਰੇ

ਸਾਰੇ ਕੰਮ ਇਸਲਾਮ ਦੇ ਹਿਤ ਵਿਚ ਹੋਣਗੇ। ਤੇਰੇ ਦੁਸ਼ਮਣ, ਦੇਸ ਦੇ ਦੁਸ਼ਮਣ ਤੇ ਇਸਲਾਮ ਦੇ ਦੁਸ਼ਮਣ ਆਰਾਮ ਨਾਲ ਨਹੀਂ ਬੈਠਣਗੇ। ਦੀਨ ਦਾ ਨੁਕਸਾਨ ਕਰਨ ਲਈ ਇਹ ਲੋਕ ਕੁਝ ਵੀ ਬਣ ਸਕਦੇ ਹਨ, ਕੁਝ ਵੀ ਕਰ ਸਕਦੇ ਹਨ। ਜਿਹੜਾ ਲਿਬਾਸ ਮਰਜ਼ੀ ਪਹਿਨ ਲੈਣ। ਹਨ ਇਹ ਮਨੁਖਤਾ ਦੇ ਦੁਸ਼ਮਣ। ਇਹ ਨੁਕਸਾਨ ਕਰਨਗੇ ਹੀ ਕਰਨਗੇ।''

ਫਿਰ 26 ਮਈ ਨੂੰ ਦੁਬਾਰਾ ਇਹੋ ਗੱਲਾਂ ਆਪਣੀ ਤਕਰੀਰ ਵਿਚ ਦੁਹਰਾਈਆਂ। ਜਦੋਂ ਸਾਰਾ ਦੇਸ ਖਾਮੋਸ਼ ਇਹ ਸਭ ਸੁਣ ਰਿਹਾ ਸੀ, ਖੁਮੀਨੀ ਮੈਦਾਨ ਵਿਚ ਆ ਗਿਆ, ਧੜਾਧੜ ਤਕਰੀਰਾਂ ਸ਼ੁਰੂ ਕਰ ਦਿੱਤੀਆਂ। ਲੋਕ ਉਸਨੂੰ ਸੁਣ ਕੇ ਜਬਰਦਸਤ ਨਾਅਰੇ ਲਾਉਂਦੇ- ਬੁੱਤ ਤੋੜ ਖੁਮੀਨੀ ਜ਼ਿੰਦਾਬਾਦ ! ਕੌਮ ਤੁਹਾਡੇ ਨਾਲ ਹੈ ! ਖੁਮੀਨੀ ਤੈਨੂੰ ਰੱਬ ਦੀਆਂ ਰੱਖਾਂ ! ਲਹੂ ਪੀਣੇ ਤੇਰੇ ਦੁਸ਼ਮਣ ਜਲਦੀ ਮਰਨ।

4 ਜੂਨ 1963 ਨੂੰ ਮਾਸੂਮਾ ਫਾਤਿਮਾ ਦੇ ਹਰਮ ਕੁੱਮ ਵਿਚ ਖੁਮੀਨੀ ਨੇ ਜਬਰਦਸਤ ਤਕਰੀਰ ਕੀਤੀ। ਫੌਜ ਨੇ ਥਾਂ ਥਾਂ ਫਾਇਰਿੰਗ ਕੀਤੀ ਤੇ ਗ੍ਰਿਫਤਾਰੀਆਂ ਹੋਈਆਂ। ਇਸੇ ਅੱਧੀ ਰਾਤ ਵਕਤ ਕਮਾਂਡੋਜ਼ ਨੇ ਖੁਮੀਨੀ ਦਾ ਘਰ ਘੇਰ ਲਿਆ, ਛੱਤ ਉਪਰ, ਸੱਜੇ ਖੱਬੇ, ਹਰਪਾਸੇ ਅੰਦਰ ਉੱਤੱਰ ਗਏ ਪਰ ਕਿਤੇ ਖੁਮੀਨੀ ਨਹੀਂ। ਸੋਚਿਆ ਸ਼ਾਇਦ ਕੋਈ ਸਟਰਾਂਗ ਰੂਮ ਹੋਵੇ ਜ਼ਮੀਨਦੋਜ਼। ਨੌਕਰਾਂ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ- ਦਸੋ ਕਿਥੇ ਹੈ ਖੁਮੀਨੀ? ਨੌਕਰ ਚੀਕਾਂ ਮਾਰਦੇ ਤਾਂ ਕਮਾਂਡੋ ਮੂੰਹ ਬੰਦ ਕਰ ਦਿੰਦੇ, ਕਿਤੇ ਸਾਰੇ ਸ਼ਹਿਰ ਨੂੰ ਪਤਾ ਨਾ ਲੱਗ ਜਾਵੇ, ਰੌਲਾ ਨਾ ਪੈ ਜਾਵੇ। ਹੋਇਆ ਇਹ ਕਿ ਗਲੀ ਦੇ ਦੂਜੇ ਪਾਸੇ ਸਾਹਮਣੇ ਉਸਦੇ ਪੁੱਤਰ ਦਾ ਘਰ ਸੀ। ਖੁਮੀਨੀ ਉੱਧਰ ਸੌਂ ਗਿਆ ਸੀ। ਰੌਲਾ ਸੁਣਕੇ ਪੁੱਤਰ ਨੂੰ ਕਿਹਾ- ਉਹ ਆ ਗਏ ਨੇ। ਮੈਂ ਚਲਦਾਂ। ਚੂਲਾਂ ਵਿਚੋਂ ਬੂਹਾ ਖੁੱਲ੍ਹਣ ਦੀ ਆਵਾਜ਼ ਆਈ, ਦਰਵਾਜ਼ਾ ਖੋਲ੍ਹ ਕੇ ਉਹ ਦਹਾੜਿਆ- ਦਰਿੰਦਿਉ, ਇਧਰ ਹਾਂ ਮੈਂ, ਇਥੇ। ਕਾਲੇ ਰੰਗ ਦੀ ਗੱਡੀ ਵਿਚ ਬਿਠਾ ਕੇ ਉਸ ਨੂੰ ਅਣਦੱਸੀ ਥਾਂ ਵੱਲ ਲੈ ਗਏ। ਉਸਦੇ ਬੇਟੇ ਮੁਸਤਫਾ ਨੇ 15 ਫੁੱਟ ਉਚੇ ਬਨੇਰੇ ਤੋਂ ਛਾਲ ਮਾਰਨੀ ਚਾਹੀ ਪਰ ਪਿਤਾ ਨੇ ਹੱਥ ਦੇ ਇਸ਼ਾਰੇ ਨਾਲ ਰੋਕ ਦਿਤਾ। ਉਚੀ ਉਚੀ ਵਾਜਾਂ ਨਾਲ ਉਸਨੇ ਕੁੱਮ ਵਾਸੀਆਂ ਨੂੰ ਦੱਸਿਆ- ਉਹ ਲੈ ਗਏ ਨੇ ਅੱਬੂ ਨੂੰ।

ਪੰਜ ਜੂਨ ਸਵੇਰ ਸਾਰ ਕੁੱਮ ਨਗਰ ਖੁਮੀਨੀ ਦੇ ਘਰ ਵੱਲ ਸਰਕਣ ਲੱਗਾ। ਉਲੇਮਾ ਨੇ ਕਿਹਾ- ਭਾਈਓ ਇਥੇ ਥਾਂ ਨਹੀਂ, ਚਲੋ ਹਰਮ ਵਿਚ ਚਲਦੇ ਹਾਂ। ਦੁਨੀਆਂ ਦਾ ਦਰਿਆ ਉਧਰ ਨੂੰ ਸਰਕਣ ਲੱਗਾ। ਦੂਜੇ ਪਾਸਿਓਂ ਸ਼ਾਹ ਦੀਆਂ ਬਖਤਰਬੰਦ ਗੱਡੀਆਂ ਦਾ ਕਾਫਲਾ ਵੀ ਆ ਗਿਆ। ਫੌਜ ਨੇ ਅੰਧਾ ਧੁੰਦ ਫਾਇਰਿੰਗ ਕੀਤੀ। ਹਰ ਗਲੀ ਹਰ ਸੜਕ ਉਪਰ ਲਾਸ਼ਾਂ ਵਿਛੀਆਂ ਪਈਆਂ ਸਨ। ਇਕੋ ਨਮਾਜ਼ੀ ਸਟਰੀਟ ਵਿਚ 32 ਲਾਸ਼ਾਂ ਸਨ। ਜ਼ਖਮੀ ਚੀਕ ਰਹੇ ਸਨ। ਖੂਨ ਦੇ ਛੱਪੜ। ਪਤਾ ਨਹੀਂ ਟਰੱਕ ਲਾਸ਼ਾਂ ਨੂੰ ਚੁਕ ਕੇ ਕਿਥੇ ਲੈ ਗਏ। ਫੇਰ ਫਾਇਰ ਬਰੀਗੇਡ ਦੀਆਂ ਗੱਡੀਆਂ ਨੇ ਆਕੇ ਸੜਕਾਂ ਫਰਸ਼ਾਂ ਤੋਂ ਖੂਨ ਧੋਤਾ। ਸਾਰਾ ਦਿਨ ਚੀਕਾਂ ਜਾਂ ਫਾਇਰਿੰਗ ਦੀਆਂ ਆਵਾਜ਼ਾਂ। ਸ਼ਾਮ ਪੰਜ ਵਜੇ ਸ਼ਹਿਰ ਖਾਮੋਸ਼ ਹੋ ਗਿਆ।

ਅਗਲੇ ਦਿਨ ਸਰਕਾਰੀ ਅਖਬਾਰ ਇਤਲਾਆਤ ਨੇ ਖਬਰ ਛਾਪੀ- ਸਿਪਾਹੀਆਂ ਉਪਰ ਗੁਲੂਬੰਦਕ ਵਾਲੇ ਪਾਸਿਓ 200 ਬੰਦਿਆਂ ਨੇ ਇੱਟਾਂ ਪੱਥਰਾਂ ਨਾਲ ਹੱਲਾ ਬੋਲ ਦਿਤਾ। ਫੌਜ ਨੂੰ ਗੋਲੀ ਚਲਾਉਣ ਦਾ ਹੁਕਮ ਨਹੀਂ ਸੀ ਇਸ ਕਰਕੇ ਅਪਣੇ ਬਚਾਉ ਲਈ ਸਿਪਾਹੀ ਹਵਾਈ ਫਾਇਰ ਕਰਦੇ ਰਹੇ। ਪਰ ਆਖ਼ਰ ਫੌਜ ਤਿੰਨ ਪਾਸਿਓ ਘਿਰ ਗਈ। ਇੱਕ ਗਰੋਹ ਸਬਜ਼ਾ ਮੈਦਾਨ ਵੱਲੋਂ ਬਾਜਾਰ ਵੱਲ ਆਇਆ, ਦੂਜਾ ਗੁਲੂਬੰਦਕ ਵਲੋਂ ਤੇ ਤੀਜਾ ਹੋਮ ਡਿਪਾਰਟਮੈਂਟ ਦੇ ਦਫ਼ਤਰ ਵਾਲੀ ਗਲੀ ਵਿੱਚੋਂ ਨਿਕਲਿਆ। ਲੋਕਾਂ ਦੇ ਹੱਲੇ ਕਾਰਨ ਇਕ ਅਫ਼ਸਰ ਤੇ ਕਈ ਸਿਪਾਹੀ ਜ਼ਖਮੀ ਹੋ ਗਏ। ਦੰਗਾਕਾਰੀਆਂ ਦਾ ਇਕ ਹੋਰ ਗ੍ਰੋਹ ਇਨੇ ਨੂੰ ਪਾਰਕੀ ਸ਼ਹਿਰ ਵਲੋਂ ਦੱਖਣ ਵੱਲ ਵਧਿਆ ਤੇ ਨਿਆਂ ਮੰਤਰਾਲੇ ਦੇ ਦਫ਼ਤਰ ਵੱਲ ਤੁਰ ਪਿਆ। ਗਿਆਰਾਂ ਵਜੇ ਤੱਕ ਡੇਢ ਹਜ਼ਾਰ ਦੰਗਈਆਂ ਦੀ ਭੀੜ ਜਮ੍ਹਾਂ ਹੋ ਗਈ ਜਿਸ ਨੇ ਛੱਤਾਂ ਤੋਂ ਮਿੱਟੀ ਦਾ ਤੇਲ ਸੁੱਟ ਕੇ ਅੱਗਾਂ ਲਾ ਦਿਤੀਆਂ। ਗ੍ਰਹਿ ਅਤੇ ਨਿਆਂ ਮੰਤਰਾਲੇ ਦੇ

ਦਫ਼ਤਰ ਸਾੜ ਦਿੱਤੇ, ਬੱਸਾਂ ਦੇ ਟਿਕਟ ਘਰ ਤੋੜ ਦਿਤੇ, ਟੈਲੀਫੋਨ ਦੀ ਕੋਈ ਤਾਰ ਨਹੀਂ ਛੱਡੀ। ਸਭ ਨੇ ਕਾਲੇ ਕੁੜਤੇ ਪਹਿਨੇ ਹੋਏ ਸਨ।''

ਕੁੱਮ ਪਿਛੋਂ ਤਹਿਰਾਨ ਅਤੇ ਸ਼ੀਰਾਜ਼ ਸ਼ਹਿਰ ਅੰਦੋਲਨ ਵਿਚ ਕੁੱਦ ਪਏ। ਮੌਤਾਂ ਦੀ ਗਿਣਤੀ ਅੱਜ ਤਕ ਪਤਾ ਨਹੀਂ ਲੱਗੀ। ਚਾਰ ਹਜ਼ਾਰ ਤੋਂ ਲੈਕੇ ਪੰਦਰਾਂ ਹਜ਼ਾਰ ਤੱਕ ਦੇ ਅੰਦਾਜ਼ੇ ਹਨ। ਹਕੂਮਤ ਹਿੱਲ ਗਈ। ਲੱਗਣ ਲੱਗਾ ਕਿ ਦੀਨ, ਹਕੂਮਤ ਨੂੰ ਪਰੇ ਸਰਕਾ ਦਏਗਾ।

ਈਰਾਨ ਦੀ ਖੁਫੀਆ ਏਜੰਸੀ ਦਾ ਨਾਮ ਸਵਕ ਸੀ, ਉਸਦੇ ਚੀਫ ਪਾਕਰਵਾਨ ਦੀ ਰਿਪੋਰਟ– ''ਕੁੱਝ ਆਤੰਕਵਾਦੀ, ਮੁੱਲਿਆਂ ਦੇ ਹੱਥ ਠੋਕੇ ਬਣ ਗਏ ਹਨ ਜੋ ਮਿਹਰਬਾਨ ਬਾਦਸ਼ਾਹ ਦੀ ਖੁਲ੍ਹਦਿੱਲੀ ਦੇ ਦੁਸ਼ਮਣ ਹਨ। ਗ੍ਰਿਫਤਾਰੀਆਂ ਉਪਰੰਤ ਤਫਤੀਸ਼ ਵਿਚ ਪਤਾ ਲੱਗਾ ਹੈ ਕਿ ਵਿਦੇਸਾਂ ਤੋਂ ਸਹਾਇਤਾ ਮਿਲ ਰਹੀ ਹੈ। ਆਕਾ ਖੁਮੀਨੀ ਅਤੇ ਆਕਾ ਕੁੱਮੀ ਗ੍ਰਿਫ਼ਤਾਰ ਕਰ ਲਏ ਹਨ। ਦੁਸ਼ਮਣਾ ਦੇ ਹੱਥਾਂ ਵਿਚ ਇਹ ਸਤਿਕਾਰਯੋਗ ਬਜ਼ੁਰਗ ਕਿਉਂ ਖੇਡ ਰਹੇ ਹਨ ਸਮਝ ਵਿਚ ਨਹੀਂ ਆਉਂਦਾ। ਸਾਰਿਆਂ ਦਾ ਨਿਸ਼ਾਨਾ ਸਾਡਾ ਬਾਦਸ਼ਾਹ ਹੈ।''

7 ਜੂਨ ਨੂੰ ਸ਼ਾਹ ਦਾ ਬਿਆਨ ਛਪਿਆ– ਬਦਕਿਸਮਤੀ ਨਾਲ ਦੱਸਣਾ ਪੈ ਰਿਹਾ ਹੈ ਕਿ ਪੰਜ ਜੂਨ ਨੂੰ ਕੀ ਹੋਇਆ। ਪੁਛਗਿਛ ਦੌਰਾਨ ਜ਼ਖਮੀਆਂ ਅਤੇ ਨਜ਼ਰਬੰਦਾਂ ਨੇ ਦੱਸਿਆ ਕਿ ਇਹ ਕਾਰਾ ਕਰਨ ਲਈ ਮੁੱਲਿਆਂ ਨੇ 25-25 ਰਿਆਲ ਦਿੱਤੇ ਸਨ। ਸਾਨੂੰ ਨਾਹਰੇ ਰਟਾ ਦਿਤੇ ਸਨ। ਇਹ ਕਾਰਾ ਉਸ ਬੰਦੇ ਨੇ ਕਰਵਾਇਆ ਜੋ ਆਪਣੇ ਆਪ ਨੂੰ ਧਰਮੀ ਦਸਦਾ ਹੈ ਪਰ ਬਾਹਰਲੇ ਦੇਸਾਂ ਨਾਲ ਸਬੰਧ ਹਨ। ਦੁਸ਼ਮਣਾ ਦਾ ਹੱਥ ਠੋਕ ਹੈ। ਬਹੁਤੇ ਬੰਦੇ ਤੂਡੇਹ ਪਾਰਟੀ ਦੇ ਹਨ, ਤੁਹਾਨੂੰ ਪਤੈ ਇਹ ਕਾਮਰੇਡ ਨਾਸਤਕਾਂ ਦਾ ਗ੍ਰੋਹ ਹੈ, ਇਨ੍ਹਾਂ ਨਾਸਤਕਾਂ ਨੂੰ ਖੁਮੀਨੀ ਦਾ ਧਰਮ ਵਧੀਆ ਲੱਗਣ ਲੱਗ ਪਿਐ ਹੁਣ। ਪੰਜ ਜੂਨ ਦੇ ਹਾਦਸੇ ਨੇ ਸਾਬਤ ਕਰ ਦਿੱਤਾ ਹੈ ਕਿ ਕਾਲੀਆਂ(ਮੌਲਵੀ) ਅਤੇ ਲਾਲ (ਕਾਮਰੇਡ) ਤਾਕਤਾਂ ਨੇ ਜੱਫੀ ਪਾ ਲਈ ਹੈ। ਜਿਨ੍ਹਾਂ ਜ਼ਿਮੀਦਾਰਾਂ ਦੀ ਜ਼ਮੀਨ ਖੋਹ ਕੇ ਮੈਂ ਗਰੀਬ ਕਿਸਾਨਾ ਵਿਚ ਵੰਡਣੀ ਸੀ, ਉਹੀ ਧਨਾਡ ਜ਼ਿਮੀਦਾਰ ਇਨ੍ਹਾਂ ਨੂੰ ਪੈਸੇ ਦੇ ਰਹੇ ਨੇ। ਇਹ ਸਾਰੇ ਰਲ ਗਏ ਹਨ।

ਖੁਮੀਨੀ ਨੂੰ ਇਸ਼ਰਤਾਬਾਦ ਦੀ ਫੌਜੀ ਜੇਲ੍ਹ ਵਿਚ ਰੱਖਿਆ ਗਿਆ ਜਿਥੇ ਸਵਕ ਚੀਫ ਪਾਕਰਵਾਨ ਨੇ ਲੰਮੀ ਮੁਲਾਕਾਤ ਕੀਤੀ। ਏਲਚੀ ਭੇਜਦਾ ਰਿਹਾ, ਰਿਪੋਰਟ ਵਿਚ ਲਿਖਿਆ ''ਕਿਤੇ ਸਾਬਤ ਨਹੀਂ ਹੁੰਦਾ ਕਿ ਖੁਮੀਨੀ ਦੇ ਵਿਦੇਸਾਂ ਨਾਲ ਸਬੰਧ ਹਨ। ਧਾਰਮਿਕ ਆਦਮੀ ਹੈ, ਬਿਨਾ ਸ਼ੱਕ ਰਾਜ ਪਲਟਾ ਚਾਹੁੰਦਾ ਹੈ।''

1963 ਦੀਆਂ ਆਮ ਚੋਣਾ ਬਾਦਸ਼ਾਹ ਨੇ ਜਿੱਤ ਲਈਆਂ। ਇਸ ਸ਼ਾਨਦਾਰ ਜਿੱਤ ਬਾਬਤ ਵਿਦੇਸ਼ਾਂ ਵਿਚ ਜਿਹੜੇ ਕਾਰਟੂਨ ਅਤੇ ਲਤੀਫੇ ਛਪੇ, ਉਨ੍ਹਾਂ ਵਿਚੋਂ ਇਕ ਇਹ ਸੀ - ਚੋਣ ਅਫ਼ਸਰ ਨੇ ਬੰਦ ਪਰਚੀ ਯੂਨੀਵਰਸਿਟੀ ਵਿਦਿਆਰਥੀ ਨੂੰ ਫੜਾ ਕੇ ਕਿਹਾ– ਉਸ ਡੱਬੇ ਵਿਚ ਪਾ ਦੇਹ। ਵਿਦਿਆਰਥੀ ਨੇ ਕਿਹਾ– ਮੈਂ ਖੋਹਲ ਕੇ ਦੇਖ ਤਾਂ ਲਵਾਂ? ਅਫ਼ਸਰ ਨੇ ਕਿਹਾ– ਕੀ ਤੈਨੂੰ ਇੰਨਾ ਪਤਾ ਨਹੀਂ ਵੋਟ ਬੈਲਟ ਸੀਕਰਿਟ ਹੁੰਦੀ ਹੈ? ਨਾਂ ਤੂੰ ਨਾ ਮੈਂ, ਇਸਨੂੰ ਕੋਈ ਨੀਂ ਖੋਹਲ ਸਕਦਾ।

7 ਅਪ੍ਰੈਲ 1964 ਨੂੰ ਸਰਕਾਰ ਨੇ ਖਬਰ ਛਾਪੀ ਕਿ ਖੁਮੀਨੀ ਸ਼ਾਹ ਦੇ ਸਫੈਦ ਇਨਕਲਾਬ ਦਾ ਹਮਾਇਤੀ ਹੋ ਗਿਐ। ਖੁਮੀਨੀ ਨੇ ਬਿਆਨ ਭੇਜਿਆ, ''ਮਰ ਸਕਦਾ ਹਾਂ, ਮੈਂ ਪਾਪੀਆਂ ਦੇ ਹੱਕ ਵਿਚ ਨਹੀਂ ਹੋ ਸਕਦਾ। ਅਖਬਾਰ ਇਤਲਾਅਤ ਨੇ ਜੇ ਖਬਰ ਦਰੁਸਤ ਨਾ ਕੀਤੀ ਤਾਂ ਉਸਨੂੰ ਖਮਿਆਜ਼ਾ ਭੁਗਤਣਾ ਪਵੇਗਾ। ਮੈਂ ਫਾਂਸੀ ਚੜ੍ਹ ਜਾਵਾਂਗਾ ਦੁਸ਼ਮਣ ਨਾਲ ਰਾਜ਼ੀਨਾਵਾਂ ਨਹੀਂ ਕਰਾਂਗਾ। ਪਿਛਲੇ ਸਾਲ ਤਿੰਨ ਅਗਸਤ 1963 ਨੂੰ ਜਦੋਂ ਮੈਨੂੰ ਜੇਲ੍ਹ ਬਦਲਕੇ ਕਤਾਰੀਆ ਜੇਲ੍ਹ ਵਿਚ ਬੰਦ ਕੀਤਾ ਗਿਆ ਉਦੋਂ ਵੀ ਮੇਰੇ ਨਾਂ ਹੇਠ ਖਬਰ ਛਾਪ ਦਿਤੀ ਸੀ ਕਿ ਧਰਮੀ ਬੰਦੇ ਸਿਆਸਤ ਵਿਚ ਹਿੱਸਾ ਨਾ ਲੈਣ। ਇਸਲਾਮ ਹੈ ਈ ਧਰਮੀ ਸਿਆਸਤ। ਦੇਸ ਜਲ ਰਿਹਾ ਹੋਵੇ, ਮੁੱਲੇ ਮਾਲਾ ਦੇ ਮਣਕੇ ਫੇਰਦੇ ਰਹਿਣ, ਮੈਂ ਉਨ੍ਹਾਂ ਮੁੱਲਿਆਂ ਵਿਚੋਂ ਨਹੀਂ। ਮੈਂ ਪੋਪ ਨਹੀਂ ਹਾਂ ਕਿ ਐਤਵਾਰ ਗਿਰਜੇ ਗਿਆ ਤੇ ਟੱਲ ਖੜਕਾ ਕੇ ਚਲਾ ਗਿਆ। ਦੁੱਖਾਂ ਦੇ ਸੰਗਲਾਂ ਵਿਚੋਂ ਕੱਢਣਾ ਹੈ ਮੈਂ ਦੇਸ ਨੂੰ।

''ਜੇਲ੍ਹ ਵਿਚ ਮੈਂ ਖਬਰ ਸੁਣੀ ਕਿ ਹਮਾਦਾਨ ਵਿੱਚ ਤੇਤੀ ਡਿਗਰੀ ਮਨਫੀ ਤਾਪਮਾਨ ਹੋ ਗਿਐ ਜਿਸ ਨਾਲ ਦੋ ਹਜ਼ਾਰ ਬੰਦੇ ਮਰ ਗਏ ਠੰਢ ਵਿੱਚ। ਮੈਂ ਕੀ ਕਰਾਂ, ਮੇਰੇ ਹੱਥ ਬੰਨ੍ਹੇ ਹੋਏ ਨੇ। ਬਾਦਸ਼ਾਹ ਦੇ ਮਹਿਮਾਨਾਂ ਵਾਸਤੇ ਇਨ੍ਹੀਂ ਦਿਨੀ ਹਵਾਈ ਰਸਤੇ ਰਾਹੀਂ ਹਾਲੈਂਡ ਤੋਂ ਗੁਲਦਸਤੇ ਮੰਗਵਾਏ ਗਏ ਨੇ। ਇਕ ਜਹਾਜ਼ ਦਾ ਖਰਚਾ ਤਿੰਨ ਲੱਖ ਤੁਮਾਨ ਆਇਆ ਹੈ। ਪੰਜ ਜੂਨ ਨੂੰ ਮਰੇ ਸ਼ਹੀਦਾਂ ਦੇ ਰਿਸ਼ਤੇਦਾਰ ਕੱਲ੍ਹ ਮੈਨੂੰ ਮਿਲੇ। ਜੋ ਉਨ੍ਹਾਂ ਨਾਲ ਵਾਪਰਿਆ, ਸੁਣਕੇ ਮੇਰੇ ਰੌਂਗਟੇ ਖੜ੍ਹੇ ਹੋ ਗਏ। ਇੰਨਾ ਜ਼ੁਲਮ ਤਾਂ ਬੇਗਾਨੇ ਦੇਸ ਦੀ ਦੁਸ਼ਮਣ ਫੌਜ ਨੀ ਕਰਦੀ ਹੁੰਦੀ ਜਿੰਨੇ ਮੇਰੀ ਫੌਜ ਨੇ ਮੇਰੇ ਲੋਕਾਂ ਤੇ ਕੀਤੇ। ਜਿੰਨਾ ਚਿਰ ਗਲੋਬ ਉਪਰ ਈਰਾਨ ਦਾ ਨਕਸ਼ਾ ਰਹੇਗਾ, ਪੰਜ ਜੂਨ ਦਾ ਜ਼ੁਲਮ ਮੇਰੀ ਕੌਮ ਭੁੱਲੇਗੀ ਨਹੀਂ।

''ਜਰਾ ਨਜ਼ਰ ਮਾਰੋ, ਦੇਸ ਦੀਆਂ ਜੇਲ੍ਹਾਂ ਜੁਆਨਾ ਨਾਲ ਕਿਵੇਂ ਤੁੰਨੀਆਂ ਪਈਆਂ ਹਨ। ਸਰਕਾਰ ਦੋਸ਼ ਲਾਉਂਦੀ ਹੈ ਕਿ ਮੈਂ ਔਰਤਾਂ ਦੀ ਆਜ਼ਾਦੀ ਦੇ ਖਿਲਾਫ ਹਾਂ। ਅਸੀਂ ਅਜ਼ਾਦੀ ਦੇ ਖਿਲਾਫ ਨਹੀਂ ਨੰਗੇਜ ਦੇ ਖਿਲਾਫ ਹਾਂ। ਸਰਕਾਰ ਦਾ ਬਿਆਨ ਪੜ੍ਹਿਆ, ਲਿਖਿਆ ਸੀ ਖ਼ੁਮੀਨੀ ਵਿਕ ਸਕਦਾ ਹੈ। ਹੋ ਸਕਦੈ ਮੈਂ ਵਿਕ ਜਾਵਾਂ। ਕੀ ਪਤਾ ਮੈਂ ਸੌਦਾ ਕਰ ਲਵਾਂ। ਬੰਦਾ ਹਾਂ ਆਖਰ ਮੈਂ, ਗੁਨਾਹਗਾਰ ਹਾਂ। ਇਸਲਾਮ ਨਹੀਂ ਵਿਕੇਗਾ। ਈਰਾਨ ਦੇ ਮੇਰੇ ਬੱਚੇ ਨਹੀਂ ਵਿਕਣਗੇ। ਇਸਲਾਮ ਜਿਉਂਦਾ ਜਾਗਦਾ ਹੈ ਤੇ ਜਿਉਂਦਾ ਜਾਗਦਾ ਰਹੇਗਾ। ਮੈਂ ਤਾਂ ਮਰ ਵੀ ਸਕਦਾਂ। ਇਸਲਾਮ ਨਹੀਂ ਮਰੇਗਾ। ਸ਼ਾਹ ਕਹਿੰਦੈ ਉਹ ਇਸਲਾਮੀਆਂ ਯੂਨੀਵਰਸਿਟੀ ਕਾਇਮ ਕਰੇਗਾ। ਕੀ ਸ਼ਾਹ ਨੂੰ ਪਤਾ ਨਹੀਂ ਅਸੀਂ ਉਹਨੂੰ ਅਜਿਹਾ ਨਹੀਂ ਕਰਨ ਦਿਆਂਗੇ? ਹੋ ਚੁੱਕੈ ਸਾਡੇ ਨਾਲ ਪਹਿਲਾਂ ਇਹੋ ਜਿਹਾ ਧੋਖਾ। ਮੁਆਵੀਆ ਦੇ ਜਰਨੈਲਾਂ ਨੇ ਨੇਜ਼ਿਆਂ ਉਪਰ ਕੁਰਾਨ ਟਿਕਾ ਕੇ ਸਹੁੰ ਖਾਧੀ ਸੀ ਕਿ ਉਹ ਹਜ਼ਰਤ ਅਲੀ ਦੇ ਵਫਾਦਾਰ ਰਹਿਣਗੇ ਪਰ ਇਹ ਢੌਂਗ ਰਚਾ ਕੇ ਉਨ੍ਹਾਂ ਨੇ ਅਮੀਰਿ ਮੋਮਿਨੀਨ ਨਾਲ ਦਗ਼ਾ ਕੀਤਾ ਸੀ ਤੇ ਹਰਾ ਦਿਤਾ ਸੀ। ਹੁਣ ਫਰੇਬ ਨਹੀਂ ਚੱਲੇਗਾ। ਅਸੀਂ ਦੇਖਾਂਗੇ ਸ਼ਾਹ ਦੀ ਇਸਲਾਮੀਆਂ ਯੂਨੀਵਰਸਿਟੀ ਕੌਣ ਪੜ੍ਹਨ ਕੌਣ ਪੜ੍ਹਾਉਣ ਆਉਂਦੈ। ਸਰਕਾਰ ਦਾ ਮਨੋਰੰਜਨ ਮੰਤਰਾਲਾ ਇਸਲਾਮੀਆਂ ਯੂਨੀਵਰਸਿਟੀ ਚਲਾਏਗਾ। ਦੇਖਾਂਗਾ ਮੈਂ ਕਿਵੇਂ ਚਲਾਉਂਦੈ।''

ਲੋਕਾਂ ਦਾ ਰੁਖ ਦੇਖਦਿਆਂ ਗ੍ਰਹਿ ਮੰਤਰੀ ਨੇ 6.4.64 ਨੂੰ ਖ਼ੁਮੀਨੀ ਦੀ ਰਿਹਾਈ ਦੇ ਹੁਕਮ ਦੇ ਦਿਤੇ। ਸੱਤ ਅਪ੍ਰੈਲ ਰਾਤੀਂ ਦਸ ਵਜੇ ਪੁਲਸ ਕੁੱਮ ਉਸ ਨੂੰ ਘਰ ਛੱਡ ਆਈ। ਪੂਰੇ ਸ਼ਹਿਰ ਵਿਚ ਕੁੱਮ ਵਾਸੀਆਂ ਨੇ ਦੀਪਮਾਲਾ ਕਰ ਦਿਤੀ। ਵਜ਼ੀਰ ਨੇ ਹੁਕਮ ਦਿਤਾ ਕਿ ਖ਼ੁਮੀਨੀ ਦੇ ਘਰ ਨੂੰ ਜਾਂਦੀ ਸੜਕ ਚੌੜੀ ਕਰੋ, ਮੁਰੰਮਤ ਕਰੋ ਤੇ ਲਾਈਟਾਂ ਦਾ ਪ੍ਰਬੰਧ ਕਰੋ। ਇਸ ਨਾਲ ਲੱਗੇਗਾ ਕਿ ਖ਼ੁਮੀਨੀ ਸਰਕਾਰ ਨਾਲ ਰਲਿਆ ਮਿਲਿਆ ਹੋਇਆ ਹੈ, ਦੂਜੇ ਪਤਾ ਲਗਦਾ ਰਹੇਗਾ ਕੌਣ ਕੌਣ ਉਸ ਕੋਲ ਆਉਂਦੇ ਜਾਂਦੇ ਹਨ। ਗ੍ਰਿਫ਼ਤਾਰੀ ਕਰਨੀ ਹੋਈ, ਆਸਾਨੀ ਰਹੇਗੀ।

ਖ਼ੁਮੀਨੀ ਨੇ ਭਾਰੀ ਇਕੱਠ ਸਾਹਮਣੇ ਹਰਮ ਵਿਚ ਲੰਮੀ ਤਕਰੀਰ ਕੀਤੀ, ਇਸ ਦਾ ਆਖ਼ਰੀ ਹਿੱਸਾ ਹੈ - ਇਸ ਪਾਰਲੀਮੈਂਟ ਨੂੰ ਅਸੀਂ ਈਰਾਨ ਦੀ ਨੁਮਾਇੰਦਾ ਪਾਰਲੀਮੈਂਟ ਨਹੀਂ ਮੰਨਦੇ। ਇਸ ਨੂੰ ਰੱਦ ਕਰਦੇ ਹਾਂ। ਨਾ ਇਹ ਸਰਕਾਰ ਮੇਰੀ ਸਰਕਾਰ ਹੈ ਨਾਂ ਇਸਦਾ ਕਾਨੂੰਨ ਮੇਰਾ ਕਾਨੂੰਨ। ਇਹ ਗੱਦਾਰਾਂ ਦਾ ਗ੍ਰੋਹ ਹੈ ਜਿਸਨੇ ਮੇਰੇ ਦੇਸ ਉਪਰ ਡਾਕਾ ਮਾਰਿਐ। ਯਾ ਅੱਲਾਹ ! ਮੁਸਲਮਾਨਾ ਦੇ ਦੁਖ ਦੂਰ ਕਰ। ਸੰਗਤ ਦੀ ਉਚੀ ਆਵਾਜ਼, ਆਮੀਨ ! ਯਾ ਅੱਲਾਹ ! ਇਸ ਧਰਤੀ ਅਤੇ ਇਸਦੇ ਪਾਣੀ ਦੇ ਗੱਦਾਰਾਂ ਦਾ ਨਾਸ ਕਰ ਜਿਨ੍ਹਾਂ ਨੇ ਇਸਲਾਮ ਅਤੇ ਕੁਰਾਨ ਨਾਲ ਬੇਵਫਾਈ ਕੀਤੀ। ਆਮੀਨ ! ਰੱਬ ਮਿਹਰਬਾਨ ਰਹੇ, ਉਸਦੀਆਂ ਅਸੀਸਾਂ ਦੀ ਛਾਂ ਸਭ ਨੂੰ ਨਸੀਬ ਹੋਏ। ਆਮੀਨ !

ਤਿੰਨ ਨਵੰਬਰ 1964 ਨੂੰ ਉਸ ਦੀ ਮੁੜ ਗ੍ਰਿਫਤਾਰੀ ਹੋਈ। ਘੰਟੀ ਵੱਜਣ ਤੇ ਦਰਵਾਜ਼ਾ ਖੋਲ੍ਹਣ ਲਈ ਉਹ ਆ ਹੀ ਰਿਹਾ ਸੀ ਕਿ ਫੌਜੀਆਂ ਨੇ ਘਰ ਦਾ ਦਰਵਾਜ਼ਾ ਤੋੜ ਦਿੱਤਾ ਤੇ ਅੰਦਰ ਆ ਵੜੇ। ਆਪਣੇ ਦਸਖਤਾਂ ਵਾਲੀ ਮੁਹਰ ਅਪਣੀ ਬੇਗਮ ਦੇ ਸਪੁਰਦ ਕਰਦਿਆਂ ਕਿਹਾ- ਰੱਬ ਨੂੰ ਹਾਜ਼ਰ ਜਾਣਦਿਆਂ ਮੈਂ ਤੇਰੇ ਉਪਰ ਭਰੋਸਾ ਕਰਦਾ ਹਾਂ।

ਉਸਨੂੰ ਲੈਕੇ ਕਾਰਾਂ ਦਾ ਕਾਫਲਾ ਕੁੱਮ ਤੋਂ ਤਹਿਰਾਨ ਡੇਢ ਸੌ ਕਿਲੋ ਮੀਟਰ ਦਾ ਫਾਸਲਾ ਡੇਢ ਘੰਟੇ ਵਿਚ ਤੈਅ ਕਰ ਗਿਆ। ਮਿਹਰਾਬਾਦ ਹਵਾਈ ਅੱਡੇ ਉਪਰ ਪੁੱਜੇ। ਕਾਰਵਾਂ ਦਾ ਇੰਚਾਰਜ ਕਰਨਲ ਮਉਲਵੀ ਸੀ। ਵਾਇਰਲੈਸੱ ਉਪਰ ਉਸਨੇ ਸ਼ਾਹ ਨੂੰ ਇਤਲਾਹ ਦਿੱਤੀ - ''ਮਿਸ਼ਨ ਪੂਰਾ ਹੋ ਗਿਐ ਹਜ਼ੂਰ। ਬਾਕੀ ਦਾ ਕੰਮ ਵੀ ਜਲਦ ਨਿਬੇੜ ਲਵਾਂਗੇ।'' ਬਾਰ ਬਾਰ ਬੋਲੇ ਉਸਦੇ ਲਫਜ਼ਾਂ- ਮੈਂ ਹਜ਼ੂਰ ਤੋਂ ਕੁਰਬਾਨ, ਮੈਂ ਹਜ਼ੂਰ ਦਾ ਅਦਨਾ ਗੁਲਾਮ, ਤੋਂ ਪਤਾ ਲਗਦਾ ਸੀ ਕਿ ਗੱਲ ਬਾਦਸ਼ਾਹ ਨਾਲ ਹੋ ਰਹੀ ਹੈ।

ਸੂਰਜ ਚੜ੍ਹਨ ਤੋਂ ਪਹਿਲਾਂ 4 ਨਵੰਬਰ ਨੂੰ ਜਹਾਜ਼ ਖੁਮੀਨੀ ਨੂੰ ਲੈਕੇ ਉਸ ਦਿਸ਼ਾ ਵੱਲ ਉਡ ਗਿਆ ਜਿਧਰ ਦੇਸਧ੍ਰੋਹੀ ਦਾ ਇਲਜ਼ਾਮ ਲਾਕੇ ਈਮਾਮ ਨੂੰ ਦੇਸ-ਬਦਰ ਕਰਨਾ ਸੀ। ਕਰਨਲ ਅਫਜ਼ਲੀ ਇਸ ਸੁਰੱਖਿਆ ਟੁਕੜੀ ਦਾ ਕਮਾਂਡਰ ਸੀ, ਈਮਾਮ ਦੇ ਨਾਲ ਲਗਦੀ ਸੀਟ ਉਪਰ ਬਰਾਬਰ ਬੈਠ ਗਿਆ। ਈਮਾਮ ਨੂੰ ਉਸਦਾ ਪਾਸਪੋਰਟ ਫੜਾਉਂਦਿਆਂ ਕਿਹਾ- ਤੁਰਕੀ ਜਾ ਰਹੇ ਹਾਂ। ਤੁਹਾਡਾ ਪਰਿਵਾਰ ਵੀ ਜਲਦੀ ਤੁਹਾਡੇ ਕੋਲ ਪੁਜਦਾ ਕਰ ਦਿਤਾ ਜਾਏਗਾ।

ਬਿਨਾ ਕਿਸੇ ਫਾਲਤੂ ਵਿਸਥਾਰ ਦੇ, ਸਰਕਾਰੀ ਖਬਰ ਛਪੀ- ਭਰੋਸੇਯੋਗ ਸੂਤਰਾਂ ਅਤੇ ਠੋਸ ਸਬੂਤਾਂ ਦੇ ਆਧਾਰ ਤੇ ਦੇਸ ਧਰੋਹ ਸਾਬਤ ਹੋਣ ਕਾਰਨ ਈਮਾਮ ਖੁਮੀਨੀ ਨੂੰ ਅੱਜ 4.11.64 ਨੂੰ ਦੇਸ ਨਿਕਾਲਾ ਦਿਤਾ ਗਿਆ। ਉਸਦੀਆਂ ਹਰਕਤਾਂ ਅਤੇ ਉਕਸਾਹਟਾਂ ਦੇਸ ਦੀ ਸੁਰੱਖਿਆ, ਆਜ਼ਾਦੀ ਅਤੇ ਅਖੰਡਤਾ ਵਾਸਤੇ ਖਤਰਨਾਕ ਹਨ। ਤਹਿਰਾਨ- 13 ਆਬਾਨ 1343 ਹਿਜਰੀ ਸੰਮਤ।

ਖਬਰ ਪੜ੍ਹ ਕੇ ਈਰਾਨ ਸੁੰਨ ਹੋ ਗਿਆ।

ਤੁਰਕੀ ਦੀ ਸਰਕਾਰ ਜਲਦੀ ਘਬਰਾ ਗਈ। ਈਮਾਮ ਦੇ ਹੱਕ ਵਿਚ ਉਥੇ ਜਬਰਦਸਤ ਮੁਹਿੰਮ ਚੱਲ ਪਈ। ਸਰਕਾਰ ਨਹੀਂ ਚਾਹੁੰਦੀ ਸੀ ਲੋਕ ਅਜ਼ਾਦੀ ਦੇ ਬਿਗਲ ਵਜਾਉਂਦੇ ਫਿਰਨ, ਉਹ ਵੀ ਈਰਾਨ ਦੇ ਇਕ ਕੈਦੀ ਕਾਰਨ। ਤੁਰਕੀ ਸਰਕਾਰ ਨੇ ਈਰਾਨ ਦੇ ਸ਼ਾਹ ਨੂੰ ਕਿਹਾ ਕਿ ਇਸ ਨੂੰ ਕਿਧਰੇ ਹੋਰ ਤਬਦੀਲ ਕਰ ਦਿਉ। ਈਰਾਕ ਦੇ ਰਾਸ਼ਟਰਪਤੀ ਸੱਦਾਮ ਹੁਸੈਨ ਨਾਲ ਗੱਲ ਕੀਤੀ ਗਈ। ਸੱਦਾਮ ਇਸ ਸ਼ਰਤ ਤੇ ਮੰਨ ਗਿਆ ਕਿ ਬੰਦੀ ਨਾਲ ਕੀ ਸਲੂਕ ਕਰਨਾ ਹੈ ਇਸ ਦਾ ਫੈਸਲਾ ਈਰਾਕ ਕਰੇਗਾ ਈਰਾਨ ਨਹੀਂ। ਜ਼ਰੂਰੀ ਨਹੀਂ ਅਸੀਂ ਉਸਨੂੰ ਬੰਦ ਕਰਕੇ ਰੱਖੀਏ। ਲੋਕ ਉਸਨੂੰ ਮਿਲਣਗੇ ਤੇ ਈਰਾਕ ਵਿਚ ਜਿਥੇ ਚਾਹੇ ਉਹ ਜਾਏਗਾ, ਤਕਰੀਰਾਂ ਕਰੇਗਾ, ਖਬਰਾਂ ਦਏਗਾ। ਜਿੰਨਾ ਚਿਰ ਈਮਾਮ ਈਰਾਕ ਵਿਚ ਰਹੇਗਾ ਈਰਾਨ ਉਸ ਵਿੱਚ ਦਖਲ ਨਹੀਂ ਦੇਵੇਗਾ। ਬਾਦਸ਼ਾਹ ਨੇ ਸਾਰੀਆਂ ਸ਼ਰਤਾਂ ਮੰਨ ਕੇ 5.10.65 ਨੂੰ ਤੁਰਕੀ ਤੋਂ ਨਜਫ ਭੇਜ ਦਿੱਤਾ। ਬੇਟਾ, ਮੁਸਤਫਾ ਹੁਸੈਨੀ ਉਸਦੇ ਨਾਲ ਸੀ। ਤੁਰਕੀ ਨਾਲੋਂ ਈਰਾਨ ਵਾਸੀਆਂ ਨੂੰ ਈਰਾਕ ਵਿਚ ਈਮਾਮ ਦੀ ਜਲਾਵਤਨੀ ਠੀਕ ਲੱਗੀ। ਕੁੱਮ ਦੇ ਮੌਲਵੀਆਂ ਨੇ ਈਰਾਕ ਦੇ ਪ੍ਰਧਾਨ ਮੰਤਰੀ ਹੁਵਾਇਦਾ ਨੂੰ ਆਪਣੇ ਮਤੇ ਦੀ ਨਕਲ ਭੇਜੀ :

> ''ਮਾਨਯੋਗ ਆਇਤੁੱਲਾ ਖੁਮੀਨੀ ਨੂੰ ਈਰਾਨ ਤੋਂ ਤੁਰਕੀ, ਫਿਰ ਤੁਰਕੀ ਤੋਂ ਈਰਾਕ ਜਲਾਵਤਨ ਕਰਨ ਨਾਲ ਵਿਰੋਧ ਦੀ ਅੱਗ ਸ਼ਾਂਤ ਹੋਣ ਦੀ ਥਾਂ ਪ੍ਰਚੰਡ ਹੋਏਗੀ। ਈਰਾਨ ਵਿਚ ਇਸ ਫੈਸਲੇ ਵਿਰੁੱਧ ਸਖਤ ਰੋਸ ਹੈ। ਤੁਹਾਡਾ ਈਮਾਨ ਅਪਣੀ ਜ਼ਮੀਰ ਵਿਚ ਹੈ ਕਿ ਦੀਨ ਵਿਚ, ਵਿਧਾਨ ਵਿਚ ਹੈ ਕਿ ਮਨੁੱਖੀ ਅਧਿਕਾਰਾਂ ਵਿਚ, ਸਾਨੂੰ ਇਲਮ ਨਹੀਂ, ਸਾਡਾ ਹਰੇਕ ਵਿਸ਼ਵਾਸ ਈਰਾਨ ਦੀ ਹਕੂਮਤ ਦਾ ਵਿਰੋਧੀ ਹੈ। ਯਕੀਨ ਕਰੋ, ਜਿਹੜੀਆਂ ਸਰਕਾਰਾਂ ਜ਼ੁਲਮ ਅਤੇ ਬੇਇਨਸਾਫੀ ਸਹਾਰੇ ਚਲਦੀਆਂ ਹਨ ਉਹ ਥਿਰ ਨਹੀਂ ਹੁੰਦੀਆਂ, ਉਨ੍ਹਾਂ ਦੀ ਉਮਰ ਥੋੜ੍ਹੀ ਹੁੰਦੀ ਹੈ।''

ਸੰਸਾਰ ਦੇ ਕੋਨੇ ਕੋਨੇ ਵਿਚ ਇਸ ਮਤੇ ਨੂੰ ਸਮਰਥਨ ਮਿਲਿਆ। ਅਨੇਕ ਦੇਸਾਂ ਨੂੰ, ਯੂ.ਐਨ.ਓ. ਦੇ ਸਕੱਤਰ ਜਨਰਲ ਨੂੰ ਖੁਮੀਨੀ ਦੀ ਰਿਹਾਈ ਵਾਸਤੇ ਅਪੀਲਾਂ ਦੀਆਂ ਤਾਰਾਂ ਭੇਜੀਆਂ।

21.1.65 ਦੇ ਦਿਨ ਜਦੋਂ ਸਫੈਦ ਇਨਕਲਾਬ ਦੀ ਵਰ੍ਹੇ ਗੰਢ ਸਰਕਾਰ ਪੂਰੇ ਜੋਸ਼ ਨਾਲ ਮਨਾ ਰਹੀ ਸੀ, ਕਿਸੇ ਨੇ ਪ੍ਰਧਾਨ ਮੰਤਰੀ ਮਨਸੂਰ ਨੂੰ ਗੋਲੀ ਦਾਗ ਦਿੱਤੀ। ਬਾਦਸ਼ਾਹ ਤਾਂ ਸਮਝ ਰਿਹਾ ਸੀ

ਕਿ ਖੁਮੀਨੀ ਦੇ ਦੇਸ ਨਿਕਾਲੇ ਪਿਛੋਂ ਈਰਾਨ ਸੁੰਨ ਹੋ ਜਾਏਗਾ, ਬਾਗੀ ਖੌਫਜ਼ਦਾ ਹੋ ਜਾਣਗੇ। ਇਹ ਕੀ ਹੋ ਗਿਆ ?

ਪ੍ਰਧਾਨ ਮੰਤਰੀ ਹਸਨ ਅਲੀ ਮਨਸੂਰ ਮਾਣ ਨਾਲ ਪਾਰਲੀਮੈਂਟ ਵੱਲ ਜਾ ਰਿਹਾ ਸੀ ਤਦ ਇਮਾਰਤ ਦੇ ਸਾਹਮਣੇ ਖਲੋਤੇ ਜੁਆਨ ਮੁਹੰਮਦ ਬੁਖਾਰਈ ਨੇ ਉਸ ਨੂੰ ਅਪਣੀ ਗੋਲੀ ਦਾ ਨਿਸ਼ਾਨਾ ਬਣਾ ਦਿਤਾ। ਸਰਕਾਰੀ ਬਿਆਨ ਛਾਪਿਆ- ਅੱਜ ਦਸ ਵਜੇ ਜਦੋਂ ਪ੍ਰਧਾਨ ਮੰਤਰੀ ਪਾਰਲੀਮੈਂਟ ਦੇ ਦਰਵਾਜ਼ੇ ਲਾਗੇ ਪੁੱਜੇ ਤੇ ਕਾਰ ਵਿਚੋਂ ਉਤਰੇ ਤਾਂ ਇਕ ਜੁਆਨ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਏ। ਕਾਤਲ ਨੂੰ ਗ੍ਰਿਫ਼ਤਾਰ ਕਰ ਲਿਆ ਹੈ। ਪ੍ਰਧਾਨ ਮੰਤਰੀ ਜੀ ਨੂੰ ਪਾਰਸ ਹਸਪਤਾਲ ਦਾਖਲ ਕਰਵਾ ਦਿਤਾ ਹੈ ਜਿਥੇ ਉਨ੍ਹਾਂ ਦੀ ਹਾਲਤ ਤਸੱਲੀਬਖਸ਼ ਹੈ।

ਹਰ ਰੋਜ਼ ਉਸਦੀ ਸਿਹਤ ਵਿਚ ਸੁਧਾਰ ਹੋ ਰਿਹਾ ਹੈ, ਖਬਰ ਛਪਦੀ। ਛੱਬੀ ਜਨਵਰੀ ਨੂੰ ਸਰਕਾਰੀ ਐਲਾਨ ਹੋਇਆ ਕਿ ਪ੍ਰਧਾਨ ਮੰਤਰੀ ਦੀ ਮੌਤ ਹੋ ਗਈ ਹੈ।

ਮੁਕੱਦਮੇ ਦੌਰਾਨ ਹਤਿਆਰੇ ਨੂੰ ਪੁਛਿਆ ਗਿਆ ਕਿ ਮਨਸੂਰ ਨੂੰ ਕਤਲ ਕਿਉਂ ਕੀਤਾ। ਉਸਨੇ ਕਿਹਾ- ਮਨਸੂਰ ਨਿਸ਼ਾਨਾ ਨਹੀਂ ਸੀ। ਅਸਲ ਨਿਸ਼ਾਨਾ ਬਾਦਸ਼ਾਹ ਹੈ। ਤਿੰਨ ਵਾਰ ਬਾਦਸ਼ਾਹ ਦਾ ਪਿੱਛਾ ਕੀਤਾ ਪਰ ਕਾਮਯਾਬ ਨਹੀਂ ਹੋਏ। ਅਸੀਂ ਆਪਣੇ ਹਥਿਆਰਾਂ ਉਪਰ ਖੂਣ ਰੱਖਿਆ ਹੈ ਕਿ ਸਾਡੇ ਹਥਿਆਰ ਬਾਦਸ਼ਾਹ ਦੀ ਸੇਵਾ ਵਾਸਤੇ ਹਨ। ਫਿਰ ਅਸੀਂ ਸੋਚਣ ਲੱਗੇ ਸ਼ਾਹ ਵਰਗਾ ਕੋਈ ਹੋਰ ਗੰਦਾ ਬੰਦਾ ਲੱਭੇ ਉਸ ਨੂੰ ਢੁੰਡੀਏ। ਮਨਸੂਰ ਤੋਂ ਵਧੀਕ ਜ਼ਲੀਲ ਬੰਦਾ ਹੋਰ ਕੌਣ ਹੋ ਸਕਦਾ ਸੀ ਜਿਸ ਨੇ ਬਾਦਸ਼ਾਹ ਦੀ ਪ੍ਰਸ਼ੰਸਾ ਕੀਤੀ ਸੀ ਕਿ ਖੁਮੀਨੀ ਨੂੰ ਜਲਾਵਤਨ ਕਰਕੇ ਵਧੀਆ ਕੰਮ ਕੀਤਾ। ਜੱਜ ਨੇ ਪੁੱਛਿਆ- ਤੂੰ ਗਰਦਣ ਵਿਚ ਗੋਲੀ ਕਿਉਂ ਮਾਰੀ? ਬੁਖਾਰੀ ਨੇ ਕਿਹਾ- ਪਹਿਲੀ ਗੋਲੀ ਪੇਟ ਵਿਚ ਮਾਰੀ। ਜਦੋਂ ਡਿਗ ਪਿਆ, ਮੈਂ ਸੋਚਿਆ ਆਇਤੁਲ ਅਲ ਉਜ਼ਮਾ ਖੁਮੀਨੀ ਦੀ ਸ਼ਾਨ ਖਿਲਾਫ ਬੇਅਦਬੀ ਪੂਰਨ ਲਫਜ਼ ਤਾਂ ਗਲੇ ਵਿਚੋਂ ਨਿਕਲੇ ਸਨ, ਸੋ ਗਰਦਣ ਨੂੰ ਲੀਰ ਲੀਰ ਕਰਨਾ ਚਾਹੀਦੈ। ਸਿਰ ਦੀ ਵਾਰੀ ਤੀਜੇ ਥਾਂ ਆਈ। ਜੱਜ ਨੇ ਪੁੱਛਿਆ- ਪ੍ਰਧਾਨ ਮੰਤਰੀ ਨੂੰ ਮਾਰਨ ਦਾ ਫਤਵਾ (ਹੁਕਮ) ਤੈਨੂੰ ਕਿਥੋਂ ਮਿਲਿਆ। ਬੁਖਾਰਈ ਨੇ ਕਿਹਾ- 26 ਅਕਤੂਬਰ 1964 ਨੂੰ ਈਮਾਮ ਆਇਤੁੱਲਾ ਦੀ ਤਕਰੀਰ ਸੰਸਾਰ ਦੇ ਸਾਰੇ ਮੁਸਲਮਾਨਾਂ ਵਾਸਤੇ ਫਤਵਾ ਹੈ ਜਿਸ ਵਿਚ ਖੁਮੀਨੀ ਨੇ ਫੁਰਮਾਇਆ ਸੀ ਕਿ ਗੱਦਾਰਾਂ ਨੂੰ ਉਨ੍ਹਾਂ ਦੀ ਬਣਦੀ ਸਜ਼ਾ ਮਿਲੇਗੀ।

ਤਿੰਨ ਸਾਥੀਆਂ ਸਣੇ ਬੁਖਾਰਈ ਨੂੰ ਮੌਤ ਦੀ ਬਜ਼ਾ ਮਿਲੀ।

10 ਅਪ੍ਰੈਲ 1965, ਸੰਗਮਰਮਰੀ ਮਹਿਲ, ਤਹਿਰਾਨ ਦੀ ਘਟਨਾ- ਸ਼ਾਹੀ ਕਾਰ ਪਾਰਕਿੰਗ ਉਤੇ ਸਿਪਾਹੀ ਰਜ਼ਾ ਸ਼ਮਸਾਬਾਦੀ ਦੀ ਡਿਊਟੀ ਲਾਈ ਗਈ। ਬਾਦਸ਼ਾਹ ਦੀ ਕਾਰ ਆਕੇ ਰੁਕੀ, ਰਜ਼ਾ ਨੇ ਉਧਰ ਬੰਦੂਕ ਤਾਣ ਲਈ ਪਰ ਜਿਧਰ ਰਜ਼ਾ ਸਿਪਾਹੀ ਖਲੋਤਾ ਸੀ ਉਸ ਪਾਸੇ ਉਤਰਨ ਦੀ ਥਾਂ ਬਾਦਸ਼ਾਹ ਉਲਟ ਪਾਸਿਓਂ ਨਿਕਲ ਕੇ ਵਰਾਂਡੇ ਵੱਲ ਭੱਜਿਆ। ਹਤਿਆਰਾ ਪਿਛੇ ਪਿਛੇ ਦੌੜਿਆ, ਇਸ ਤੋਂ ਪਹਿਲਾਂ ਕਿ ਉਹ ਫਾਇਰ ਕਰ ਸਕਦਾ ਦੋ ਸੁਰੱਖਿਆ ਅਫ਼ਸਰਾਂ ਦੀਆਂ ਗੋਲੀਆਂ ਨੇ ਉਸਨੂੰ ਢੇਰੀ ਕਰ ਦਿੱਤਾ।

ਇਸ ਘਟਨਾ ਨੇ ਸ਼ਾਹ ਨੂੰ ਹਿਲਾ ਦਿੱਤਾ। ਸਰਕਾਰੀ ਖਬਰ ਦਿੱਤੀ ਗਈ ਕਿ ਕਿਸੇ ਗਲਤ ਫਹਿਮੀ ਸਦਕਾ ਸੁਰੱਖਿਆ ਦਸਤਿਆਂ ਪਾਸੋਂ ਆਪਸ ਵਿਚ ਗੋਲੀ ਚੱਲ ਗਈ। ਪਰ ਇਹ ਖਬਰ ਨਾ ਛੁਪੀ ਰਹਿਣ ਵਾਲੀ ਸੀ ਨਾ ਛੁਪੀ ਰਹੀ। ਬੁਖਾਰਈ ਦੀ ਗ੍ਰਿਫ਼ਤਾਰੀ ਮਗਰੋਂ ਸਰਕਾਰ ਦਾ ਖਿਆਲ ਸੀ ਕਿ ਜਿਹੜਾ ਇਕ ਗਰੋਹ ਸਰਗਰਮ ਸੀ ਉਹ ਖਤਮ ਕਰ ਦਿੱਤਾ, ਹੁਣ ਕੋਈ ਫਿਕਰ ਨਹੀਂ। ਮਹਿਲ ਵਾਲੀ ਇਸ ਘਟਨਾ ਨੇ ਕਾਂਬਾ ਛੇੜ ਦਿੱਤਾ।

ਇਸ ਘਟਨਾ ਨਾਲ ਸਬੰਧਤ ਦੋ ਬੰਦਿਆਂ ਨੂੰ ਮੌਤ ਦੀ ਸਜ਼ਾ, ਇਕ ਨੂੰ ਉਮਰ ਕੈਦ ਤੇ 10 ਜਣਿਆ ਨੂੰ 6 ਤੋਂ 8 ਸਾਲ ਦੀ ਸਜ਼ਾ ਸੁਣਾਈ ਗਈ। ਰਜ਼ਾ ਧਾਰਮਿਕ ਬਿਰਤੀ ਵਾਲਾ ਜੁਆਨ ਸੀ। ਸਜ਼ਾਯਾਫਤਾ ਬਾਰਾਂ ਦੇ ਬਾਰਾਂ ਬੰਦੇ ਕਮਿਊਨਿਸਟ ਸਨ ਜਿਨ੍ਹਾਂ ਦਾ ਰਜ਼ਾ ਜਾਂ ਇਸ ਘਟਨਾ ਨਾਲ ਕੋਈ ਵਾਸਤਾ ਨਹੀਂ ਸੀ। ਇਹੀ ਕਾਰਨ ਹੈ ਕਿ ਜਿਨ੍ਹਾਂ ਦੋ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ, ਬਾਦ ਵਿਚ

ਉਮਰ ਕੈਦ ਵਿਚ ਤਬਦੀਲ ਕਰ ਦਿਤੀ। ਫਾਂਸੀ ਨੂੰ ਉਮਰ ਕੈਦ ਵਿੱਚ ਤਬਦੀਲ ਕਰਨ ਵਕਤ ਜੱਜਾਂ ਨੇ ਲਿਖਿਆ- ਅਜਿਹਾ ਇਸ ਲਈ ਕੀਤਾ ਗਿਆ ਕਿਉਂਕਿ ਇਸ ਘਟਨਾ ਨਾਲ ਦੋਸ਼ੀਆਂ ਦੀ ਸਿੱਧੀ ਸ਼ਮੂਲੀਅਤ ਸਾਬਤ ਨਹੀਂ ਹੋਈ।

ਓਰੀਆਨਾ* ਨੂੰ ਦਿਤੀ ਇੰਟਰਵਿਊ ਵਿਚ ਸ਼ਾਹ ਨੇ ਦੱਸਿਆ- ਲੋਕਾਂ ਨੂੰ ਜਿਹੜੀ ਸ਼ਕਤੀ ਦਿਖਾਈ ਨਹੀਂ ਦਿੰਦੀ, ਉਹ ਮੇਰੀ ਮਦਦਗਾਰ ਰਹੀ। ਇਹ ਰੂਹਾਨੀ ਤਾਕਤ ਹੈ। ਮੈਨੂੰ ਅੱਲਾਹ ਵਿਚ ਯਕੀਨ ਹੈ। ਖੁਮੀਨੀ ਆਖਦਾ ਹੈ ਮੈਨੂੰ ਰੱਬ ਉਮਰ ਯਕੀਨ ਨਹੀਂ। ਮੈਂ ਕਈ ਵਾਰ ਆਖ ਚੁਕਿਆਂ ਕਿ ਰੱਬ ਜੇ ਨਹੀਂ ਵੀ, ਮੈਨੂੰ ਤਾਂ ਤਦ ਵੀ ਉਸ ਵਿਚ ਯਕੀਨ ਹੈ। ਪੰਜ ਸਾਲ ਦੀ ਉਮਰ ਤੋਂ ਲੈਕੇ ਹੁਣ ਤੱਕ ਮੈਂ ਅੱਲਾਹ ਨਾਲ ਰਹਿ ਰਿਹਾ ਹਾਂ। ਬਚਪਨ ਤੋਂ ਮੇਰੇ ਉਪਰ ਖੁਦਾਈ ਬਖਸ਼ਿਸ਼ ਰਹੀ ਹੈ। ਤੁਸੀ ਮੰਨੋਗੇ ਨਹੀਂ ਕਿ ਮੈਨੂੰ ਕਿਸ ਤਰ੍ਹਾਂ ਦਾ ਆਤਮਕ ਬਲ ਮਿਲਦਾ ਰਿਹਾ। ਇਕ ਵਾਰੀ ਪੰਜ ਦੂਜੇ ਵਾਰੀ ਛੇ ਸਾਲ ਦੀ ਉਮਰ ਵਿਚ ਮੈਂ ਅਲ ਈਮਾਮ ਮੁਹੰਮਦ ਅਲ ਮਹਿਦੀ ਦੇਖਿਆ। ਐਕਸੀਡੈਂਟ ਹੋਇਆ ਸੀ। ਮੈਂ ਚੱਟਾਨ ਤੇ ਡਿਗਾ। ਉਹ ਮੇਰੇ ਅਤੇ ਚੱਟਾਨ ਦੇ ਵਿਚਕਾਰ ਆ ਗਿਆ। ਇਹ ਸੁਫਨਾ ਨਹੀਂ, ਮੈਂ ਪ੍ਰਤੱਖ ਸਾਹਮਣੇ ਦੇਖਿਆ। ਜਿਹੜੇ ਹੋਰ ਮੇਰੇ ਨਾਲ ਬੰਦੇ ਸਨ, ਉਨ੍ਹਾਂ ਵਿਚੋਂ ਕਿਸੇ ਨੂੰ ਨਹੀਂ ਦਿਸਿਆ।

ਸ਼ਾਹ ਉਪਰ ਪੱਛਮੀ ਕਲਚਰ ਦਾ ਭੂਤ ਸਵਾਰ ਸੀ। ਕਿਸ਼ ਨਾਮ ਦੇ ਟਾਪੂ ਨੂੰ ਉਸਨੇ ਪੂਰਨ ਆਧੁਨਿਕ ਬਣਾਉਣ ਦਾ ਫੈਸਲਾ ਕੀਤਾ। ਪਰਸ਼ੀਅਨ ਖਾੜੀ ਲਾਗੇ ਇਹ 12×9 ਕਿਲੋਮੀਟਰ ਰਕਬਾ ਹੈ ਜਿਥੇ ਤਿੰਨ ਹਜ਼ਾਰ ਬੰਦਿਆਂ ਦੀ ਆਬਾਦੀ ਹੈ। ਖਰਬਾਂ ਰਿਆਲ ਖਰਚ ਕੇ ਇਥੇ ਉਸਨੇ ਕਨਕੋਰਡ ਜਹਾਜ ਉਤਰਨ ਵਾਸਤੇ ਹਵਾਈ ਅੱਡਾ ਬਣਾਇਆ। ਦਸ ਹਜ਼ਾਰ ਸੈਲਾਨੀਆਂ ਦੀ ਰਿਹਾਇਸ਼ ਲਈ ਗੈਸਟ ਹਾਊਸ ਉਸਾਰੇ। ਹਰੇਕ ਸ਼ੈਲਾਨੀ ਦੀ ਦਾਖਲਾ ਫੀਸ ਇਕ ਹਜ਼ਾਰ ਫਰਾਂਕ ਰੱਖੀ। ਪੱਛਮ ਵਿਚੋਂ ਅੱਯਾਸ਼ੀ ਦਾ ਹਰ ਸਾਮਾਨ ਖਰੀਦਿਆ। ਬਰਤਾਨੀਆਂ ਤੋਂ ਲਾਅਨ ਦੀ ਸਜਾਵਟ, ਫਰਾਂਸ ਤੋਂ ਮੇਜ਼ਬਾਨ ਕੁੜੀਆਂ, ਅਮਰੀਕਾ ਤੋਂ ਟੀਵੀ ਹਾਰਡਵੇਅਰ ਤੇ ਟਾਵਰ, ਇਜ਼ਰਾਈਲ ਤੋਂ ਸਮੁੰਦਰੀ ਪਾਣੀ ਸਾਫ਼ ਕਰਨ ਲਈ ਕਾਰਖਾਨੇ ਦੀ ਖਰੀਦੋ ਫਰੋਖਤ ਕੀਤੀ। ਬਹੁਤ ਮਹਿੰਗੇ ਬਟੀਕ ਅਤੇ ਇਤਰ ਸੈਂਟਰ। ਹਵਾਈ ਜਹਾਜ਼ਾਂ ਰਾਹੀਂ ਲੱਖਾਂ ਫੁਲਾਂ ਫਲਾਂ ਦੇ ਬੂਟੇ ਢੋਏ। ਢਾਈ ਸੌ ਕਮਰਿਆਂ ਦਾ ਮਹਿਲ ਬਣਵਾਇਆ ਜਿਸ ਦੇ ਐਨ ਨਾਲ ਕਰਕੇ ਚਾਰਟਰਡ ਜਹਾਜ਼ ਉੱਤਰ ਸਕਣ। ਇਹ ਸ਼ਾਹੀ ਮਹਿਮਾਨਾ ਵਾਸਤੇ ਸੀ, ਅਪਣੇ ਵਾਸਤੇ ਉਸਨੇ ਇਸ ਤੋਂ ਵਖਰਾ ਸ਼ਾਨਦਾਰ ਮਹਿਲ ਬਣਵਾਇਆ। ਨੇੜੇ ਪ੍ਰਧਾਨ ਮੰਤਰੀ ਹੁਵਾਇਦਾ ਦਾ ਮਹਲ ਉਸਾਰਿਆ ਗਿਆ। ਲਗਦਾ ਹੈ ਇਨ੍ਹਾਂ ਨੇ ਸੋਚਿਆ ਨਹੀਂ ਕਿ ਕਦੀ ਮਰਨਾ ਵੀ ਹੈ, ਜਿਵੇਂ ਰਹਿੰਦੀ ਦੁਨੀਆਂ ਤੱਕ ਰਾਜ ਕਰਦੇ ਰਜਿਣਗੇ। ਗੇੜੀਆਂ ਲਾਉਣ ਵਾਸਤੇ ਸਮੁੰਦਰੀ ਮੋਟਰ ਬੋਟਸ। ਪੱਚੀ ਪੱਚੀ ਮੈਗਾਵਾਟ ਦੇ ਦੋ ਬਿਜਲੀ ਦੇ ਪਲਾਂਟ ਲੁਆਏ। ਪੱਛਮ ਦੀਆਂ ਪੰਜ ਕੰਪਨੀਆਂ ਨੂੰ ਇਹ ਸਾਰੇ ਕੰਮ ਸੌਂਪੇ।

ਆਰਮੀ ਚੀਫ਼ ਹੀ ਮਿਲਟਰੀ ਕੋਰਟ ਦਾ ਚੀਫ਼ ਜਸਟਿਸ ਸੀ। ਵਕੀਲਾਂ ਅਤੇ ਜੱਜਾਂ ਦੀ ਨਿਯੁਕਤੀ ਸ਼ਾਹ ਦੀ ਪ੍ਰਵਾਨਗੀ ਨਾਲ ਹੁੰਦੀ ਸੀ ਜੋ ਸਾਰੇ ਆਰਮੀ ਅਫਸਰ ਸਨ। ਆਖਰੀ ਰਹਿਮ ਦੀ ਅਪੀਲ ਵੀ ਸ਼ਾਹ ਕੋਲ ਹੁੰਦੀ। ਮਜ਼ੇਦਾਰ ਤੱਥ ਇਹ ਕਿ ਫੌਜੀ ਅਦਾਲਤਾਂ ਸੰਵਿਧਾਨ ਦੇ ਦਾਇਰੇ ਤੋਂ ਬਾਹਰ ਸਨ। ਜਿਸ ਬੰਦੇ ਨੂੰ ਉਮਰ ਕੈਦ ਜਾਂ ਸਜ਼ਾਇ ਮੌਤ ਦਿਤੀ ਜਾਂਦੀ ਉਸ ਬਾਬਤ ਹੁਕਮ ਵਿਚ ਲਿਖਿਆ ਹੁੰਦਾ ਕਿ ਇਸਨੇ ਸੰਵਿਧਾਨ ਦੀ ਉਲੰਘਣਾ ਕੀਤੀ ਹੈ।

*SAVAK (Sazmani Amniyyat Wa Ittilatia Kishwar)* : ਇਹ ਸੁਰੱਖਿਆ ਅਤੇ ਖੁਫੀਆ ਸੂਚਨਾ ਇਕੱਤਰ ਕਰਨ ਦਾ ਸਰਕਾਰ ਦਾ ਕੇਂਦਰੀ ਅਦਾਰਾ ਸੀ ਜਿਵੇਂ ਰੂਸ ਦੀ ਕੇਜੀਬੀ ਤੇ ਅਮਰੀਕਾ ਦੀ ਸੀ.ਆਈ.ਏ। ਮਿਲਟਰੀ ਗਵਰਨਰ ਆਫ਼ ਤਹਿਰਾਨ, ਤੈਮੂਰ ਬਖਤਿਆਰ ਨੇ ਇਹ ਸੰਸਥਾ ਸਥਾਪਿਤ ਕੀਤੀ ਜਿਸ ਦਾ ਉਹ ਚੀਫ਼ ਨਿਯੁਕਤ ਹੋਇਆ। ਉਸਦੇ ਜ਼ੁਲਮ ਬੱਚੇ ਬਚੇ ਦੀ ਜ਼ਬਾਨ ਤੇ ਹਨ।

---

* Oriana Falachi, *Interview with History*, Vol. 2, p.8.

ਇਸਦਾ ਰੁਤਬਾ ਡਿਪਟੀ ਪ੍ਰਧਾਨ ਮੰਤਰੀ ਦਾ ਸੀ। ਅਮਰੀਕਾ ਦੀ CIA ਇਸਦੇ ਮੁਲਾਜ਼ਮਾਂ ਨੂੰ ਸਿਖਲਾਈ ਦਿੰਦੀ। ਬੇਸ਼ਕ ਤੈਮੂਰ, ਸ਼ਾਹ ਦਾ ਪੂਰਾ ਵਫਾਦਾਰ ਸੀ ਪਰ ਮਹਿਲ ਦੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਹੋਣ ਕਰਕੇ ਹਟਾ ਦਿਤਾ ਗਿਆ। ਬੇਇੱਜ਼ਤ ਹੋਕੇ ਈਰਾਕ ਜਾ ਵਸਿਆ ਤੇ ਸ਼ਾਹ ਦੇ ਉਨ੍ਹਾਂ ਜ਼ੁਲਮਾ ਬਾਬਤ ਦੱਸਿਆ ਕਰਦਾ ਸੀ ਜਦੋਂ ਉਹ ਚੀਫ਼ ਹੁੰਦਾ ਸੀ। ਅਗਸਤ 1970, ਮੁਰਦਾਦ ਵਿਖੇ ਸਵਕ ਦੇ ਖੁਫੀਆ ਏਜੰਟਾਂ ਦੀ ਗੋਲੀ ਨਾਲ ਹੀ ਉਸ ਦੀ ਮੌਤ ਹੋਈ। ਸ਼ਾਹ ਸਰਕਾਰ ਨੇ ਉਸਦੀਆਂ ਜਾਇਦਾਦਾਂ, ਕੰਪਨੀਆਂ, ਬੈਂਕ ਬੈਲੈਂਸ ਦਾ ਚਿੱਠਾ ਪ੍ਰਕਾਸ਼ਿਤ ਕੀਤਾ ਤਾਂ ਦੁਨੀਆਂ ਨੂੰ ਪਤਾ ਲਗਾ ਭਰਿਸ਼ਟਾਚਾਰ ਦਾ ਕਿਹੋ ਜਿਹਾ ਬੋਲ ਬਾਲਾ ਸੀ।

ਬਾਦਸ਼ਾਹ ਨੇ ਇਜ਼ਰਾਈਲ ਸਟੇਟ ਨੂੰ ਮਾਨਤਾ ਦੇ ਦਿਤੀ ਜਿਸ ਨਾਲ ਮਿਸਰ ਦਾ ਰਾਸ਼ਟਰਪਤੀ ਅਬਦੁਲ ਨਾਸਰ ਨਾਰਾਜ਼ ਹੋ ਗਿਆ। ਈਰਾਨ ਨਾਲੋਂ ਉਸਨੇ ਸਬੰਧ ਤੋੜਨ ਦਾ ਐਲਾਨ ਕਰ ਦਿੱਤਾ। ਨਾਸਰ ਦੀ ਮੌਤ ਪਿਛੋਂ ਸਦਾਤ ਨੇ ਹਕੂਮਤ ਸੰਭਾਲੀ ਜੋ ਅਮਰੀਕਾ ਦਾ ਮੁਰੀਦ ਸੀ। ਅਮਰੀਕਾ ਦੀ ਵਿਚੋਲਗੀ ਰਾਹੀਂ ਫੇਰ ਦੋਵਾਂ ਦੇਸਾਂ ਵਿਚ ਸੁਲਾਹ ਹੋ ਗਈ। ਇਹੀ ਕਾਰਨ ਹੈ ਕਿ ਸ਼ਾਹ ਨੂੰ ਆਖਰ ਜਦੋਂ ਈਰਾਨ ਵਿਚੋਂ ਭੱਜਣਾ ਪਿਆ ਤਾਂ ਉਸਨੇ ਮਿਸਰ ਵਿਚ ਸ਼ਰਣ ਲਈ ਸੀ।

1971 ਤੋਂ 75 ਤੱਕ ਈਰਾਨੀਆਂ ਵਾਸਤੇ ਫੌਜੀ ਗੁੰਡਾਗਰਦੀ ਦਾ ਸਮਾਂ ਸੀ। ਖੁਮੀਨੀ ਦਾ ਸਮਾਂ ਜਲਾਵਤਨੀ ਵਿਚ ਕੋਈ ਸੌਖਾ ਨਹੀਂ ਲੰਘ ਰਿਹਾ ਸੀ ਪਰ ਉਹ ਬੇਚੈਨ ਨਹੀਂ ਹੋਇਆ, ਕਾਹਲੀ ਵਸ ਕੋਈ ਗਲਤ ਕਦਮ ਨਹੀਂ ਚੁਕਿਆ। ਬੇਸ਼ਕ ਈਰਾਨ ਦੀ ਕਮਿਊਨਿਸਟ ਪਾਰਟੀ ਵੀ ਸ਼ਾਹ ਖਿਲਾਫ ਅੰਦੋਲਨ ਚਲਾ ਰਹੀ ਸੀ ਪਰ ਸ਼ਾਹ ਨੇ ਉਨ੍ਹਾਂ ਨਾਲ ਸਾਂਝ ਨਹੀਂ ਪਾਈ ਕਿਉਂਕਿ ਉਹ ਧਰਮ ਦੇ ਵਿਰੁੱਧ ਸਨ। ਅਮਰੀਕਣ ਯੋਰਪੀਨ ਕੀ, ਸਾਰੀ ਦੁਨੀਆਂ ਦੇ ਮੁਸਲਮਾਨਾਂ ਨੂੰ ਉਹ ਕਿਹਾ ਕਰਦਾ ਸੀ ਕਿ ਇਸਲਾਮ ਸਾਹਮਣੇ ਦੁਨੀਆਂ ਦੇ ਸਾਰੇ ਵਾਦ ਤੁੱਛ ਹਨ। ਗੁਮਰਾਹ ਹੋਈ ਜੁਆਨੀ (ਭਾਵ ਕਮਿਊਨਿਸਟ ਯੂਥ) ਨੂੰ ਉਹ ਕਿਹਾ ਕਰਦਾ ਸੀ - ਮਾਰਕਸੀ ਹੋਣ ਦਾ ਅਰਥ ਹੈ ''ਸ਼ਾਹ ਦੀ ਥਾਂ ਸ਼ੈਤਾਨੀ ਕੁਫਰ ਨੂੰ ਰਾਜ ਸੌਂਪ ਦੇਣਾ। ਉਹ ਉਨ੍ਹਾਂ ਵਿਦਵਾਨਾਂ ਦੇ ਸਖਤ ਖਿਲਾਫ ਸੀ ਜਿਹੜੇ ਇਸਲਾਮ ਅਤੇ ਮਾਰਕਸਵਾਦ ਵਿਚਲੀਆਂ ਚੰਗੀਆਂ ਸਮਾਨਤਾਈਆਂ ਦੇਖਦੇ ਸਨ।

ਜੂਨ 1963, ਪਹਿਲੀ ਜੰਗੀ ਝੜਪ ਵੇਲੇ ਜਿਹੜੇ ਜੁਆਨ ਫੌਜ ਨੇ ਮਾਰੇ ਸਨ ਹਰ ਸਾਲ ਹਰਮ ਵਿਚ ਉਨ੍ਹਾਂ ਦੀ ਬਰਸੀ ਮਨਾਈ ਜਾਂਦੀ, ਹਸਨ ਹੁਸੈਨ ਦੇ ਮਰਸੀਏ ਪੜ੍ਹੇ ਜਾਂਦੇ। ਫਲਸਰੂਪ ਹਰ ਸਾਲ ਸਰਕਾਰੀ ਜਬਰ ਹੁੰਦਾ। ਹਰ ਸਾਲ ਵਾਂਗ ਪੰਜ ਜੂਨ 1975 ਨੂੰ ਵਿਦਿਆਰਥੀ ਕੁੱਮ ਪੁੱਜਣੇ ਸ਼ੁਰੂ ਹੋ ਗਏ। ਇਹ ਵੀਰਵਾਰ ਦਾ ਦਿਨ ਸੀ। ਫੈਸਲਾ ਹੋਇਆ ਕਿ ਜੁਮੇ ਵਾਲੇ ਦਿਨ ਛੇ ਜੂਨ ਨੂੰ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਦਿਆਂਗੇ। ਮਦਰੱਸਾ ਫੇਇਦੀਆ ਕਾਨਫਰੰਸ ਦੀ ਥਾਂ ਸੀ। ਇਸ ਕੇਂਦਰ ਦੀ ਬਿਜਲੀ ਪਾਣੀ ਕੱਟ ਕੇ ਫੌਜ ਨੇ ਘੇਰਾ ਪਾ ਲਿਆ। ਕਮਾਂਡੋ, ਕੁੱਮ ਦੀਆਂ ਸਾਰੀਆਂ ਗਲੀਆਂ ਵਿਚ ਤੈਨਾਤ ਸਨ। ਸੰਗੀਨਾ, ਲਾਠੀਆਂ ਨਾਲ ਮਦਰੱਸੇ ਤੇ ਹੱਲਾ ਬੋਲ ਦਿਤਾ। ਪੰਜ ਸੌ ਜੁਆਨ ਗ੍ਰਿਫਤਾਰ ਕਰ ਲਏ, ਤਸੀਹੇ ਦਿਤੇ। ਦੋ ਸੌ ਰਿਹਾ ਕਰ ਦਿੱਤੇ, ਦੋ ਸੌ ਨੂੰ ਜਬਰਨ ਮਿਲਟਰੀ ਵਿਚ ਭਰਤੀ ਕਰ ਲਿਆ ਤੇ ਸੌ ਨੂੰ ਵਖ ਵੱਖ ਸਜ਼ਾਵਾਂ ਸੁਣਾਈਆਂ। ਖਬਰ ਦੇ ਰੂਪ ਵਿਚ ਸਰਕਾਰੀ ਨੋਟ ਛਾਪਿਆ- ਮੌਲਵੀਆਂ ਦਾ ਲਿਬਾਸ ਪਹਿਨ ਕੇ ਕਾਲੇ ਤੇ ਲਾਲ ਗੁੰਡੇ ਹੱਲਾ ਕਰਨ ਵਾਸਤੇ ਆਏ। ਉਨ੍ਹਾਂ ਦੇ ਟਿਕਾਣਿਆਂ ਤੋਂ ਭਾਰੀ ਮਾਤਰਾ ਵਿਚ ਵਿਸਫੋਟਕ ਸਮੱਗਰੀ ਅਤੇ ਕਮਿਊਨਿਸਟ ਸਾਹਿਤ ਫੜਿਆ ਗਿਆ।

ਕਾਮਰੇਡਾਂ ਦੀ ਜਥੇਬੰਦੀ ਸੀ ਮੁਜਾਹਿਦੀਨ ਖਲਕ (ਖਲਕਤ ਲਈ ਸੰਘਰਸ਼ਕਾਰੀ) ਉਸਨੂੰ ਸੰਬੋਧਨ ਕਰਦਿਆਂ ਜੁਆਨ ਨੇਤਾ ਹਾਸ਼ਮੀਨੀ ਰਫਸਨਜਾਨੀ ਨੇ ਕਿਹਾ - ਸਾਡੀਆਂ ਦੋਵੇਂ ਜਥੇਬੰਦੀਆਂ ਵਿਚ ਬੁਨਿਆਦੀ ਫਰਕ ਹਨ ਜਿਨ੍ਹਾਂ ਨੂੰ ਨਿਖੇੜਨਾ ਨਿਹਾਇਤ ਜ਼ਰੂਰੀ ਹੈ। ਪਹਿਲੋਂ ਇਹੋ ਨਿਬੇੜਾ ਕਰੀਏ ਕਿ ਕੁਫਰ ਕੀ ਹੈ ਤੇ ਈਮਾਨ ਕੀ। ਕਾਮਰੇਡ ਕਹਿੰਦੇ ਹਨ ਕਿ ਆਦਮੀ ਪਹਿਲਾਂ ਅੱਲਾਹ ਵਾਲੇ ਪਾਸੇ ਤੁਰਦਾ ਹੈ, ਇਹ ਗੁਲਾਮੀ ਦਾ ਰਾਹ ਹੈ ਜਿਸ ਵਿਚੋਂ ਇਤਿਹਾਸਕ ਵਿਕਾਸਵਾਦ ਨਿਕਲਦਾ

ਹੈ। ਗੁਲਾਮੀ ਤੋਂ ਜਗੀਰਦਾਰੀ, ਪੂੰਜੀਵਾਦ, ਸਮਾਜਵਾਦ ਤੇ ਕਮਿਊਨਿਜ਼ਮ ਵੱਲ ਰਸਤਾ ਪਦਾਰਥਕ ਵਿਦਾਸ ਹੈ ਜਿਥੋਂ ਆਦਮੀ ਸਭ ਪਦਾਰਥਕ ਵਸਤਾਂ ਹਾਸਲ ਕਰ ਸਕੇਗਾ। ਅੱਲਾਹ ਦਾ ਰਾਹ ਇਹੀ ਹੈ ਕਿ ਆਦਮੀ ਦੀ ਕੋਈ ਥੁੜ ਬਾਕੀ ਨਾ ਰਹੇ। ਇਸ ਰਸਤੇ ਵਿਚ ਰੁਕਾਵਟ ਖੜੀ ਕਰਨ ਵਾਲੇ ਕਾਫਰ ਹਨ ਤੇ ਰੋਕ ਕੁਫਰ ਹੈ। ਕੁਫਰ ਦਾ ਮਤਲਬ ਹੋਇਆ ਪਦਾਰਥਕ ਤਰੱਕੀ ਦੇ ਰਸਤੇ ਵਿਚ ਰੋਕ ਰੁਕਾਵਟ। ਹੁਣ ਪੂੰਜੀਵਾਦ ਜਦੋਂ ਸਮਾਜਵਾਦ ਵੱਲ ਤੁਰ ਪਿਆ ਹੈ ਤਾਂ ਇਹ ਅੱਲਾਹ ਵਲੋਂ ਮਨੁਖ ਦੀ ਤਰੱਕੀ ਦਾ ਰਾਹ ਖੋਹਲਿਆ ਗਿਆ ਹੈ। ਜੋ ਇਹ ਰਸਤਾ ਰੋਕਣਗੇ ਉਹ ਮੁਨਕਿਰ ਹੋਣਗੇ, ਕਾਫਰ ਕਹਾਉਣਗੇ। ਸਾਡੇ ਵਿਚ ਇਹੋ ਫਰਕ ਹੈ। ਉਨ੍ਹਾਂ ਵਾਸਤੇ ਲੈਨਿਨ ਅਤੇ ਮਾਓ ਮੋਮਿਨ ਹਨ ਕਿਉਂਕਿ ਉਨ੍ਹਾਂ ਨੇ ਮਨੁੱਖਾਂ ਦੇ ਭਲੇ ਹਿਤ ਉਮਰ ਬਿਤਾਈ। ਅਸੀਂ ਆਖਦੇ ਹਾਂ ਕਿ ਉਹ ਰੱਬ, ਪੈਗੰਬਰ ਅਤੇ ਮਜਹਬਾਂ ਤੋਂ ਇਨਕਾਰੀ ਹਨ, ਫਿਰ ਉਹ ਕਾਫਰ ਕਿਵੇਂ ਨਾ ਹੋਏ ? ਉਹ ਕਹਿੰਦੇ ਹਨ ਉਨ੍ਹਾਂ ਨੇ ਅੱਲਾਹ ਵੱਲ ਜਾਂਦਾ ਰਾਹ ਖੋਹਲਿਆ ਹੈ ਇਸ ਕਰਕੇ ਮੋਮਿਨ ਨੇ। ਅੱਲਾਹ ਵੱਲ ਦਾ ਨਹੀਂ, ਉਹਨਾ ਨੇ ਹੱਡ ਮਾਸ ਦੇ ਆਰਾਮ ਵਾਸਤੇ ਰਾਹ ਖੋਹਲਿਆ ਹੈ, ਇਹ ਸ਼ੈਤਾਨੀ ਰਸਤਾ ਹੈ, ਇਸ ਤੋਂ ਬਚੋ। ਕਮਿਊਨਿਜ਼ਮ ਅਸਮਾਨੀ ਚੜ੍ਹੀ ਮਹਿਜ਼ ਰੇਤ ਦੀ ਹਨੇਰੀ ਹੈ, ਗਰਦ ਗੁਬਾਰ। ਥੋੜੀ ਦੇਰ ਉਡੀਕੋ, ਇਹ ਗਰਦ ਗੁਬਾਰ ਬੈਠ ਜਾਏਗਾ, ਅਸਮਾਨ ਸਾਫ਼ ਹੋਵੇਗਾ। ਇਹ ਲੋਕ ਸਾਨੂੰ ਮ੍ਰਿਗਤ੍ਰਿਸ਼ਨਾ ਦਿਖਾ ਰਹੇ ਹਨ। ਠੀਕ ਹੈ ਅਸੀਂ ਪਿਆਸੇ ਹਾਂ, ਸਾਨੂੰ ਪਾਣੀ ਚਾਹੀਦਾ ਹੈ ਪਾਣੀ ਦੀ ਝਲਕ ਨਹੀਂ। ਸੰਘਰਸ਼ ਕਰੇ ਜਾਂ ਨਾ ਕਰੇ, ਮੁਸਲਮਾਨ ਮੋਮਿਨ ਹੈ, ਕਮਿਊਨਿਸਟ ਜਿਨਾਂ ਮਰਜ਼ੀ ਵੱਡਾ ਕਰਾਂਤੀਕਾਰੀ ਹੋਵੇ ਸਾਡੇ ਲਈ ਕਾਫਰ ਹੈ।''

ਖੁਮੀਨੀ ਨੇ ਕਿਹਾ - ਸ਼ਾਹ ਜਾਣ ਚੁਕਾ ਹੈ ਕਿ ਇਸਲਾਮ ਇਸਦੀ ਤਾਕਤ ਦੀਆਂ ਜੜ੍ਹਾਂ ਉਖਾੜੇਗਾ ਇਸ ਲਈ ਇਹ ਇਸਲਾਮ ਦੀ ਜੜ ਉਖਾੜ ਰਿਹਾ ਹੈ। ਹੁਣ ਦੇਖਾਂਗੇ ਫਰਾਊਨ ਬਚੇਗਾ ਕਿ ਮੂਸਾ (ਪੈਗੰਬਰ ਮੌਜ਼ਜ਼)। ਇਹ ਯਕੀਨੀ ਹੈ ਕਿ ਦੋਵਾਂ ਵਿਚੋਂ ਬਚਣਾ ਇਕ ਨੇ ਹੈ। ਦੁਨੀਆਂ ਜਾਣਦੀ ਹੈ ਕਿ ਜਦੋਂ ਦੀਨ ਅਤੇ ਹਕੂਮਤ ਵਿਚਕਾਰ ਟੱਕਰ ਛਿੜੀ ਤਾਂ ਹਕੂਮਤ ਮਿਟ ਗਈ। ਦੀਨ ਥਿਰ ਹੈ, ਬਲਵਾਨ ਹੈ। ਦੀਨ ਨੂੰ ਖਤਮ ਕਰਨ ਵਾਸਤੇ ਸ਼ਾਹ ਨੇ ਪੱਛਮੀ ਅੱਯਾਸ਼ੀਆਂ ਦਾ ਜਾਲ ਸੁਟਿਆ ਹੈ।

ਸੱਯਦ ਮੁਸਤਫਾ ਖੁਮੀਨੀ, ਈਮਾਮ ਖੁਮੀਨੀ ਦਾ ਬੇਟਾ ਯੋਧਾ ਵੀ ਸੀ ਸਕਾਲਰ ਵੀ। ਹਰ ਵਕਤ ਪਿਤਾ ਲਾਲ ਰਹਿਕੇ ਉਸਦੇ ਸਕੱਤਰ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਾ। ਜਲਾਵਤਨੀ ਵਿਚ ਵੀ ਉਹ ਸਾਥ ਨਿਭਾਉਂਦਾ। ਅਚਾਨਕ ਖਬਰ ਮਿਲੀ ਕਿ ਉਸਨੂੰ ਕਤਲ ਕਰ ਦਿਤਾ ਗਿਆ। ਭੇਦ ਭਰੀ ਮੌਤ ਦੇ ਕਾਰਨ ਜਾਣਨ ਬਗੈਰ ਹੀ ਲੋਕਾਂ ਦਾ ਸ਼ੱਕ ਸਵਕ ਉਪਰ ਗਿਆ।

ਕੁੱਮ ਤੋਂ ਬਾਦ ਸ਼ੀਰਾਜ਼, ਸ਼ੀਰਾਜ਼ ਤੋਂ ਬਾਦ ਤਬਰੀਜ਼ ਵਿਚ ਇਨਕਲਾਬ ਦੀ ਹਨੇਰੀ ਝੁੱਲਣ ਲੱਗੀ ਜਿਸ ਨਾਲ ਹਕੂਮਤ ਹਿੱਲ ਗਈ। ਸੱਤ ਜਨਵਰੀ 1977 ਨੂੰ ਸਰਕਾਰੀ ਅਖਬਾਰ ਇਤਲਾਅਤ ਨੇ ਅਪਣੇ ਸੰਪਾਦਕੀ ਵਿਚ ਈਮਾਮ ਦਾ ਮਜ਼ਾਕ ਉਡਾਉਂਦਿਆਂ ਲਿਖਿਆ ਕਿ ਉਹ ਸ਼ੁਹਰਤ ਦਾ ਭੁੱਖਾ, ਮੱਕਾਰ, ਭੇਖੀ ਅਤੇ ਦੇਸ ਦਾ ਦੁਸ਼ਮਣ ਹੈ। ਉਹ ਰੰਗੀਨ ਮਿਜਾਜ਼ ਹਿੰਦੁਸਤਾਨੀ ਸੱਯਦ ਹੈ, ਉਹੋ ਜਿਹਾ, ਜਿਹੋ ਜਿਹੇ ਰੁਮਾਂਟਿਕ ਸ਼ਾਇਰ ਹੋਇਆ ਕਰਦੇ ਨੇ। ਇਸ ਸੰਪਾਦਕੀ ਨੇ ਤੂਫਾਨ ਖੜ੍ਹਾ ਕਰ ਦਿੱਤਾ। ਇਕ ਪਾਸੇ ਖੁਮੀਨੀ ਦੇ ਬੇਟੇ ਦਾ ਸੋਗ ਮਨਾਇਆ ਜਾ ਰਿਹਾ ਸੀ, ਦੂਜੇ ਪਾਸੇ ਸ਼ਾਹ ਦੇ ਗੁੰਡੇ ਜਬਰਨ ਕੁੜੀਆਂ ਦੇ ਬੁਰਕੇ ਖਿਚ ਖਿਚ ਉਤਾਰ ਰਹੇ ਸਨ, ਇਧਰ ਇਹ ਸੰਪਾਦਕੀ ਆ ਗਿਆ। ਇਸਨੇ ਬਲਦੀ ਉਪਰ ਤੇਲ ਦਾ ਕੰਮ ਕੀਤਾ।

ਇਤਲਾਅਤ ਦੇ ਸੰਪਾਦਕ ਰਸ਼ੀਦੀ ਮੁਤਲਕ ਬਾਬਤ ਈਮਾਮ ਤੋਂ ਟਿੱਪਣੀ ਮੰਗੀ ਤਾਂ ਉਸਨੇ ਕੁਰਾਨ ਦੀ ਆਇਤ ਉਚਾਰੀ ਜਿਸਦੇ ਅਰਥ ਹਨ - ਉਨ੍ਹਾਂ ਨੇ ਸਕੀਮ ਘੜੀ। ਅੱਲਾਹ ਨੇ ਅਪਣੀ ਸਕੀਮ ਬਣਾਈ। ਅੱਲਾਹ ਸਰਬੋਤਮ ਯੋਜਨਾਕਾਰ ਹੈ : ਕੁਰਾਨ, 3-53.

9 ਜਨਵਰੀ 1977 ਨੂੰ ਭਾਰੀ ਗਿਣਤੀ ਵਿਚ ਵਿਦਿਆਰਥੀ ਹਰਮ ਵਿਚ ਇਕੱਠੇ ਹੋਣ ਲੱਗ ਗਏ। ਸਕੂਲ, ਕਾਲਜ, ਦੁਕਾਨਾ ਸਭ ਬਿਲਕੁਲ ਬੰਦ। ਫੌਜ ਨੇ ਘੇਰਾ ਪਾ ਲਿਆ। ਜੀਪਾਂ ਲਾਕੇ ਗਲੀਆਂ ਬਜ਼ਾਰਾਂ ਦੇ ਰਸਤੇ ਬੰਦ ਕਰ ਦਿਤੇ। ਅੰਧਾ ਧੁੰਦ ਫਾਇਰਿੰਗ ਹੋਈ। ਲਾਸ਼ਾ ਚੁਕਦੇ ਲੋਕ, ਲਾ ਇਲਾਹਾ ਇਲ ਇਲਾਹ, ਦੇ ਨਾਅਰੇ ਲਾਉਂਦੇ। ਖੂਨ ਦੇ ਛੱਪੜਾਂ ਵਿਚੋਂ ਲੋਕ ਕੌਲੇ ਭਰ ਕੇ ਕੰਧਾਂ ਉਪਰ – ਖੁਮੀਨੀ ਜਿੰਦਾਬਾਦ, ਦੇ ਨਾਅਰੇ ਲਿਖਦੇ – ਈਮਾਮ ਦੀਆਂ ਸਲਵਾਤਾਂ (ਉਸਤਤ ਦੇ ਗੀਤ) ਲਿਖੀਆਂ। ਖੂਨ ਨਾਲ ਲਿਖਿਆ – ਇਹ ਸ਼ਹੀਦਾਂ ਦੀ ਪਵਿੱਤਰ ਧਰਤੀ ਹੈ – ਸਲਾਮ। ਬਹੁਤੀਆਂ ਲਾਸ਼ਾ ਕਿਉਂਕਿ ਫੌਜ ਲੈ ਗਈ ਇਸ ਕਰਕੇ ਅਸਲ ਗਿਣਤੀ ਦਾ ਪਤਾ ਨਾ ਲੱਗਾ।

29–30 ਮਾਰਚ 1978 ਨੂੰ ਬਿਲਕੁਲ ਇਹੋ ਦ੍ਰਿਸ਼ ਯਜ਼ਦ ਵਿਚ ਦੁਹਰਾਇਆ। ਇਥੋਂ ਦੇ ਲੋਕ ਤਬਰੀਜ਼ ਦੇ ਸ਼ਹੀਦਾਂ ਦੇ ਰੋਸ ਕਾਰਨ ਨਵਰੋਜ਼ (ਨਵੇਂ ਸਾਲ ਦਾ ਤਿਉਹਾਰ) ਦਾ ਬਾਈਕਾਟ ਕਰ ਰਹੇ ਸਨ। ਅੱਲਾ ਹੂ ਅਕਬਰ ਦਾ ਨਾਅਰਾ ਬੁਲੰਦ ਕਰਦੇ ਹੋਏ ਕਾਰਵਾਂ ਤੁਰ ਪਿਆ। ਉਨ੍ਹਾਂ ਦੀ ਮੰਗ ਸੀ – ਸ਼ਾਹ ਦੀ ਮੌਤ। ਸਿਨੇਮਿਆਂ ਅਤੇ ਸ਼ਰਾਬ ਦੇ ਠੇਕਿਆਂ ਦੀ ਭੰਨ ਤੋੜ ਕੀਤੀ। ਇਤਲਾਅਤ ਅਖਬਾਰ ਦੇ ਖੋਖੇ ਭੰਨ ਦਿਤੇ। ਪੁਲਸ ਨੇ ਫਾਇਰਿੰਗ ਸ਼ੁਰੂ ਕਰ ਦਿਤੀ। ਬਚਣ ਵਾਸਤੇ ਜਿੱਧਰ ਵੀ ਲੋਕ ਦੌੜਦੇ, ਸਾਹਮਣੇ ਫਿਰ ਪੁਲਸ। ਤਕੜਾ ਕਤਲਿਆਮ ਹੋਇਆ। ਬਹੁਤ ਸਾਰੇ ਮੌਲਵੀ ਗ੍ਰਿਫਤਾਰ ਕਰਕੇ ਦੂਰ ਦੁਰਾਡੇ ਦੀਆਂ ਜੇਲ੍ਹਾਂ ਵਿਚ ਸੁੱਟ ਦਿੱਤੇ।

19 ਮਈ ਸ਼ਹੀਦਾਂ ਦਾ ਚਾਲੀਵਾਂ ਦਿਨ ਹੁਸੈਨ ਦੀ ਯਾਦ ਵਜੋਂ ਮਨਾਇਆ ਗਿਆ। ਇਸ ਵਿਚ ਜੁਆਨਾ ਦੀਆਂ ਸ਼ਹਾਦਤਾਂ ਦਾ ਬਾਰ ਬਾਰ ਜ਼ਿਕਰ ਹੋਇਆ। ਆਜ਼ਾਦੀ–ਇਸਲਾਮੀ ਰਿਪਬਲਿਕ – ਮੁੱਖ ਨਾਅਰੇ ਸਨ। ਰੋਟੀ – ਬਰਾਬਰੀ–ਘਰ, ਇਹ ਵੀ ਨਾਅਰੇ ਸਨ ਪਰ ਸਭ ਤੋਂ ਵਧੀਕ ਦੁਹਰਾਇਆ ਗਿਆ ਨਾਅਰਾ ਸੀ – ਜ਼ੁਲਮ ਦਾ ਬੀਜ ਨਾਸ। 8 ਸਤੰਬਰ, ਤਹਿਰਾਨ ਬੰਦ, ਦਾ ਐਲਾਨ ਹੋਇਆ। ਲੋਕ ਸੜਕਾਂ ਉਪਰ ਨਿਕਲੇ। ਉਧਰੋਂ ਟੈਂਕ ਸੜਕਾਂ ਉਪਰ ਨਿਕਲ ਆਏ। ਲੋਕਾਂ ਨੂੰ ਯਕੀਨ ਨਹੀਂ ਸੀ ਕਿ ਟੈਂਕਾਂ ਵਿਚ ਬੈਠੇ ਸਾਡੇ ਬੱਚੇ ਸਾਨੂੰ ਮਾਰਨਗੇ, ਸ਼ਾਇਦ ਡਰਾਉਣ ਲਈ, ਭਜਾਉਣ ਲਈ ਫਿਰ ਰਹੇ ਨੇ।

ਜਰਮਨ ਨਿਉਜ਼ ਏਜੰਸੀ ਨੇ ਖਬਰ ਦਿਤੀ – ਲੋਕ ਸਿਆਸੀ ਆਜ਼ਾਦੀ ਜਾਂ ਇਸਲਾਮ ਦੀ ਖੁਸ਼ਹਾਲੀ ਵਾਸਤੇ ਸੜਕਾਂ ਉਪਰ ਨਹੀਂ ਆ ਉਤਰੇ। ਬਹੁਤੀਆਂ ਮੰਗਾਂ ਤਾਂ ਹਕੂਮਤ ਮੰਨ ਚੁਕੀ ਹੈ। ਇਹ ਪ੍ਰਦਰਸ਼ਨ ਦੁਨੀਆਂ ਦਾ ਇਤਿਹਾਸਕ ਪ੍ਰਦਰਸ਼ਨ ਹੈ। ਲੋਕਾਂ ਦਾ ਨਾਅਰਾ ਹੈ – ਈਰਾਨ ਸਾਡਾ ਦੇਸ – ਖੁਮੀਨੀ ਸਾਡਾ ਲੀਡਰ – ਪਹਿਲਵੀ ਹਕੂਮਤ ਦਾ ਖਾਤਮਾ।

ਬੌਨ ਤੋਂ ਰੋਜ਼ਾਨਾ ਡੇ ਵੈਲਟ ਨੇ ਛਾਪਿਆ – ਸ਼ਾਹ ਦੀ ਮੌਤ ਜਾਂ ਖੁਮੀਨੀ ਜਾਂ ਖੂਨ। ਉਨ੍ਹਾਂ ਦੀ ਖੂਨ ਵਾਲੀ ਮੰਗ ਸ਼ਾਹ ਨੇ ਮੰਨ ਲਈ। ਸੜਕਾਂ ਖੂਨ ਨਾਲ ਨੁਚੜਨ ਲੱਗੀਆਂ। ਬੇਕਿਰਕ ਹੋ ਕੇ ਫੌਜ ਨੇ ਲੋਕ ਮਾਰੇ। ਅੱਜ ਦੇ ਦਿਨ ਤੱਕ ਫੌਜ ਸੌ ਫੀ ਸਦੀ ਸ਼ਾਹ ਦੀ ਹਮਾਇਤ ਤੇ ਹੈ।

ਰੋਜ਼ਾਨਾ ਟਾਈਮਜ਼ ਨੇ ਸੰਪਾਦਕੀ ਲਿਖਿਆ – ਹੁਣ ਤਕ ਸ਼ਾਹ ਸੰਸਾਰ ਦੇ ਸ਼ਕਤੀਸ਼ਾਲੀ ਹੁਕਮਰਾਨਾ ਵਿਚੋਂ ਮੁਕਾਬਲਤਨ ਇਕ ਰਿਹਾ ਹੈ। ਉਸਦੀ ਤਾਕਤ ਹੁਣ ਟੁਕੜੇ ਹੋ ਹੋ ਬਿਖਰ ਰਹੀ ਹੈ।

ਅਮਰੀਕਾ ਦੀ ਸਲਾਹ ਨਾਲ ਈਮਾਮ ਨੂੰ ਈਰਾਕ ਤੋਂ ਪੈਰਿਸ ਲਿਜਾਇਆ ਗਿਆ। ਲੱਖਾਂ ਦੀ ਗਿਣਤੀ ਵਿਚ ਲੋਕਾਂ ਨੇ ਸੱਦਾਮ ਹੁਸੈਨ ਨੂੰ ਤਾਰਾਂ ਰਾਹੀਂ ਲਾਹਨਤਾਂ ਪਾਈਆਂ – ਤੂੰ ਫਕੀਰ ਨੂੰ ਧੱਕ ਕੇ ਗੁਨਾਹ ਕੀਤਾ। ਲੱਖਾਂ ਤਾਰਾਂ ਪੈਰਿਸ ਪੁੱਜੀਆਂ – ਤੁਸੀਂ ਖੁਸ਼ਕਿਸਮਤ ਹੋ ਦੁਨੀਆਂ ਦੇ ਕਾਮਲ ਫਕੀਰ ਨੇ ਤੁਹਾਡੀ ਸਰਜ਼ਮੀਨ ਤੇ ਕਦਮ ਰੱਖਿਆ। ਪੈਰਿਸ ਵਿਖੇ ਖੁਮੀਨੀ ਪਾਸ ਪੁੱਜੀਆਂ ਤਾਰਾਂ ਵਿਚੋਂ ਇਕ ਯਾਸਰ ਅਰਾਫਾਤ ਦੀ ਵੀ ਸੀ। ਲਿਖਿਆ – ਮਹਾਨ ਮੁਜਾਹਿਦ, ਸ਼ਾਨਾਮੱਤੇ ਈਮਾਮ ਖੁਮੀਨੀ, ਦੁਖ ਹੈ ਕਿ ਅਪਣੇ ਵਤਨੋ ਬਹੁਤ ਦੂਰ ਤੁਹਾਨੂੰ ਹਿਜਰਤ ਕਰਨੀ ਪਈ। ਅਫਸੋਸ ਉਨ੍ਹਾਂ ਹਾਲਾਤ ਦੇ ਜਿਨ੍ਹਾਂ ਸਦਕਾ ਇਹ ਸਭ ਕੁਝ ਵਾਪਰਿਆ। ਹਮਦਰਦੀ ਵਾਸਤੇ ਮੇਰੇ ਕੋਲ ਚੱਜ ਦੇ ਲਫਜ਼ ਨਹੀਂ ਹਨ। ਮੈਂ ਇਸ ਹਾਲਤ ਵਿਚ ਵੀ ਨਹੀਂ ਹਾਂ ਮਹਾਨ ਮੁਜਾਹਿਦ ਕਿ ਅਪਣੇ ਦੇਸ ਵਿਚ ਤੁਹਾਨੂੰ ਬੁਲਾ ਸਕਾਂ। ਖੂਨ ਵਿਚ

ਲਥਪਥ, ਟੁਕੜੇ ਟੁਕੜੇ ਹੋਇਆ ਮੇਰਾ ਵਤਨ ਅਜੇ ਬੇਗਾਨਗੀ ਦੇ ਦੌਰ ਵਿਚੋਂ ਲੰਘ ਰਿਹਾ ਹੈ। ਅੰਤਰ ਰਾਸ਼ਟਰੀ ਗੁੰਡਾਗਰਦੀ ਦਾ ਦੁਨੀਆਂ ਉਪਰ ਰਾਜ ਹੈ। ਕਿਤੇ ਮੇਰਾ ਦੇਸ ਅਜ਼ਾਦ ਹੁੰਦਾ, ਮੈਂ ਤੁਹਾਡੇ ਵਰਗੇ ਸੂਰਮੇ ਨੂੰ ਅਪਣੇ ਮੁਲਕ ਵਿਚ ਖੁਸ਼ਆਮਦੀਦ ਆਖਦਾ। ਲੈਬਨਾਨ ਵਿਚ ਵੀ ਸਾਡੇ ਭਰਾ ਕਤਲ ਹੋ ਰਹੇ ਹਨ। ਆਪਣੇ ਆਪਣੇ ਵਤਨ ਦੀ ਆਜ਼ਾਦੀ ਲਈ ਆਪਾਂ ਦੋਵੇਂ ਸੰਘਰਸ਼ ਜਾਰੀ ਰੱਖਾਂਗੇ ਈਮਾਮ। ਤੁਹਾਡੇ ਵੱਲੋਂ ਛੇੜੇ ਯੁੱਧ ਨੇ ਸਾਨੂੰ ਹੌਸਲਾ ਵੀ ਦਿਤੈ, ਸਾਡੀਆਂ ਅੱਖਾਂ ਵੀ ਖੁੱਲ੍ਹੀਆਂ ਹਨ। ਤੁਸੀਂ ਅਤੇ ਤੁਹਾਡੇ ਜਾਂਬਾਜ਼ ਜੁਆਨਾ ਨੇ ਜਿਵੇਂ ਫਲਸਤੀਨ ਲਿਬਰੇਸ਼ਨ ਆਰਗੇਨਾਈਜ਼ੇਸ਼ਨ ਦੀ ਹਮੇਸ਼ ਮੱਦਦ ਕੀਤੀ, ਅਸੀਂ ਵੀ ਆਪਣੀ ਸਾਰੀ ਤਾਕਤ ਤੁਹਾਡੇ ਕਦਮਾਂ ਵਿਚ ਰੱਖ ਦਿਆਂਗੇ ਈਮਾਮ ਆਇਤੁੱਲਾ ਖੁਮੀਨੀ।

ਈਮਾਮ ਨੇ ਜੁਆਬ ਦਿੱਤਾ - ਮਾਨਯੋਗ ਯਾਸਰ ਅਰਾਫਾਤ, ਚੇਅਰਮੈਨ ਪੀ.ਐਲ.ਓ. ਤੁਹਾਡੇ ਵਲੋਂ ਮਿਲੇ ਪਿਆਰ ਅਤੇ ਸਤਿਕਾਰ ਦਾ ਸ਼ੁਕਰਗੁਜ਼ਾਰ ਹਾਂ। ਫਲਸਤੀਨ ਦੇ ਮਸਲੇ ਵਿਚ ਅਸੀਂ ਸਾਫ ਇਜ਼ਰਾਈਲ ਦੇ ਵਿਰੁੱਧ ਭੁਗਤੇ ਹਾਂ। ਈਰਾਨ ਅਪਣੇ ਕਦਮਾਂ ਉਪਰ ਖਲੋਣ ਵਾਸਤੇ ਜੱਦੋ ਜਹਿਦ ਕਰ ਰਿਹਾ ਹੈ। ਨਾ ਪੂਰਬੀ ਧੜੇ ਵੱਲ ਹੈ ਨਾ ਪੱਛਮੀ ਧੜੇ ਵੱਲ, ਈਰਾਨ ਤਾਂ ਕੇਵਲ ਜਿਉਂਦਾ ਰਹਿਣ ਦੇ ਯਤਨ ਕਰ ਰਿਹੈ। ਦੁਸ਼ਮਣ ਆਖ ਰਿਹੈ ਇਥੇ ਕਾਲੇ ਪਿਛਾਂਹ ਖਿਚੂ ਤੇ ਲਾਲ ਕਾਮਰੇਡ ਘਿਉ-ਖਿਚੜੀ ਹਨ। ਮੈਨੂੰ ਯਕੀਨ ਹੈ ਜਾਗ ਚੁਕੀ ਮੇਰੀ ਕੌਮ ਕਾਮਯਾਬ ਹੋਵੇਗੀ। ਅੱਠ ਅਕਤੂਬਰ 1978.

ਤੇਲ ਉਦਯੋਗ ਦੇ ਈਰਾਨੀ ਕਾਮਿਆਂ ਨੇ ਹੜਤਾਲ ਕਰ ਦਿੱਤੀ ਤਾਂ ਟੈਲੀਫੋਨ, ਖੇਤੀ ਵਿਭਾਗ, ਕਤਾਈ ਇੰਡਸਟਰੀ, ਨੈਸ਼ਨਲ ਬੈਂਕ, ਸਿੰਜਾਈ ਮਹਿਕਮਾ, ਸੜਕ ਮਹਿਕਮਾ, ਇਕ ਇਕ ਕਰਕੇ ਹੜਤਾਲ ਵਿਚ ਸ਼ਾਮਲ ਹੁੰਦੇ ਗਏ। ਸਰਕਾਰ ਦਾ ਲੱਕ ਟੁੱਟ ਗਿਆ। ਦੇਸ ਦੀ ਆਰਥਿਕਤਾ ਡੋਲਣ ਲੱਗੀ। ਫੌਜ ਨੂੰ ਛੱਡ ਕੇ ਬਾਕੀ ਸਾਰੇ ਮਹਿਕਮੇ ਬਾਗੀ ਹੋ ਗਏ। ਤੇਲ ਕਾਮਿਆਂ ਦੀ ਹੜਤਾਲ ਦਾ ਕਾਰਨ ਇਹ ਸੀ ਕਿ ਸਰਕਾਰ ਨੇ ਕਾਮਿਆਂ ਵਲੋਂ ਖਤਰਾ ਭਾਂਪਦਿਆਂ ਰਿਫਾਈਨਰੀਆਂ ਦਾ ਪ੍ਰਬੰਧ ਫੌਜ ਨੂੰ ਸੌਂਪ ਦਿਤਾ। ਹਰ ਰੋਜ਼ ਸੱਤ ਲੱਖ ਬੈਰਲ ਤੇਲ ਇਜ਼ਰਾਈਲ ਅਤੇ ਦੱਖਣੀ ਅਫਰੀਕਾ ਨੂੰ ਜਾਂਦਾ ਸੀ। ਕਾਮਿਆਂ ਨੇ ਰੋਕ ਦਿਤਾ। ਤੇਲ ਕਾਮੇ ਹੜਤਾਲ ਕਰਦੇ ਕਿ ਨਾ ਕਰਦੇ ਪਤਾ ਨਹੀਂ, ਪਰ ਫੌਜੀ ਦਖਲ ਨੇ ਫੌਰੀ ਤੌਰ ਤੇ ਇਹ ਕੰਮ ਕਰਵਾ ਦਿੱਤਾ। ਫੌਜ ਨੇ ਤੇਲ ਕਾਰਖਾਨਿਆਂ ਦੇ ਮਜ਼ਦੂਰਾਂ ਉਪਰ ਸਖਤੀ ਕੀਤੀ ਤਾਂ ਬਿਜਲੀ ਕਾਮੇ ਉਨ੍ਹਾਂ ਦੀ ਮੱਦਦ ਉਪਰ ਆ ਗਏ। ਜਦੋਂ ਸਰਕਾਰੀ ਖਬਰਾਂ, ਐਲਾਨਾ ਫੁਰਮਾਨਾ ਦਾ ਸਮਾਂ ਹੁੰਦਾ, ਬਿਜਲੀ ਕਾਮੇ ਸਾਰੇ ਦੇਸ ਦੀ ਬਿਜਲੀ ਬੰਦ ਕਰ ਦਿੰਦੇ। ਈਮਾਮ ਨੇ ਵਧਾਈ ਦਾ ਸੰਦੇਸ਼ ਭੇਜਿਆ - ਗਰੀਬ ਦੇਸ ਦਾ ਕਾਲਾ ਸੋਨਾ ਜਿਹੜਾ ਦਹਾਕਿਆਂ ਤੋਂ ਲੁੱਟਿਆ ਜਾ ਰਿਹਾ ਸੀ, ਕਾਮਿਓਂ ਤੁਸੀਂ ਬਚਾ ਲਿਆ। ਫੈਸਲਾਕੁਨ ਦੌਰ ਸ਼ੁਰੂ ਹੋ ਗਿਐ। ਹੜਤਾਲ ਤੋੜਨ ਦਾ ਅਰਥ ਹੈ ਮੌਤ, ਸੰਘਰਸ਼ ਜਾਰੀ ਰੱਖਣਾ ਜੀਵਨ। ਅੱਲਾਹ ਸਹਾਈ ਹੋਵੇਗਾ। ਗੱਦਾਰ ਬਖਸ਼ੇ ਨਹੀਂ ਜਾਣਗੇ। ਸ਼ਾਹ ਦੇ ਚੇਲੇ ਆਖ ਰਹੇ ਨੇ - ਸ਼ਾਹ ਚਲਾ ਗਿਆ ਤਾਂ ਉਸਦੀ ਖਾਲੀ ਥਾਂ ਕੌਣ ਭਰੇਗਾ ? ਮੈਂ ਪੁਛਦਾ, ਉਏ ਚੋਰੋ, ਖਾਲੀ ਥਾਂ ਬਚੀ ਕਿਥੇ ਹੈ ? ਸਭ ਖਾਲੀ ਥਾਵਾਂ ਤਾਂ ਤੁਸੀਂ ਅਤੇ ਤੁਹਾਡੇ ਰਿਸ਼ਤੇਦਾਰਾਂ ਨੇ ਪੈਸਿਆਂ ਨਾਲ ਭਰ ਲਈਆਂ ਨੇ। ਜਿਹੜੇ ਫੌਜੀ ਅਫਸਰ ਲੋਕਾਂ ਨੂੰ ਗੋਲੀਆਂ ਨਾਲ ਭੁੰਨ ਰਹੇ ਨੇ, ਮੇਰੀ ਉਨ੍ਹਾਂ ਨੂੰ ਸਲਾਹ ਹੈ ਕਿ ਬਾਜ਼ ਆ ਜਾਣ। ਲੋਕਾਂ ਦਾ ਗੁੱਸਾ ਕਿੰਨਾ ਖੌਫਨਾਕ ਹੈ, ਸੈਨਿਕੋ ਤੁਹਾਨੂੰ ਇਸ ਦਾ ਪਤਾ ਨਹੀਂ। ਇਹ ਵੀ ਹੋ ਸਕਦੈ ਡਰਦਾ ਮਾਰਾ ਸ਼ਾਹ ਤੁਹਾਨੂੰ ਗ੍ਰਿਫ਼ਤਾਰ ਕਰ ਲਏ ਕਿ ਤੁਸੀਂ ਮਾਸੂਮ ਨਿਹੱਥੇ ਲੋਕਾਂ ਨੂੰ ਕਿਉਂ ਮਾਰਿਆ ਸੀ। ਡਰਦੇ ਮਾਰੇ ਉਸਨੇ ਅਪਣੇ ਪ੍ਰਧਾਨ ਮੰਤਰੀ ਨੂੰ ਗ੍ਰਿਫ਼ਤਾਰ ਨਹੀਂ ਕਰ ਲਿਆ ? ਪ੍ਰਧਾਨ ਮੰਤਰੀ ਤੋਂ ਵਧੀਕ ਵਫਾਦਾਰ ਤਾਂ ਨਹੀਂ ਤੁਸੀਂ। ਸ਼ਾਹ ਨੂੰ ਤੁਹਾਡੀ ਲੋੜ ਨਹੀਂ, ਉਸਨੂੰ ਆਪਣਾ ਰਾਜ ਚਾਹੀਦੈ। ਜੇ ਉਸਨੂੰ ਕੋਈ ਦਸ ਦਏ ਕਿ ਮਾਸੂਮ ਲੋਕਾਂ ਦੇ ਕਾਤਲ ਫੌਜੀ ਅਫ਼ਸਰ ਈਮਾਮ ਖੁਮੀਨੀ ਦੇ ਹਵਾਲੇ ਕਰਨ ਨਾਲ ਤੇਰਾ ਰਾਜ ਬਚ ਸਕਦੈ, ਉਹ ਇਹ ਵੀ ਕਰ ਸਕਦੈ।

4 ਨਵੰਬਰ 1978, ਤਹਿਰਾਨ ਯੂਨੀਵਰਸਿਟੀ ਵਿਚ ਸਕੂਲਾਂ ਕਾਲਜਾਂ ਦੇ ਹਜ਼ਾਰਾਂ ਵਿਦਿਆਰਥੀ ਇਕੱਠੇ ਹੋ ਗਏ। ਗੋਲੀਆਂ ....ਖੂਨ। ਧਰਤੀ ਹਿੱਲ ਗਈ। ਤਹਿਰਾਨ ਦਾ ਆਕਾਸ਼ ਧੂਏਂ ਨਾਲ ਕਾਲਾ ਹੋ ਗਿਆ। ਦਸ ਹਜ਼ਾਰ ਤੋਂ ਵਧੀਕ ਦਾ ਇਕੱਠ ਤਾਂ ਪਹਿਲਾਂ ਹੀ ਸੀ। ਹੁਣ ਅਪਣੇ ਬੱਚਿਆਂ ਦੀ ਲਾਸ਼ਾਂ ਲੈਣ ਹਜ਼ਾਰਾਂ ਦੀ ਗਿਣਤੀ ਵਿਚ ਕੁਰਲਾਉਂਦੇ ਮਰਦਾਂ ਔਰਤਾਂ ਦੇ ਕਾਫਲੇ ਸੜਕਾਂ ਤੇ ਚਾਰੇ ਪਾਸਿਓ ਤੁਰੇ ਆ ਰਹੇ ਸਨ। ਕੌਣ ਮਰ ਗਿਆ, ਕੌਣ ਬਚਿਆ, ਕੋਈ ਪਤਾ ਨਹੀਂ ਲਗਦਾ ਸੀ। ਰਾਤ ਭਰ ਸੜਕਾਂ ਉਪਰ ਮੁਜ਼ਾਹਰੇ ਹੁੰਦੇ ਰਹੇ, ਵਿਰਲਾਪ ਹੁੰਦਾ ਰਿਹਾ।

ਏਨਾ ਜੁਲਮ ਦੇਖਕੇ ਜੁਡੀਸ਼ਿਅਰੀ ਖਾਮੋਸ਼ ਨਾਂ ਰਹਿ ਸਕੀ। ਜੱਜਾਂ ਨੇ ਮੀਟਿੰਗ ਸੱਦੀ। ਕਾਨੂੰਨ ਮੰਤਰੀ ਆ ਗਿਆ। ਮਾਹੌਲ ਗਰਮ ਅਤੇ ਸੰਗੀਨ ਸੀ। ਕੁੱਝ ਜੱਜਾਂ ਨੇ ਕਿਹਾ ਕਿ ਕਾਨੂੰਨ ਮੰਤਰਾਲਾ ਠੀਕ ਨਹੀਂ ਹੈ। ਨਿਆਂ ਵਿਚ ਸਰਕਾਰੀ ਦਖ਼ਲ ਬੰਦ ਹੋਵੇ। ਨਿਆਂਪਾਲਕਾ ਨੂੰ ਮਜ਼ਬੂਤ ਅਤੇ ਆਜ਼ਾਦ ਰੱਖਿਆ ਜਾਵੇ। ਕੁੱਝ ਜੱਜਾਂ ਨੇ ਸਲਾਹ ਦਿਤੀ ਕਿ ਆਪਾਂ ਨੂੰ ਵੀ ਹੜਤਾਲ ਵਿਚ ਸ਼ਾਮਲ ਹੋਣਾ ਚਾਹੀਦਾ ਹੈ। ਕਾਨੂੰਨ ਮੰਤਰੀ ਨੇ ਕੁੱਝ ਕਹਿਣਾ ਚਾਹਿਆ ਤਾਂ ਜੱਜਾਂ ਨੇ ਕਿਹਾ - ਤੂੰ ਕਿਵੇਂ ਆਇਐ ਇਥੇ ਸਾਡੀ ਜੱਜਾਂ ਦੀ ਮੀਟਿੰਗ ਵਿਚ ? ਤੈਨੂੰ ਕਿਸ ਨੇ ਬੁਲਾਇਐ ? ਕੁੱਝ ਜੱਜਾਂ ਦੀ ਰਾਇ ਸੀ ਕਿ ਅਦਾਲਤਾਂ ਦਾ ਕੰਮ ਹਸਪਤਾਲਾਂ ਵਾਂਗ ਹੁੰਦੈ। ਇਥੇ ਹੜਤਾਲ ਵਾਜਬ ਨਹੀਂ। ਆਖਰ ਜੁਡੀਸ਼ੀਅਰੀ ਵਿਚ ਵੀ ਇਨਕਲਾਬੀ ਕੌਂਸਲ ਕਾਇਮ ਹੋ ਗਈ ਤੇ ਹੜਤਾਲ ਵਿਚ ਕੁੱਦਣ ਦਾ ਐਲਾਨ ਕਰ ਦਿੱਤਾ। ਜੱਜਾਂ ਉਪਰ ਦੇਸ ਧਰੋਹੀ ਦੇ ਮੁਕੱਦਮੇ ਦਰਜ ਹੋਏ, ਕੁਝ ਜੱਜਾਂ ਨੂੰ ਝੂਠੇ ਪੁਲਸ ਮੁਕਾਬਲਿਆਂ ਵਿਚ ਮਾਰਿਆ ਗਿਆ, ਮੁਕੱਦਮੇ ਚੱਲੇ। ਪਿਛੋਂ ਜਦੋਂ ਖੁਮੀਨੀ ਰਿਹਾਅ ਹੋਕੇ ਈਰਾਨ ਪਰਤਿਆ, ਇਹੀ ਇਨਕਲਾਬੀ ਕੌਂਸਲ ਉਸਦੀ ਸਲਾਹਕਾਰ ਕਮੇਟੀ ਬਣੀ।

ਵਿਆਪਕ ਕਤਲੋਗਾਰਤ ਦੇਖਦਿਆਂ ਪੈਰਿਸ ਤੋਂ ਖੁਮੀਨੀ ਦਾ ਬਿਆਨ ਆਇਆ - ਸ਼ਾਹ ਅਤੇ ਉਸਦੀ ਵਜ਼ਾਰਤ ਦਾ ਬਲੱਡ ਪ੍ਰੈਸ਼ੱਰ ਏਨਾ ਵਧ ਗਿਐ ਕਿ ਦਿਮਾਗ ਕੰਮ ਕਰਨੋ ਹਟ ਗਿਆ। ਬੁਖਲਾਹਟ ਵਿਚ ਆਕੇ ਹੁਣ ਇਹ ਕੁੱਝ ਵੀ ਕਰ ਸਕਦੇ ਨੇ। ਸਕੂਲਾਂ ਅਤੇ ਮਸੀਤਾਂ ਵਿਚ ਫੌਜੀ ਫਾਇਰਿੰਗ ਦਾ ਹੋਰ ਕੀ ਮਤਲਬ ?

ਤਹਿਰਾਨ, ਲਗਾਤਾਰ ਬੰਦ ਰਿਹਾ, ਮਿੱਟੀ ਦਾ ਤੇਲ, ਪੈਟਰੋਲ ਤੇ ਰੋਟੀਆਂ ਲੈਣ ਵਾਲਿਆਂ ਦੀਆਂ ਕਤਾਰਾਂ ਲੰਮੀਆਂ ਤੋਂ ਲਮੇਰੀਆਂ ਹੁੰਦੀਆਂ ਗਈਆਂ। ਚੌਦਾਂ ਨਵੰਬਰ, ਪਚਨਾਰ ਵਿਖੇ ਇਕ ਫੌਜੀ ਨੂੰ ਉਸਦੇ ਅਫਸਰ ਨੇ ਹੁਕਮ ਦਿੱਤਾ - ਲੋਕਾਂ ਉਪਰ ਫਾਇਰਿੰਗ ਖੋਹਲ। ਫੌਜੀ ਨੇ ਗੰਨ ਦੀ ਨਾਲੀ ਅਪਣੇ ਅਫਸਰ ਵੱਲ ਕੀਤੀ, ਥਾਂਏਂ ਢੇਰੀ ਕਰ ਦਿਤਾ। ਜਦੋਂ ਸਿਪਾਹੀ ਨੇ ਦੇਖਿਆ ਕਿ ਬਾਕੀ ਫੌਜੀ ਉਸ ਨੂੰ ਘੇਰਨ ਲੱਗੇ ਹਨ, ਉਸਨੇ ਸਾਰੇ ਢੇਰੀ ਕਰ ਦਿਤੇ। ਇਹ ਘਟਨਾ ਆਮ ਨਹੀਂ ਸੀ। ਅਫਸਰਾਂ ਦੀ ਥਾਂ ਫੌਜੀਆਂ ਨੂੰ ਲੱਗਾ, ਸਾਡੇ ਲੋਕ ਸਹੀ ਨੇ।

ਸੈਂਟਰਲ ਬੈਂਕ ਆਫ ਈਰਾਨ ਦੇ ਮੁਲਾਜ਼ਮਾਂ ਨੇ ਖਬਰ ਦਿੱਤੀ ਕਿ ਸ਼ਾਹ ਦੇ 175 ਚਾਟੜੇ ਵਿਦੇਸ਼ੀ ਕਰੰਸੀ 13 ਮਿਲੀਅਨ ਤੁਮਾਨ ਕਢਾਕੇ ਲੈ ਗਏ ਨੇ ਹੁਕਮ ਜਾਰੀ ਕੀਤਾ ਕਿ ਪੈਸਾ ਕਢਵਾਉਣ ਵਾਲੇ ਬੰਦਿਆਂ ਉਪਰ ਬਾਹਰਲੇ ਦੇਸ਼ਾਂ ਵਿਚ ਜਾਣ ਦੀ ਪਾਬੰਦੀ ਹੈ। ਉਨ੍ਹਾਂ ਦੇ ਪਾਸਪੋਰਟ ਜਬਤ ਕੀਤੇ ਜਾਣ। ਇਹ ਖਬਰ ਛਪਣ ਤੱਕ ਸਾਰੇ ਬੰਦੇ ਦੇਸ ਵਿਚੋਂ ਭੱਜ ਵੀ ਚੁਕੇ ਸਨ।

ਅਮਰੀਕਾ ਦੀ ਰੋਕਰਜ਼ ਯੂਨੀਵਰਸਿਟੀ ਦੇ ਪ੍ਰੋਫੈਸਰ ਜਿਮ ਕੋਕਰ ਰੇਫਤ ਨੇ 8.12.1978 ਨੂੰ ਈਮਾਮ ਦੀ ਇੰਟਰਵਿਊ ਲਈ :

ਪ੍ਰੋਫੈਸਰ : ਤਤਕਾਲੀ ਸੰਘਰਸ਼ ਕਿਵੇਂ ਚੱਲ ਰਿਹੈ ?

ਈਮਾਮ : ਯੁੱਧ ਸਿਖਰ ਤੇ ਪੁੱਜ ਚੁੱਕੈ। ਉਮੀਦ ਹੈ ਨਿਕਟ ਭਵਿੱਖ ਵਿਚ ਅਸੀਂ ਬਾਦਸ਼ਾਹ ਨੂੰ ਦੇਸ ਨਿਕਾਲਾ ਦੇ ਦਿਆਂਗੇ। ਈਰਾਨ ਦੇ ਲੋਕ ਜਾਣਦੇ ਨੇ ਜਿਹੜਾ ਰਸਤਾ ਉਨ੍ਹਾਂ ਨੇ ਚੁਣਿਐਂ ਉਹ ਕਿੰਨਾ ਖਤਰਨਾਕ ਐ। ਪਰ ਜੋ ਹੈ ਸੋ ਹੈ। ਉਨ੍ਹਾਂ ਦਾ ਈਮਾਨ ਸਾਬਤ ਕਰ ਰਿਹੈ ਕਿ ਉਹ ਕਾਮਯਾਬ ਹੋਣਗੇ।

ਪ੍ਰੋਫੈਸਰ : ਇਸਲਾਮੀ ਸਰਕਾਰ ਦਾ ਪਹਿਲਾ ਕਦਮ ਕੀ ਹੋਇਗਾ ? ਕੀ ਕੋਲੀਸ਼ਨ ਸਰਕਾਰ ਵੀ ਬਣ ਸਕਦੀ ਹੈ ?

ਈਮਾਮ : ਬਾਰ ਬਾਰ ਕਹਿ ਚੁੱਕਾ ਹਾਂ, ਨਾ ਈਰਾਨ ਨਾ ਮੈਂ, ਅਸੀਂ ਸ਼ਾਹ ਨੂੰ ਬਰਦਾਸ਼ਤ ਨਹੀਂ ਕਰਾਂਗੇ ਨਾ ਉਹਦੇ ਬੰਦਿਆਂ ਨੂੰ। ਸ਼ਾਹ ਦੇ ਈਰਾਨ ਵਿਚ ਰਹਿੰਦਿਆਂ ਜਿਹੜੀ ਸਰਕਾਰ ਬਣੇਗੀ ਉਹ ਦੀਨ ਅਤੇ ਦੇਸ ਨਾਲ ਗੱਦਾਰੀ ਕਰੇਗੀ। ਅਸੀਂ ਬਿਮਾਰੀ ਦੀ ਜੜ੍ਹ ਪੁੱਟਣੀ ਹੈ। ਸ਼ਾਹ ਨੂੰ ਬਾਹਰ ਸੁੱਟਾਂਗੇ।

ਪ੍ਰੋਫੈਸਰ : ਇਸਲਾਮੀ ਸਟੇਟ ਵਿਚ ਘੱਟ ਗਿਣਤੀਆਂ ਦਾ ਕੀ ਹਸ਼ਰ ਹੋਏਗਾ? ਕੁੱਝ ਮੁਸਲਮਾਨ ਫਿਰਕੇ ਵੀ ਘੱਟ-ਗਿਣਤੀ ਹੋਣਗੇ ਜਿਵੇਂ ਸੁੰਨੀ, ਸੂਫੀ, ਅਸੀਰੀਅਨ, ਈਸਾਈ ਆਰਮੀਨੀ, ਯਹੂਦੀ, ਤੇ ਬਹਾਈ ਆਦਿਕ। ਕੀ ਔਰਤਾਂ ਫੌਜ ਵਿਚ ਭਰਤੀ ਹੋਣਗੀਆਂ?

ਈਮਾਮ : ਸੁੰਨੀ ਭਰਾ ਕੋਈ ਘੱਟ ਗਿਣਤੀ ਫਿਰਕਾ ਨਹੀਂ ਹਨ। ਬਾਕੀ ਘੱਟ ਗਿਣਤੀਆਂ ਨਾਲ ਸਾਡਾ ਵਤੀਰਾ ਵਧੀਆ ਹੋਏਗਾ। ਉਨ੍ਹਾਂ ਨੂੰ ਪਾਰਲੀਮੈਂਟ ਵਿਚ ਰਿਜ਼ਰਵ ਨੁਮਾਇੰਦਗੀ ਦਿਆਂਗੇ। ਵੋਟ ਦਾ ਅਤੇ ਆਪੋ ਆਪਣੀਆਂ ਧਾਰਮਿਕ ਰਸਮਾਂ ਅਦਾ ਕਰਨ ਦਾ ਹੱਕ ਦਿਆਂਗੇ। ਬਾਕੀ ਦੇਸਾਂ ਵਾਂਗ ਔਰਤਾਂ ਫੌਜ ਵਿਚ ਭਰਤੀ ਹੋਣਗੀਆਂ। ਪੁਰਾਣੇ ਸਮਿਆਂ ਵਿਚ ਵੀ ਉਹ ਯੁੱਧ ਦੇ ਮੈਦਾਨ ਵਿਚ ਜਾਦੀਆਂ ਸਨ। ਜ਼ਖਮੀਆਂ ਨੂੰ ਉਹੀ ਤਾਂ ਸੰਭਾਲਦੀਆਂ ਸਨ।

ਪ੍ਰੋਫੈਸਰ : ਬਹਾਈਆਂ ਨੂੰ ਆਜ਼ਾਦੀ ਮਿਲੇਗੀ ?

ਈਮਾਮ : ਸਟੇਟ ਦਾ ਨੁਕਸਾਨ ਕਰਨ ਵਾਲਿਆਂ ਨੂੰ ਕੋਈ ਆਜ਼ਾਦੀ ਨਹੀਂ।

ਪ੍ਰੋਫੈਸਰ : ਬਹਾਈਆਂ ਨੂੰ ਧਾਰਮਿਕ ਰਸਮਾਂ ਕਰਨ ਦੀ ਆਗਿਆ ?

ਈਮਾਮ : ਬਿਲਕੁਲ ਨਹੀਂ।

ਪ੍ਰੋਫੈਸਰ : ਇਜ਼ਰਾਈਲ ਨਾਲੋਂ ਸਬੰਧ ਜੇ ਏਸ ਕਰਕੇ ਤੋੜੋਗੇ ਕਿ ਉਹ ਲੋਕਾਂ ਤੇ ਸਖਤੀ ਕਰਦਾ ਹੈ ਤਾਂ ਅਜਿਹਾ ਕਰਦਿਆਂ ਕੀ ਹੋਰ ਕਈ ਅਰਬ ਦੇਸਾਂ ਨਾਲੋਂ ਸਬੰਧ ਨਹੀਂ ਟੁੱਟ ਜਾਣਗੇ ?

ਈਮਾਮ : ਪੂਰਬ ਦਾ ਹੋਵੇ ਚਾਹੇ ਪੱਛਮ ਦਾ, ਜਿਹੜਾ ਦੇਸ ਲੋਕਾਂ ਨਾਲ ਜ਼ਿਆਦਤੀ ਕਰੇਗਾ ਅਸੀਂ ਉਸਦਾ ਵਿਰੋਧ ਕਰਾਂਗੇ। ਇਜ਼ਰਾਈਲ ਨੇ ਅਰਬਾਂ ਦਾ ਹੱਕ ਮਾਰਿਐ। ਅਸੀਂ ਵਿਰੋਧ ਕਰਾਂਗੇ। ਇਜ਼ਰਾਈਲ ਸ਼ਾਹ ਦਾ ਹਮਾਇਤੀ ਹੈ, ਖੁਫੀਆ ਏਜੰਸੀ ਸਵਕ ਨੂੰ ਟਰੇਨਿੰਗ ਦਿੰਦੈ, ਫਿਰ ਸਾਡਾ ਉਹ ਕੀ ਲੱਗਿਆ ? ਉਹ ਬਰਾਬਰ ਦਾ ਦੋਸ਼ੀ ਹੈ।

ਫੈਸਲਾ ਹੋਇਆ ਕਿ ਇਲਾਜ ਕਰਵਾਉਣ ਵਾਸਤੇ ਬਾਦਸ਼ਾਹ ਅਮਰੀਕਾ ਜਾਏਗਾ ਤੇ ਸ਼ਾਹਪੁਰ ਬਖਤਿਆਰ ਪ੍ਰਧਾਨ ਮੰਤਰੀ, ਪਿਛੋਂ ਸਰਕਾਰ ਚਲਾਏਗਾ। ਸ਼ਾਹ ਅਤੇ ਅਮਰੀਕਾ ਦੋਵਾਂ ਨੂੰ ਬਖਤਿਆਰ ਪਸੰਦ ਸੀ। ਨਜ਼ਰਬੰਦੀ ਦੇ ਦਿਨੀ ਬਖਤਿਆਰ ਦੇ ਬੰਦੇ ਈਮਾਮ ਨੂੰ ਪੈਰਿਸ ਵਿਚ ਮਿਲਦੇ ਰਹਿੰਦੇ ਸਨ। ਲਗਦਾ ਸੀ ਉਹ ਸਾਰਿਆਂ ਨੂੰ ਹੀ ਜਚ ਜਾਏਗਾ। ਹਾਲਾਤ ਸਾਜ਼ਗਾਰ ਹੋਣ ਪਿਛੋਂ ਸ਼ਾਹ ਫੇਰ ਈਰਾਨ ਪਰਤ ਆਏਗਾ।

ਪਰ ਈਰਾਨੀਆਂ ਨੂੰ ਬਖਤਿਆਰ ਮਨਜ਼ੂਰ ਨਹੀਂ ਸੀ ਕਿਉਂਕਿ ਉਹ ਐਲਾਨੀਆਂ ਅਮਰੀਕਾ ਦਾ ਭਗਤ ਸੀ। ਬਖਤਿਆਰ ਦੀ ਪਾਰਟੀ ਦਾ ਨਾਮ ਨੈਸ਼ਨਲ ਫਰੰਟ ਸੀ। ਉਸ ਨੇ ਜਦੋਂ ਸਰਕਾਰ ਗਠਿਤ ਕਰਨ ਦਾ ਐਲਾਨ ਕੀਤਾ ਤਾਂ ਉਸਦੀ ਅਪਣੀ ਪਾਰਟੀ ਨੇ ਉਸ ਨੂੰ ਗੱਦਾਰ ਆਖ ਦਿਤਾ ਕਿਉਂਕਿ ਖੁਮੀਨੀ ਨੇ ਐਲਾਨ ਕਰ ਰੱਖਿਆ ਸੀ ਕਿ ਸ਼ਾਹ ਦਾ ਕੋਈ ਵੀ ਬੰਦਾ ਸਰਕਾਰ ਬਣਾਏਗਾ ਉਹ ਗੱਦਾਰ ਹੋਵੇਗਾ।

8.1.79 ਨੂੰ ਜਿਮੀ ਕਾਰਟਰ ਨੇ ਸ਼ਾਹ ਨੂੰ ਧਮਕੀ ਦਿਤੀ ਕਿ ਜੇ ਉਸਨੇ ਬਖਤਿਆਰ ਦੀ ਹਮਾਇਤ ਨਾ ਕੀਤੀ ਤਾਂ ਈਰਾਨ ਵਿਚ ਵਿਆਪਕ ਖੂਨ ਖਰਾਬ ਹੋਏਗਾ। ਇਹ ਸੁਨੇਹਾ ਫਰਾਂਸ ਦੇ ਰਾਸ਼ਟਰਪਤੀ ਆਫਿਸ ਦੇ ਦੋ ਬੰਦਿਆਂ ਨੇ ਖੁਮੀਨੀ ਪਾਸ ਲਿਆਂਦਾ ਸੀ। ਖੁਮੀਨੀ ਜਾਣਦਾ ਸੀ ਕਿ

ਸ਼ਾਹ ਦਾ ਨਿਕਲਣਾ ਯਕੀਨੀ ਹੈ ਪਰ ਚਿੰਤਾਤੁਰ ਸੀ ਕਿ ਜੇ ਫੌਜ ਨੇ ਕਮਾਨ ਸੰਭਾਲ ਲਈ ਫਿਰ ਕੀ ਹੋਵੇਗਾ ?

ਈਮਾਮ ਨੇ ਦੂਤਾਂ ਨੂੰ ਕਿਹਾ - ਮੈਨੂੰ ਦੱਸਿਆ ਗਿਆ ਹੈ ਕਿ ਫੌਜ ਦੇਸ ਦੀ ਕਮਾਨ ਸੰਭਾਲ ਸਕਦੀ ਹੈ ਤਾਂ ਬੇਅੰਤ ਖੂਨ ਖਰਾਬਾ ਹੋਏਗਾ। ਅਸੀਂ ਜਿੰਮੀ ਕਾਰਟਰ ਨੂੰ ਦੱਸਣਾ ਚਾਹੁੰਦੇ ਹਾਂ ਕਿ ਅਸੀਂ ਅਮਨ ਚਾਹੁੰਦੇ ਹਾਂ। ਲੋਕ ਇਹ ਚਾਹੁੰਦੇ ਹਨ ਕਿ ਸ਼ਾਹ ਚਲਾ ਜਾਏ ਤੇ ਪਹਿਲਵੀ ਸਲਤਨਤ ਦਾ ਖਾਤਮਾ ਹੋਵੇ ਪਰ ਨਵੀਂ ਸਰਕਾਰ ਵਿਚ ਸ਼ਾਹ ਦੇ ਬੰਦੇ ਹੋਣ ਉਹ ਬਰਦਾਸਤ ਨਹੀਂ ਕਰਦੇ। ਹੁਣ ਤੱਕ ਹਜ਼ਾਰਾਂ ਬੇਦੋਸ਼ਿਆਂ ਦਾ ਖੂਨ ਵਿਅਰਥ ਨਹੀਂ ਡੁੱਲ੍ਹਿਆ। ਜੇ ਫੌਜ ਨੇ ਹਕੂਮਤ ਸੰਭਾਲ ਲਈ ਅਸੀਂ ਸਮਝਾਂਗੇ ਅਮਰੀਕਾ ਨੇ ਈਰਾਨ ਉਪਰ ਸਿੱਧਾ ਕਬਜ਼ਾ ਕਰ ਲਿਆ ਹੈ। ਫੇਰ ਅਸੀਂ ਵੀ ਸਿਧੀ ਲੜਾਈ ਲੜਾਂਗੇ। ਈਰਾਨ ਦੀ ਪਰਜਾ ਇਸਲਾਮ ਦੇ ਨੁਮਾਇੰਦੇ ਚੁਣੇਗੀ।

ਉਸਨੇ ਕਿਸਾਨਾ ਦੇ ਨਾਮ ਪੈਗਾਮ ਭੇਜਿਆ - ਜਿਹੜੀਆਂ ਜਿਣਸਾਂ ਦੀ ਵਿਦੇਸ਼ੀਆਂ ਨੂੰ ਲੋੜ ਹੈ, ਉਹ ਛੱਡ ਕੇ ਕਣਕ ਬੀਜੋ। ਦੁਸ਼ਮਣ ਆਰਜ਼ੀ ਤੌਰ ਤੇ ਕਾਲ ਪਾਏਗਾ। ਲੋਕ ਕਿਸਾਨਾ ਦੀ ਮਦਦ ਕਰਨ, ਤੇਲ ਭੰਡਾਰਾਂ ਦੀ ਨਿਗਰਾਨੀ ਕਰੋ। ਫੌਜ ਤੇਲ-ਭੰਡਾਰ ਲੁੱਟ ਸਕਦੀ ਹੈ। ਸੰਜਮ ਰਖੋ ਪਰ ਚੌਕਸ ਰਹੋ। ਅੱਲਾਹ ਦਾ ਖੌਫ ਦਿਲ ਵਿਚ ਰੱਖ ਕੇ ਵਪਾਰੀ ਕੀਮਤਾਂ ਨਾ ਵਧਾਉਣ। ਆਰਜ਼ੀ ਥੁੜ ਪੈਦਾ ਕਰਨ ਦੇ ਯਤਨ ਕੀਤੇ ਜਾਣਗੇ। ਗਰੀਬਾਂ ਨੂੰ ਸਗੋਂ ਰਿਆਇਤ ਕਰਕੇ ਖਾਣ ਦਾ ਸਮਾਨ ਦਿਉ। ਦੁਨੀਆਂ ਨੂੰ ਪਤਾ ਲੱਗੇ ਇਸਲਾਮ ਕੀ ਹੁੰਦੈ।

ਜੁਆਨਾ ਅਤੇ ਵਿਦਿਆਰਥੀਆਂ ਨੇ ਆਰਜ਼ੀ ਥੁੜ ਪੈਦਾ ਨਹੀਂ ਹੋਣ ਦਿੱਤੀ। ਦਬਦਬਾ ਹੀ ਏਨਾ ਸੀ। ਸ਼ਾਹ ਚਾਹੁੰਦਾ ਸੀ ਕਿਸੇ ਚੰਗੇ ਇਖਲਾਕ ਵਾਲੇ ਇਜ਼ੱਤਦਾਰ ਬੰਦੇ ਨੂੰ ਪ੍ਰਾਈਮ ਮਿਨਿਸਟਰ ਲਾਇਆ ਜਾਏ। ਆਮਿਨੀ, ਸੰਜਾਬੀ, ਸਾਦਿਕੀ ਨੂੰ ਪੁੱਛਿਆ ਗਿਆ। ਸਾਰੇ ਇਨਕਾਰ ਕਰ ਗਏ। ਸੱਯਦ ਜਲਾਲੁੱਦੀਨ ਤਹਿਰਾਨੀ, ਚੰਗੀ ਸਾਖ ਵਾਲਾ ਲੀਡਰ ਸੀ। ਉਸਨੂੰ ਮਨਾਇਆ ਗਿਆ, ਉਹ ਮੰਨ ਗਿਆ ਪਰ ਈਰਾਨ ਦੇ ਨਾਮ ਉਸਨੇ ਇਹ ਸੰਦੇਸ਼ ਜਾਰੀ ਕੀਤਾ - ਇਸ ਲਈ ਆਰਜ਼ੀ ਤੌਰ ਤੇ ਮੈਂ ਪਾਰਲੀਮੈਂਟ ਦੇ ਚੇਅਰਮੈਨ ਦਾ ਰੁਤਬਾ ਸੰਭਾਲਿਆ ਹੈ ਤਾਂ ਕਿ ਕਿਤੇ ਦੇਸ ਬਦਤਰ ਹਾਲਤ ਵਿਚ ਨਾ ਪੁੱਜ ਜਾਏ। ਮੇਰੀ ਪਾਰਲੀਮੈਂਟ ਕਿਉਂਕਿ ਲੋਕਾਂ ਦੀ ਨੁਮਾਇੰਦਗੀ ਨਹੀਂ ਕਰਦੀ ਇਸ ਕਰਕੇ ਮੈਂ ਇਸ ਨੂੰ ਭੰਗ ਕਰਦਾ ਹਾਂ। ਮਾਨਯੋਗ ਆਇਤੁੱਲਾ ਖੁਮੀਨੀ ਦੇ ਫਤਵੇ ਕੀ ਕਦਰ ਕਰਦਿਆਂ, ਪਾਰਲੀਮੈਂਟ ਨੂੰ ਗੈਰ ਕਾਨੂੰਨੀ ਸਮਝਦਿਆਂ ਮੈਂ ਇਸ ਨਾਲੋਂ ਆਪਣਾ ਨਾਤਾ ਤੋੜਦਾ ਹਾਂ। ਈਮਾਮਾਂ ਦੀ ਨਿਗਰਾਨੀ ਹੇਠ ਮੈਂ ਮੁਲਕ ਨੂੰ ਆਜ਼ਾਦ ਤੇ ਖੁਸ਼ਹਾਲ ਦੇਖਣ ਦਾ ਇਛੁੱਕ ਹਾਂ।

ਸਹੀ/-
ਮੁਹੰਮਦ ਅਲਹੁਸੈਨੀ ਸੱਯਦ ਜਲਾਲੁੱਦੀਨ ਤਹਿਰਾਨੀ
ਤਹਿਰਾਨ : 21.01.1978

16 ਜਨਵਰੀ 1979 ਨੂੰ ਸ਼ਾਹ ਨੇ ਇਕ ਲਿਫਾਫੇ ਵਿਚ ਈਰਾਨ ਦੀ ਮਿੱਟੀ ਪਾਈ ਤੇ ਅਮਰੀਕਾ ਜਾਣ ਵਾਸਤੇ ਜਹਾਜ ਵਿਚ ਸਵਾਰ ਹੋ ਗਿਆ। ਉਸਦੇ ਪਿਤਾ ਨੇ ਵੀ ਈਰਾਨ ਛੱਡਣ ਵਕਤ ਮਿੱਟੀ ਲਿਜਾਣ ਦੀ ਰਸਮ ਕੀਤੀ ਸੀ। ਵਤਨ ਦਾ ਪਿਆਰ ! ਵਿਦੇਸ਼ਾਂ ਵਿਚ ਉਹ ਪਹਿਲਾਂ ਵੀ ਜਾਂਦਾ ਆਉਂਦਾ ਰਹਿੰਦਾ ਸੀ, ਐਤਕੀ ਦੀ ਰਵਾਨਗੀ ਵੱਖਰੀ ਸੀ। ਲੋਕਾਂ ਦਾ ਨਾਅਰਾ ਸੀ - ਸ਼ਾਹ ਦੀ ਮੌਤ। ਜਾਂਦਿਆਂ ਉਸਨੇ ਅਪਣੇ ਨਜ਼ਦੀਕੀਆਂ ਨੂੰ ਕਿਹਾ - ਪਤਾ ਨਹੀਂ ਕਦ ਵਾਪਸ ਆਵਾਂ। ਨਿਰਭਰ ਕਰਦਾ ਹੈ ਸਿਹਤ ਕਦੋਂ ਠੀਕ ਹੁੰਦੀ ਹੈ। ਕੰਮ ਦੀ ਬਹੁਤਾਤ ਕਰਕੇ ਥੱਕ ਗਿਆ ਹਾਂ। ਆਰਾਮ ਦੀ ਜ਼ਰੂਰਤ ਹੈ।

ਉਸਦੇ ਜਾਣ ਨਾਲ ਲੋਕਾਂ ਨੂੰ ਲੱਗਾ ਪਹਿਲਵੀ ਹਕੂਮਤ ਟੁੱਟ ਗਈ ਹੈ। ਕੰਧਾ ਉਪਰ ਥਾਂ ਥਾਂ *ਇਸਲਾਮਿਕ ਰਿਪਲਿਕ ਆਫ ਈਰਾਨ* ਲਿਖਿਆ ਗਿਆ। ਰੇਡੀਓ ਤੋਂ ਜਦੋਂ ਸ਼ਾਹ ਦੀ ਰਵਾਨਗੀ ਦੀ

ਖਬਰ ਨਸ਼ਰ ਹੋਈ, ਲੱਖਾਂ ਲੋਕ ਘਰਾਂ ਤੋਂ ਬਾਹਰ ਨਿਕਲ ਕੇ ਨੱਚਣ ਲੱਗੇ। ਉਨ੍ਹਾਂ ਨੇ ਮਿਲਟਰੀ ਗਵਰਨਰ ਦਫ਼ਤਰ ਦੀ ਸਾਹਮਣੀ ਕੰਧ ਉਪਰ ਈਮਾਮ ਦੀ ਤਸਵੀਰ ਲਟਕਾ ਦਿਤੀ। ਛੱਤਾਂ ਉਪਰ ਬੈਠੇ ਲੋਕ ਗਲੀਆਂ ਵਿਚੋਂ ਲੰਘਣ ਵਾਲਿਆਂ ਉਪਰ ਗੁਲਾਬ ਛਿੜਕ ਰਹੇ ਸਨ। ਔਰਤਾਂ ਬੁਰਕੇ ਪਹਿਨ ਕੇ ਘਰੋਂ ਬਾਹਰ ਨਿਕਲੀਆਂ ਤੇ ਆਜ਼ਾਦੀ ਸਮਾਰੋਹਾਂ ਵਿਚ ਸ਼ਾਮਲ ਹੋਈਆਂ। ਸ਼ਾਹ ਦਾ ਤਹਿਰਾਨ ਵਿਚ ਲੱਗਾ ਬੁੱਤ ਟੁਕੜੇ ਟੁਕੜੇ ਕਰਕੇ ਫੌਜੀਆਂ ਵਿਚ ਮਿਠਾਈਆਂ ਵੰਡੀਆਂ। ਬੰਦੀ ਰਿਹਾਅ ਕਰਵਾਉਣ ਲਈ ਲੋਕ ਜੇਲ੍ਹਾਂ ਵਲ ਜਾਣ ਲੱਗੇ। ਪਰ ਬਦਨਾਮ ਹੁਵਾਇਦਾ ਵਰਗੇ ਬੰਦੀ ਚਿੰਤਾਤੁਰ ਸਨ ਜਿਨ੍ਹਾਂ ਨੂੰ ਲੋਕ ਦਿਖਾਵੇ ਵਾਸਤੇ ਸ਼ਾਹ ਨੇ ਡਰਦਿਆਂ ਬੰਦ ਕੀਤਾ ਸੀ ਤਾਂ ਕਿ ਹਾਲਾਤ ਠੀਕ ਹੋਣ ਤੇ ਫਿਰ ਰਿਹਾ ਕਰ ਲਵਾਂਗੇ, ਮੁੜ ਸੱਤਾ ਮਾਣਾਗੇ। ਬਖਤਿਆਰ ਨੇ ਆਮ ਮਾਫੀਆਂ, ਲੰਮੇ ਵਾਅਦਿਆਂ ਦਾ ਭਾਸ਼ਣ ਦਿਤਾ, ਵਿਅਰਥ, ਲੋਕਾਂ ਨੂੰ ਉਸ ਵਿਚ ਯਕੀਨ ਹੀ ਨਹੀਂ ਸੀ।

27.7.80 ਨੂੰ ਸ਼ਾਹ ਦੀ ਮੌਤ ਦੀ ਖਬਰ ਸੁਣੀ ਗਈ। ਇਕ ਦੇਸ ਦਾ ਮਾਲਕ, ਖਰਬਾਂ ਰੁਪਿਆਂ ਦਾ ਧਨੀ ਏਸ ਮੌਤ ਮਰੇਗਾ। ਉਹ ਅਮਰੀਕਾ ਰਹਿਣ ਲੱਗਾ ਤਾਂ ਉਸ ਵਿਰੁੱਧ ਅਮਰੀਕਾ ਵਿਚ ਮੁਜਾਹਰੇ ਹੋਣ ਲੱਗੇ। ਸਰਕਾਰ ਨੇ ਸੋਚਿਆ, ਅਸੀਂ ਬਿਗਾਨੀ ਬਿਮਾਰੀ ਕਿਸ ਲਈ ਸਹੀੜੀ ? ਉਸਨੂੰ ਮੋਰਾਕੋ ਤੋਰ ਦਿੱਤਾ। ਉਥੇ ਉਹੀ ਹਾਲ। ਮੋਰਾਕੋ ਤੋਂ ਬਾਹਮਾਸ ਚਲਾ ਗਿਆ, ਮਿਸਰ ਗਿਆ। ਜਿਥੇ ਜਿਥੇ ਗਿਆ, ਹੱਤਕ ਹੋਈ, ਅਗਲੇ ਦੇਸ ਚਲਾ ਗਿਆ। ਮੌਤ ਪਿਛੋਂ ਈਰਾਨ ਦੇ ਲੋਕਾਂ ਨੇ ਅਮਰੀਕਾ ਨੂੰ ਕਿਹਾ - ਸ਼ਾਹ ਦੀ ਦੌਲਤ ਵਾਪਸ ਕਰ। ਅਮਰੀਕਾ ਨੇ ਕੋਈ ਉੱਤਰ ਨਹੀਂ ਦਿੱਤਾ ਤਾਂ ਅਮਰੀਕਨ ਅੰਬੈਸੀ ਗ੍ਰਿਫਤਾਰ ਕਰ ਲਈ। ਰੇਡੀਓ ਕਾਇਰੋ ਨੇ ਮੌਤ ਦੀ ਖਬਰ ਦਿਤੀ ਕੇਵਲ, ਹੋਰ ਕੋਈ ਟਿੱਪਣੀ ਨਹੀਂ। ਅਮਰੀਕਾ, ਇਜ਼ਰਾਈਲ, ਇੰਗਲੈਂਡ ਫਰਾਂਸ ਅਤੇ ਮਿਸਰ ਨੇ ਸ਼ਾਹ ਦੇ ਪਰਿਵਾਰ ਪਾਸ ਸ਼ੋਕ ਸੰਦੇਸ਼ ਭੇਜੇ।

ਜਿਸ ਜਹਾਜ਼ ਵਿਚ ਸ਼ਾਹ ਅਮਰੀਕਾ ਰਵਾਨਾ ਹੋਇਆ ਉਸਦਾ ਨਾਮ ਸ਼ਾਹੀਨ ਸੀ। ਮੋਰਾਕੋ ਤੋਂ ਇਹ ਜਹਾਜ਼ ਤਹਿਰਾਨ ਲਿਆਂਦਾ ਗਿਆ। ਇਹ ਸੰਸਾਰ ਦਾ ਸਭ ਤੋਂ ਮਹਿੰਗਾ ਜਹਾਜ਼ ਹੈ। ਇਸ ਬੋਇੰਗ 77 ਵਿਚ ਅਯਾਸ਼ੀ ਦੇ ਸਮਾਨ ਦੀ ਕੀਮਤ 30 ਕਰੋੜ ਤੁਮਾਨ, ਸੋਨੇ ਦੀ ਸਜਾਵਟ ਡੇਢ ਕਰੋੜ, ਟੈਲੀਫੋਨ, ਟੈਲੇਕਸ ਆਦਿ ਸੰਚਾਰ ਯੰਤਰ ਚਾਰ ਕਰੋੜ ਦੇ, ਛੇ ਕਲੋਜ਼ ਸਰਕਟ ਟੈਲੀਵਿਜ਼ਨ ਸੈਟੱ, ਛੇ ਗੁਸਲਖਾਨੇ, ਪਹਿਲਾ ਸ਼ਾਹ ਦਾ ਗੁਸਲਖਾਨਾ ਸੋਨੇ ਦਾ, ਬਾਕੀ ਖੂਬ ਸਜੇ ਗੁਸਲਖਾਨੇ ਸਾਥੀਆਂ ਦੇ, 40 ਪੀਸ ਦਾ ਡਾਇਨਿੰਗ ਸੈਟ, ਇਕੱਲਾ ਮੇਜ਼ ਹੀ ਕਰੋੜਾਂ ਦਾ ਹੈ ਜੋ 8 ਹਜ਼ਾਰ ਘੰਟਿਆ ਵਿਚ ਤਿਆਰ ਹੋਇਆ ਸੀ। ਬੈਡ ਰੂਮ, ਡਰਾਇੰਗ ਰੂਮ ਨਿਰੇ ਅਜਾਇਬ ਘਰ ਜਿਨ੍ਹਾਂ ਵਿਚ 80 ਕਰੋੜ ਦਾ ਸੋਨਾ ਹੈ। ਕੁੰਡੀਆਂ ਚਿਟਕਣੀਆਂ, ਸੀਟਾਂ, ਘੰਟੇ ਸਭ ਸੋਨੇ ਦੇ। ਸੰਸਾਰ ਦਾ ਸਭ ਤੋਂ ਮਹਿੰਗਾ ਬਾਰ-ਰੂਮ ਹੈ। ਬਰਤਨ ਸੋਨੇ ਦੇ, ਹੀਰਿਆਂ ਦੀ ਜੜਤ। ਇਹੋ ਜਿਹੇ ਦੋ ਹੋਰ ਜਹਾਜ਼ ਮਿੱਤਰ ਅਤੇ ਸ਼ਾਹਬਾਜ਼ ਹਨ। ਇਨ੍ਹਾਂ ਵਿਚਲੀ ਸਮੱਗਰੀ ਸ਼ਾਹੀਨ ਤੋਂ ਰਤਾ ਕੁ ਥੋੜੀ ਹੈ। ਇੰਨੇ ਹੀ ਮਹਿੰਗੇ ਤਿੰਨ ਜੈਟੱ ਜਹਾਜ਼ ਹਨ। ਸਾਰੇ ਪਰਿਵਾਰ ਵਾਸਤੇ ਵਖਰਾ ਖਾਸ ਜਹਾਜ ਤਿਆਰ ਕਰਵਾਇਆ ਜਿਸਦੀ ਕੀਮਤ ਤਿੰਨ ਬਿਲੀਅਨ ਤੁਮਾਨ ਹੈ। ਸ਼ਾਹੀਨ ਨੂੰ ਜਦੋਂ ਵਾਪਸ ਈਰਾਨ ਵਿਚ ਲਿਆਂਦਾ ਗਿਆ ਤਾਂ ਇਕ ਪਾਸੇ ਦਾ ਪੈਟਰੋਲ 78 ਹਜ਼ਾਰ ਤੁਮਾਨ ਦਾ ਖਰਚ ਆਇਆ। ਜਾਂਦਾ ਹੋਇਆ ਆਪਣੇ ਨਾਲ ਸ਼ਾਹ ਨੌ ਕੁੱਤੇ ਵੀ ਲੈ ਕੇ ਗਿਆ ਸੀ। ਉਹ ਕੁੱਤੇ ਦੀ ਮੌਤ ਮਰੇ ਕਿ ਬਿਲੇ ਦੀ ਇਸ ਦਾ ਰਿਕਾਰਡ ਮੈਨੂੰ ਬਹੁਤ ਖੋਜ ਦੇ ਬਾਵਜੂਦ ਕਿਤੋਂ ਨਹੀਂ ਮਿਲਿਆ।

ਇਸ ਜਦੋਂ ਜਹਿਦ ਵਕਤ ਦੇ ਕੁੱਝ ਦਿਲਚਸਪ ਬਿਆਨ : ਸ਼ਾਹ ਦਾ ਬਿਆਨ ਆਇਆ - ਜਦੋਂ ਕਜਰ ਹਕੂਮਤ ਪੂਰੀ ਬਦਨਾਮ ਹੋ ਗਈ ਸੀ ਤਾਂ ਖੁਮੀਨੀ ਦੇ ਬਜ਼ੁਰਗਾਂ ਨੇ ਮੇਰੇ ਅੱਬਾ ਰਜ਼ਾ ਸ਼ਾਹ ਪਹਿਲਵੀ ਨੂੰ ਖੁਦ ਤਖਤ ਉਪਰ ਬਿਰਾਜਮਾਨ ਨਹੀਂ ਕੀਤਾ ਸੀ ? ਹੁਣ ਉਹ ਬਗਾਵਤ ਕਿਉਂ ਕਰ ਰਿਹੈ ?

ਖੁਮੀਨੀ ਦਾ ਬਿਆਨ ਆਇਆ – ਠੀਕ ਕਿਹਾ ਬਾਦਸ਼ਾਹ ਨੇ। ਸਾਡੇ ਬਜ਼ੁਰਗਾਂ ਨੇ, ਜੋ ਉਨ੍ਹਾਂ ਨੂੰ ਆਪਣੇ ਵਾਸਤੇ ਹਿਤਕਾਰੀ ਲੱਗਾ ਸੋ ਕੀਤਾ। ਮੇਰੇ ਬਜ਼ੁਰਗਾਂ ਨੂੰ ਅਪਣੀ ਕਿਸਮਤ ਦਾ ਫੈਸਲਾ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਅਪਣੀ ਔਲਾਦ ਦੀ ਕਿਸਮਤ ਦਾ ਫੈਸਲਾ ਮੈਂ ਆਪ ਕਰਾਂਗਾ। ਤੁਹਾਡੇ ਪਿਤਾ ਨੂੰ ਲੋਕਾਂ ਨੇ ਲਿਆਂਦਾ, ਤੁਹਾਨੂੰ ਤਾਂ ਸਾਡੇ ਵਿਚੋਂ ਕਿਸੇ ਨੇ ਹਕੂਮਤ ਨਹੀਂ ਦਿੱਤੀ। ਫਿਰ ਤੁਸੀਂ ਸਾਡੇ ਹਾਕਮ ਕਿਵੇਂ ਹੋਏ ?

ਜਦੋਂ ਖੁਮੀਨੀ ਪੈਰਿਸ ਵਿਚ ਸੀ, ਸਰਕਾਰ ਦਾ ਬਿਆਨ ਆਇਆ – ਈਮਾਮ ਬੁਜ਼ਦਿਲ ਹੈ। ਟੁੱਟ ਗਿਐ। ਜਲਦੀ ਸਮਝੌਤਾ ਕਰ ਰਿਹੈ। ਖੁਮੀਨੇ ਉੱਤਰ ਦਿਤਾ – ਮੈਂ ਸਾਰਾ ਦਿਨ ਕੁਰਾਨ ਦਾ ਪਾਠ ਕਰਦਾਂ। ਸੱਚ ਹੈ ਇਹ ਕਿ ਕਦੀ ਕਦੀ ਮੈਂ ਡਰ ਜਾਨਾ। ਇਕ ਬੁੱਢਾ ਜੇ ਡਰ ਵੀ ਗਿਆ ਫੇਰ ਕੀ ? ਮੇਰੇ ਈਰਾਨ ਦੇ ਬੱਚੇ ਬੱਚੀਆਂ ਬੁਜ਼ਦਿਲ ਨਹੀਂ ਹਨ। ਉਹ ਨਾਂ ਡਰਨਗੇ ਨਾ ਵਿਕਣਗੇ। ਮੈਂ ਤੁਹਾਨੂੰ ਕਦੋਂ ਕਿਹੈ ਕਿ ਮੇਰੇ ਤੇ ਇਤਬਾਰ ਕਰੋ ? ਮੇਰੇ ਈਰਾਨੀ ਬੱਚਿਓ ਮੈਂ ਤੁਹਾਡੇ ਉੱਪਰ ਇਤਬਾਰ ਕੀਤਾ। ਮੇਰੀ ਤਾਕਤ ਤੁਸੀਂ ਹੋ। ਮੈਂ ਤੁਹਾਡੇ ਤੋਂ ਵਿਛੜਿਆ ਦੂਰ ਇਕਲਾ ਬੈਠਾ ਬੈਠਾ ਡਰ ਵੀ ਜਾਨਾ। ਬੰਦਾ ਈ ਆਂ ਮੈਂ ਆਖਰ।

ਖੁਮੀਨੀ ਨੇ ਕਿਹਾ – ਅਮਰੀਕਾ ਸਾਡੇ ਤੋਂ ਤੇਲ ਖਰੀਦ ਕੇ ਬਦਲੇ ਵਿਚ ਸਾਨੂੰ ਹਥਿਆਰ ਵੇਚਦੈ। ਹਥਿਆਰ ਸਾਡੇ ਕਿਸੇ ਕੰਮ ਦੇ ਨਹੀਂ ਕਿਉਂਕਿ ਸਾਡੇ ਫੌਜੀਆਂ ਨੂੰ ਤਾਂ ਇਹ ਚਲਾਉਣੇ ਵੀ ਨਹੀਂ ਆਉਂਦੇ। ਇਹਨਾਂ ਦੀਆਂ ਚਾਬੀਆਂ ਅਮਰੀਕਣ ਜਰਨੈਲਾਂ ਕੋਲ ਨੇ। ਮਤਲਬ ਇਹ ਕਿ ਇਹ ਹਥਿਆਰ ਅਮਰੀਕਾ ਦੇ ਨੇ, ਉਸੇ ਦੇ ਕੰਮ ਆਉਣਗੇ। ਈਰਾਨ ਉਪਰ ਉਸਦਾ ਇਹ ਫੌਜੀ ਅੱਡਾ ਹੈ। ਚਾਹੀਦਾ ਤਾਂ ਇਹ ਸੀ ਬਾਦਸ਼ਾਹ ਇਥੇ ਅੱਡਾ ਬਣਾਨ ਬਦਲੇ ਅਮਰੀਕਾ ਤੋਂ ਤਕੜਾ ਕਿਰਾਇਆ ਲੈਂਦਾ। ਉਲਟਾ ਪੈਸੇ ਅਮਰੀਕਾ ਲੈ ਰਿਹੈ ਸਾਥੋਂ ਤੇਲ ਦੇ ਰੂਪ ਵਿਚ। ਇਸ ਵਿਚ ਅਕਲ ਕਿਸ ਥਾਂ ਹੈ, ਕੋਈ ਦੱਸੇ ਤਾਂ ਸਹੀ।

ਪਤਾ ਲੱਗਿਆ, ਜਾਦਾ ਹੋਇਆ ਸ਼ਾਹ ਆਪਣੇ ਜਰਨੈਲਾਂ ਨੂੰ ਆਖ ਗਿਆ ਕਿ ਲੋੜ ਪੈਣ ਤੇ ਸ਼ਹਿਰ ਬੰਬਾਂ ਨਾਲ ਉਡਾ ਦਿਉ। ਇਸ ਪਿਛੋਂ ਅਖਬਾਰਾਂ ਵਿਚ ਖਬਰ ਛਪੀ ਕਿ ਇਕ ਹਫਤੇ ਤੋਂ ਸ਼ਾਹਰੁਖੀ ਏਅਰ ਬੇਸ ਦੇ 2800 ਅਫ਼ਸਰਾਂ ਨੇ ਭੁਖ ਹੜਤਾਲ ਕਰ ਦਿੱਤੀ ਹੈ। ਇਸ ਪਿਛੋਂ ਬੰਦਰ ਅੱਬਾਸ ਏਅਰਪੋਰਟ ਹੜਤਾਲ ਉਪਰ ਆ ਗਿਆ ਜਿਥੇ ਇਕ ਹਜ਼ਾਰ ਏਅਰਫੋਰਸ ਦੇ ਜੁਆਨਾ ਨੇ ਗਲੀਆਂ ਵਿਚ ਪ੍ਰੋਟੈਸਟ ਮਾਰਚ ਕੀਤਾ।

ਪੈਰਿਸ ਤੋਂ ਖਬਰ ਆਈ ਕਿ ਇਮਾਮ ਖੁਮੀਨੀ ਈਰਾਨ ਪਰਤ ਰਹੇ ਹਨ। ਕੰਮ ਚਲਾਊ ਪ੍ਰਧਾਨ ਮੰਤਰੀ ਬਖਤਿਆਰ ਦਾ ਬਿਆਨ ਆਇਆ – ਸਨਮਾਨਯੋਗ ਈਮਾਮ ਖੁਮੀਨੀ ਨੂੰ ਤਹਿਰਾਨ ਹਵਾਈ ਅੱਡੇ ਉਪਰ ਲੈਣ ਵਾਸਤੇ ਮੈਂ ਜਾਵਾਂਗਾ। ਇਮਾਮ ਨੇ ਕਿਹਾ, ਜੇ ਉਹ ਬਤੌਰ ਪ੍ਰਧਾਨਮੰਤਰੀ ਆਏਗਾ, ਮੈਂ ਉਸਨੂੰ ਨਹੀਂ ਮਿਲਾਂਗਾ। ਉਸਨੇ ਮਿਲਣਾ ਹੈ ਤਾਂ ਅਸਤੀਫ਼ਾ ਦੇ ਕੇ ਆਏ।

ਉਹ ਨਹੀਂ ਆਇਆ। ਹਵਾਈ ਅੱਡੇ ਉਪਰ ਬਹੁਤ ਵੱਡੀ ਭੀੜ ਜਮ੍ਹਾ ਹੋ ਗਈ। ਈਮਾਮ ਦਾ ਘਰ ਕੁੱਮ ਸੀ। ਲੋਕ ਜਾਣਦੇ ਸਨ ਕਿ ਤਹਿਰਾਨ ਤੋਂ ਉਹ ਕੁੱਮ ਆਏਗਾ। ਜਿਵੇਂ ਸਾਰਾ ਈਰਾਨ ਤਹਿਰਾਨ ਤੋਂ ਕੁੱਮ ਨੂੰ ਜਾਣ ਵਾਲੀ ਸੜਕ ਦੇ ਦੋਹੀ ਪਾਸੀਂ ਤੁਰ ਆਇਆ ਹੋਵੇ। ਈਮਾਮ ਜਹਾਜ਼ੋ ਉਤਰਿਆ ਤਾਂ ਫੁੱਲਾਂ ਨਾਲ ਲੱਦ ਦਿੱਤਾ। ਪੁਛਿਆ – ਹਜ਼ੂਰ ਘਰ ਚੱਲੋਗੇ ਹੁਣ ? ਈਮਾਮ ਨੇ ਕਿਹਾ – ਘਰ ? ਆ ਤਾਂ ਗਿਆ ਹਾਂ ਅਪਣੇ ਘਰ। ਈਰਾਨ ਮੇਰਾ ਘਰ ਹੈ। ਫਿਰ ਪੁਛਿਆ – ਤਾਂ ਵੀ। ਤਹਿਰਾਨ ਚੱਲੀਏ ਕਿ ਕੁੱਮ ? ਈਮਾਮ ਨੇ ਕਿਹਾ ਪਹਿਲੋਂ ਤਹਿਰਾਨ ਦੇ ਕਬਰਿਸਤਾਨ ਵਿਚ ਜਾਵਾਂਗਾ। ਮੇਰੇ ਹਜ਼ਾਰਾਂ ਬੱਚੇ ਬੱਚੀਆਂ ਉਥੇ ਸੁੱਤੇ ਪਏ ਹਨ। ਲੜਾਈ ਮੈਂ ਛੇੜੀ। ਉਹ ਇਸ ਕਰਕੇ ਲੜੇ ਕਿ ਫਤਿਹਯਾਬ ਹੋਕੇ ਅਪਣੇ ਈਮਾਮ ਨੂੰ ਮਿਲਾਂਗੇ। ਫਤਿਹਯਾਬ ਤਾਂ ਹੋ ਗਏ ਪਰ ਉਹ ਹੁਣ ਨਹੀਂ ਰਹੇ। ਉਨ੍ਹਾਂ ਨੂੰ ਮਿਲਣ ਕਬਰਿਸਤਾਨ ਵਿਚ ਜਾਵਾਂਗਾ। ਕਬਰਿਸਤਾਨ ਵਿਚ ਜਾ ਕੇ ਸ਼ਹੀਦਾਂ ਲਈ ਫਾਤਿਹਾ ਪੜ੍ਹ ਕੇ ਈਮਾਮ ਨੇ ਕਿਹਾ – ਮੌਤ ਪਿਛੋ ਮੇਰੀ ਕਬਰ ਮੇਰੇ ਇਸ ਪਰਿਵਾਰ ਵਿਚ

ਬਣੇ। ਮੈਨੂੰ ਇਥੇ ਦਫਨ ਕਰਨਾ। ਇਥੇ ਮੈਨੂੰ ਚੈਨ ਮਿਲੇਗਾ। ਇਹ ਮੇਰੀ ਵਸੀਅਤ ਹੈ। ਨੋਟ ਕੀਤੀ ਜਾਵੇ।

ਕੁੱਮ ਦੇ ਰਸਤੇ ਏਨੀ ਭੀੜ ਸੀ ਕਿ ਕਾਰ ਲੰਘ ਹੀ ਨਹੀਂ ਸਕਦੀ ਸੀ ਸੋ ਫੈਸਲਾ ਹੋਇਆ ਕਿ ਹੈਲੀਕਾਪਟਰ ਰਾਹੀਂ ਕੁੱਮ ਪੁੱਜਿਆ ਜਾਵੇ। ਲਾਊਡ ਸਪੀਕਰਾਂ ਰਾਹੀਂ ਲੋਕਾਂ ਤੋਂ ਮਾਫੀਆਂ ਮੰਗੀਆਂ ਗਈਆਂ ਕਿ ਈਮਾਮ ਸੜਕ ਰਸਤੇ ਲੰਘ ਨਹੀਂ ਸਕਦੇ ਸਨ ਸੋ ਕੁੱਮ ਮਿਲਣਗੇ। ਕੁੱਮ ਵੀ ਅਪਣੇ ਘਰ ਨਹੀਂ ਗਿਆ। ਘਰ, ਇਨੇ ਲੋਕਾਂ ਦੇ ਮਿਲਣ ਵਾਸਤੇ ਸਹੀ ਟਿਕਾਣਾ ਨਹੀਂ ਸੀ, ਸੋ ਅਲਵੀ ਸਕੂਲ ਵਿਚ ਡੇਰਾ ਲਾ ਲਿਆ। ਕਿੰਨੇ ਲੋਕ ਮਿਲਣ ਆਉਂਦੇ – ਕੋਈ ਗਿਣਤੀ ਨਹੀਂ। ਬਾਦ ਦੁਪਹਿਰ ਔਰਤਾਂ ਦੀ ਮੁਲਾਕਾਤ ਦਾ ਸਮਾਂ ਵੱਖ ਨਿਸ਼ਚਿਤ ਕੀਤਾ ਗਿਆ। ਸਕੂਲ ਦਾ ਨਾਮ *ਟਰਚਕਿ; ਼ਕ ਫ਼ੀਵਕਚ* ਪੈ ਗਿਆ, ਇਹ ਨਾਮ ਪੈਰਿਸ ਦੀ ਉਸ ਇਮਾਰਤ ਦਾ ਸੀ ਜਿਥੇ ਉਹ ਨਜ਼ਰਬੰਦ ਰਿਹਾ। ਸਕੂਲ ਲੋਕਾਂ ਲਈ ਤੀਰਥ ਬਣ ਗਿਆ। ਕਤਾਰਾਂ ਬੰਨ੍ਹੀ ਲੋਕ ਇਕ ਪਾਸਿਓਂ ਆਉਂਦੇ, ਸਲਾਮ ਆਖਕੇ ਦੂਜੇ ਪਾਸਿਓ ਬਾਹਰ ਚਲੇ ਜਾਂਦੇ।

ਦੇਸ ਦਾ ਸਭ ਤੋਂ ਪਹਿਲਾ ਅਫਸਰ ਤਹਿਰਾਨ ਦਾ ਮੇਅਰ ਸੀ ਜੋ ਅਸਤੀਫਾ ਦੇਣ ਪੁੱਜਾ। ਅਸਤੀਫੇ ਵਿਚ ਉਸਨੇ ਲਿਖਿਆ, ''ਲੋਕਾਂ ਦੇ ਫੈਸਲੇ ਦੀ ਕਦਰ ਕਰਦਿਆਂ ਅਤੇ ਲੋਕ ਨਾਇਕ ਈਮਾਮ ਖੁਮੀਨੀ ਨੂੰ ਧਰਮੀ ਨੇਤਾ ਮੰਨਦਿਆਂ ਮੈਂ ਆਪਣੇ ਅਹੁਦੇ ਤੋਂ ਅਸਤੀਫਾ ਦਿੰਦਾ ਹਾਂ ਤੇ ਸਮਝਦਾ ਹਾਂ ਕਿ ਮੌਜੂਦਾ ਈਰਾਨੀ ਸਰਕਾਰ ਗ਼ੈਰ ਕਾਨੂੰਨੀ ਹੈ।'' ਖੁਮੀਨੀ ਵਲੋਂ ਉਸਨੂੰ ਅਗਲੇ ਹੁਕਮ ਤੱਕ ਕੰਮ ਕਰਦੇ ਰਹਿਣ ਲਈ ਕਿਹਾ ਗਿਆ। ਪ੍ਰਧਾਨ ਮੰਤਰੀ ਬਖਤਿਆਰ ਨੇ ਇਹ ਖਬਰ ਸੁਣੀ ਤਾਂ ਮੇਅਰ ਉਪਰ ਸੰਗੀਨ ਦੋਸ਼ ਲਾਏ।

ਉਮੀਦ ਸੀ ਫੌਜਾਂ ਦੇ ਜਰਨੈਲ ਬਾਗ਼ੀ ਹੋਕੇ ਈਮਾਮ ਕੋਲ ਆਉਣਗੇ ਪਰ ਆਏ ਨਹੀਂ। ਉਨ੍ਹਾਂ ਨੂੰ ਟਰੇਨਿੰਗ ਹੀ ਅਜਿਹੀ ਮਿਲੀ ਹੋਈ ਸੀ ਕਿ ਸ਼ਾਹ ਸਟੇਟ ਹੈ, ਬਸ। ਈਮਾਮ ਨੇ ''ਫੌਜਾਂ ਦੇ ਨਾਮ ਲੰਮਾ ਸੰਦੇਸ਼'' ਲਿਖਿਆ ਕਿ ਅਪਣੇ ਦੇਸ ਵਾਸੀਆਂ ਨੂੰ ਮਾਰਨਾ ਕੁਫਰ ਹੈ – ਅਸੀਂ ਤੁਹਾਡੀ ਇਜ਼ੱਤ ਕਰਦੇ ਹਾਂ। ਸ਼ਾਹ ਦਾ ਭੋਗ ਪੈ ਗਿਐ। ਮੇਰੀ ਨਵੀਂ ਸਰਕਾਰ ਜਰਨੈਲਾਂ ਨੂੰ ਫਾਹੇ ਲਾ ਦਏਗੀ, ਇਹ ਅਫਵਾਹ ਗਲਤ ਹੈ। ਤੁਸੀਂ ਸਾਡੇ ਭਰਾ ਹੋ। ਤੁਹਾਨੂੰ ਭੜਕਾਉਣ ਲਈ ਇਹੋ ਜਿਹੀਆਂ ਅਫਵਾਹਾਂ ਫੈਲਾਈਆਂ ਜਾ ਰਹੀਆਂ ਹਨ। ਆਪਣਾ ਫਰਜ਼ ਜਾਣਕੇ ਇਸ ਤੱਥ ਤੋਂ ਮੈਂ ਤੁਹਾਨੂੰ ਜ਼ਰੂਰ ਜਾਣੂ ਕਰਵਾ ਦਿਆਂ ਕਿ ਹੁਣ ਕਿਸੇ ਨੇ ਜੇ ਦੇਸ ਵਾਸੀਆਂ ਉਪਰ ਹੱਥ ਚੁਕਿਆ ਮੈਂ ਉਸਦੇ ਗੋਲੀ ਦਾਗ ਦਿਆਂਗਾ।

ਵਾਪਸੀ ਦੇ ਚਾਰ ਦਿਨਾ ਬਾਦ ਈਮਾਮ ਨੇ ਨਵੀਂ ਸਰਕਾਰ ਦਾ ਐਲਾਨ ਕਰ ਦਿੱਤਾ। ਬਖਤਿਆਰ ਬੜਾ ਤਿਲਮਿਲਾਇਆ ਪਰ ਕੌਣ ਸੁਣੇ। ਅਲਵੀ ਸਕੂਲ ਵਿਚ ਸ਼ਾਮ ਦੇ ਪੰਜ ਵਜੇ ਤਿੰਨ ਸੌ ਦੇਸੀ ਵਿਦੇਸੀ ਪੱਤਰਕਾਰਾਂ ਸਾਹਮਣੇ ਆਪਣਾ ਬਿਆਨ ਜਾਰੀ ਕੀਤਾ। ਆਲਮ ਹਾਫ਼ਜ਼ੀ ਰਫਜ਼ਨਸਾਨੀ ਨੇ ਇਹ ਐਲਾਨ ਪੜ੍ਹ ਕੇ ਸੁਣਾਇਆ – ''ਬਾਜ਼ਰਗਾਨ ਦੇਸ ਦੇ ਨਵੇਂ ਪ੍ਰਧਾਨ ਮੰਤਰੀ ਨਿਯੁਕਤ ਕੀਤੇ ਗਏ ਹਨ।'' ਦੁਨੀਆਂ ਦੇਖ ਰਹੀ ਸੀ – ਚਾਰ ਦਿਨ ਪਹਿਲਾਂ ਜਲਾਵਤਨ ਨਜ਼ਰਬੰਦ ਬੰਦਾ ਸਰਕਾਰ ਬਣਾਨ ਦਾ ਐਲਾਨ ਕਰ ਰਿਹੈ। ਨਵੀਂ ਸਰਕਾਰ ਨੂੰ ਮਾਨਤਾ ਸਭ ਤੋਂ ਪਹਿਲਾਂ ਲਿਬੀਆਂ ਨੇ ਦਿਤੀ। ਈਰਾਨ ਦੇ ਕੁੱਲ ਇਤਿਹਾਸ ਵਿਚ ਇਹ ਪਹਿਲਾਂ ਮੌਕਾ ਸੀ ਕਿਸੇ ਨਜ਼ਰਬੰਦ ਬੰਦੇ ਨੇ ਸਰਕਾਰ ਬਣਾਈ ਹੋਵੇ। ਮਹਿਦੀ ਬਾਜ਼ਾਰਗਾਨ ਨੇ ਰਸਮੀ ਤੌਰ ਤੇ ਈਮਾਮ ਖੁਮੀਨੀ ਦਾ ਸ਼ੁਕਰਾਨਾ ਕੀਤਾ।

9.2.1979 ਨੂੰ ਆਖਰੀ ਵਾਰ ਬਖਤਿਆਰ ਨੇ ਪਾਰਲੀਮੈਂਟ ਵਿਚ ਆਪਣਾ ਬਹੁਮੱਤ ਸਾਬਤ ਕਰਨ ਦਾ ਯਤਨ ਕੀਤਾ। ਉਸਨੇ ਕਿਹਾ – ''ਬਾਜ਼ਾਰਗਨ ਅਤੇ ਈਮਾਮ ਦੋਵੇਂ ਸੰਵਿਧਾਨ ਦੀ ਕਦਰ ਕਰਦੇ ਹਨ। ਅੱਜ ਇਹ ਕੀ ਹੋ ਰਿਹੈ? ਜਿਸ ਵਿਧਾਨ ਨੂੰ ਉਹ ਭੰਗ ਕਰ ਰਹੇ ਹਨ, ਹਰ ਹਾਲਤ ਵਿਚ ਮੈਂ ਉਸਦੀ ਰੱਖਿਆ ਕਰਾਂਗਾ। ਮੈਂ ਬਾਜ਼ਾਰਗਾਨ ਦੀ ਇਜ਼ੱਤ ਕਰਦਾ ਹਾਂ, ਉਹ ਮੇਰਾ ਤੀਹ ਸਾਲ ਪੁਰਾਣਾ ਮਿੱਤਰ ਹੈ। ਮੈਂ ਉਸਨੂੰ ਆਗਿਆ ਨਹੀਂ ਦਿਆਂਗਾ ਕਿ ਉਹ ਕਾਨੂੰਨ ਅਪਣੇ ਹੱਥ ਵਿਚ ਲਵੇ। ਮੈਂ

ਤਾਂ ਸਮਝ ਜਾਣਾ ਕਿ ਹਾਫਿਜ਼ ਅਜੇ ਤੁਹਾਨੂੰ ਭੁਲਾ ਨੀ ਸਕਿਆ।
ਕਿ ਹਾਫ਼ਿਜ਼ ਤੁਹਾਨੂੰ ਮਿਲਣਾ ਚਾਹੁੰਦੈ।

ਅਨਸਾਰੀ ਨੇ ਇਹ ਸ਼ਿਅਰ ਸੁਣਾ ਕੇ ਕਿਹਾ - ਸਾਰੀ ਦੁਨੀਆਂ ਵਿਚ ਟੁੱਟਾ ਤਾਰਾ ਬਦਸ਼ਗਨੀ ਦੀ ਨਿਸ਼ਾਨੀ ਹੈ। ਕੇਵਲ ਈਰਾਨ ਹੈ ਜਿਥੇ ਬੱਚੇ, ਜਦੋਂ ਰਾਤੀਂ ਟੁੱਟਾ ਤਾਰਾ ਦੇਖਦੇ ਹਨ ਤਾਂ ਨੱਚਣ ਲਗਦੇ ਹਨ ਤੇ ਆਖਦੇ ਹਨ - ਖੁਸ਼ ਆਮਦੀਦ ਹਾਫ਼ਿਜ਼, ਖੁਸ਼ ਆਮਦੀਦ। ਇਟਲੀ ਦੇ ਘਰ ਘਰ ਵਿਚ ਉਪੇਰਾ, ਈਰਾਨ ਦੇ ਘਰ ਘਰ ਸ਼ਾਇਰੀ।

''ਮਿਠੀ ਮਿਠੀ ਪ੍ਰੀਤ, ਨਿਕਾ ਨਿਕਾ ਹਾਸਾ,
ਕੀ ਹੈ ਇਹ ਸਾਡੇ ਦਿਲ ਵਿਚਲੀ ਹਲਚਲ?
ਉਹੋ ਇਹ ਸ਼ਾਨਦਾਰ ਆਵਾਜ਼ !
ਮੇਰੀ ਰੂਹ ਸੁੱਤੀ ਪਈ ਸੀ ਨਾ, ਉਹ ਜਾਗ ਪਈ।

''ਬਹੁਤ ਸੁਹਣੇ ਇਕੱਲੇ ਪੰਛੀ ਵਾਂਗ ਨਹੀਂ
ਮੇਰੇ ਵਿਸ਼ਾਲ ਮਨ ਦੀ ਪਹਾੜੀ ਵਿਚੋਂ
ਇਹ ਤਾਂ ਝੁੰਡਾਂ ਦੇ ਝੁੰਡ ਉਡੇ ਹਨ ਇਕੱਠੇ
ਰੱਬ ਦੇ ਸ਼ਸ਼ਕੀਰੇ ਹੋਏ ਝੁੰਡ,
ਇਨ੍ਹਾਂ ਦੇ ਪੰਜਿਆਂ ਨਾਲ ਟਾਹਣੀਆਂ ਦੇ ਟੁੱਟਣ ਦੀ ਆਵਾਜ਼
ਫਿਰ ਧਰਤੀ ਤੇ ਹੇਠ ਉਤਰਨ ਦੀ ਆਵਾਜ਼, ਐਨ ਤਾਂ ਸਾਫ ਹੈ।

×××

ਰੱਬ ਦਾ ਮੀਨੂ ਮੇਰੇ ਅੱਗੇ ਕਿਉਂ ਲਿਆ ਧਰਿਆ ?
ਉਏ ਭੁੱਖ ਲੱਗੀ ਹੈ ਜੋ ਹੈ ਸੋ ਆਉਣ ਦਿਉ।

ਅਪਣੇ ਘਰ ਦੇ ਵਿਹੜੇ ਵਿਚ ਉਸਨੇ ਸਰੂ ਦਾ ਬੂਟਾ ਲਾਇਆ। ਜਦੋਂ ਹਾਫ਼ਿਜ਼ ਦਾ ਅਖੀਰਲਾ ਵਕਤ ਆਉਣ ਲੱਗਾ, ਉਦੋਂ ਇਹ ਸਰੂ ਭਰ ਜੁਆਨੀ ਵਿਚ ਲਹਿਰਾ ਰਿਹਾ ਸੀ। ਹਾਫ਼ਿਜ਼ ਨੇ ਵਸੀਅਤ ਵਿਚ ਲਿਖਿਆ - ਮੈਨੂੰ ਮੇਰੇ ਸਰੂ ਦੀ ਛਾਂ ਹੇਠ ਦਫਨ ਕੀਤਾ ਜਾਵੇ। ਉਸਨੂੰ ਸਰੂ ਦੇ ਨਜ਼ਦੀਕ ਦਫ਼ਨਾਇਆ ਗਿਆ। ਸਹਿਜੇ ਸਹਿਜੇ ਸਰੂ ਦੀਆਂ ਜੜ੍ਹਾਂ ਨੇ ਉਸਦੀਆਂ ਹੱਡੀਆਂ ਨੂੰ ਆਪਣੀ ਜੱਫੀ ਵਿਚ ਲੈ ਲਿਆ, ਜਿਵੇਂ ਆਪਣੀਆਂ ਬਾਹਵਾਂ ਸਰੂ ਦੁਆਲੇ ਅਕਸਰ ਉਹ ਵਲ ਲੈਂਦਾ ਸੀ।

ਮਕਬਰਾ ਬਣਾਇਆ ਤਾਂ ਗਿਆ ਪਰ ਸਮਾਂ ਪਾਕੇ ਉਹ ਕਣ ਕਣ ਹੋ ਹੋ ਖਿਲਰਦਾ ਗਿਆ। ਅਵਤਾਰ ਮਿਹਰ ਬਾਬਾ ਉਸਦਾ ਭਾਰਤੀ ਮੁਰੀਦ ਹਾਫ਼ਿਜ਼ ਦੇ ਮਕਬਰੇ ਦੀ ਜ਼ਿਆਰਤ ਕਰਨ ਗਿਆ। ਉਸਨੂੰ ਉਦਾਸੀ ਹੋਈ। ਜਿੰਨੇ ਪੈਸੇ ਉਹ ਲੈ ਕੇ ਗਿਆ, ਸਾਰੇ ਦੇ ਆਇਆ ਤੇ ਕਿਹਾ - ਮੇਰੇ ਕੋਲ ਪੈਸਿਆਂ ਦੀ ਘਾਟ ਨਹੀਂ। ਤੁਹਾਡੇ ਕੋਲ ਹੁਨਰ ਦਾ ਖਜ਼ਾਨਾ ਹੈ। ਹੁਨਰ ਤੁਹਾਡਾ, ਪੈਸੇ ਮੇਰੇ। ਹਿੰਦੁਸਤਾਨ ਆ ਕੇ ਉਹ ਹੋਰ ਪੈਸੇ ਭੇਜਦਾ ਰਿਹਾ। ਉਸ ਦੇ ਉਦੱਮ ਨਾਲ ਸ਼ੀਰਾਜ਼ ਵਿਚ 1925 ਦੇ ਸਾਲ ਦੁਬਾਰਾ ਸ਼ਾਨਦਾਰ ਮਕਬਰਾ ਤਿਆਰ ਹੋਇਆ। ਪਹਿਲੇ ਮਕਬਰੇ ਨੂੰ ਢਾਹਿਆ ਨਹੀਂ ਗਿਆ, ਉਸਨੂੰ ਉਵੇਂ ਬਣਾ ਦਿੱਤਾ ਜਿਵੇਂ ਨਵਾਂ ਨਕੋਰ ਪਹਿਲੀ ਵਾਰ ਬਣਿਆ ਸੀ।

ਮੈਨੂੰ ਦੱਸਿਆ ਗਿਆ ਕਿ ਉਸਦੀਆਂ ਪੰਜ ਹਜ਼ਾਰ ਨਜ਼ਮਾ ਸਨ, ਹੁਣ ਪੰਜ ਸੌ ਰਹਿ ਗਈਆਂ ਹਨ। ਬਾਕੀਆਂ ਨੂੰ ਮੌਲਵੀਆਂ ਅਤੇ ਹਕੂਮਤਾਂ ਨੇ ਨਸ਼ਟ ਕਰਵਾ ਦਿੱਤਾ। ਮੈਂ ਸੋਚਿਆ ਇਹ ਅਤਿਕਥਨੀ ਹੋ ਸਕਦੀ ਹੈ ਕਿਉਂਕਿ ਆਦਮੀ ਨੂੰ ਮਿੱਥ ਬਣਾ ਦੇਣ ਵਿਚ ਜੋਰ ਕੀ ਲਗਣਾ ਹੋਇਆ? ਪਰ ਮੈਨੂੰ ਇਕ ਥਾਂ ਤੋਂ ਇਹ ਸਬੂਤ ਮਿਲ ਗਿਆ ਕਿ ਉਸਨੇ ਅਜਿਹਾ ਕਈ ਕੁਝ ਲਿਖਿਆ ਸੀ ਜੋ ਇਤਰਾਜ਼ਯੋਗ ਲੱਗਣਾ ਸੁਭਾਵਿਕ ਸੀ। ਚੋਰ ਤੁਹਾਡੀਆਂ ਸੌ ਚੀਜ਼ਾਂ ਲੈ ਗਏ। ਕਾਨੂੰਨ ਇਹ ਆਖਦਾ ਹੈ

ਕਿ ਜਿਸ ਪਾਸੋਂ ਇਕ ਚੀਜ਼ ਬਰਾਮਦ ਹੋ ਗਈ, ਬਾਕੀ ਨੜਿੰਨਵੇਂ ਵੀ ਉਸੇ ਕੋਲ ਹੋਣਗੀਆਂ। ਉਸਦਾ ਸ਼ਿਅਰ ਸੁਣੋ :

ਮੇਰੇ ਲਫਜ਼ ਭੁੱਖੇ ਸੂਰਜ ਲਈ ਖੁਰਾਕ ਹਨ।
ਧਰਤੀ ਦੇ ਹੋਠਾਂ ਦੀ ਮੁਸਕਾਨ ਤੋਂ ਪਤਾ ਨੀ ਲਗਦਾ
ਕਿ ਰਾਤ ਇਹ ਮੇਰੇ ਨਾਲ ਸੁੱਤੀ ਸੀ?

ਯਾਨੀ ਕਿ ਕੁੱਟ ਖਾਣ ਦਾ ਸਮਾਨ ਉਸਨੇ ਤਿਆਰ ਕੀਤਾ ਹੋਇਆ ਸੀ। ਉਹ ਰੱਬ ਦੇ ਨਾਮ ਵੀ ਮਰਜ਼ੀ ਦੇ ਰੱਖ ਲੈਂਦਾ। ਜਿਹੜਾ ਨਾਮ ਕਤੂਰੇ ਦਾ ਤੇ ਬਲੂੰਗੜੇ ਦਾ, ਉਸੇ ਨਾਮ ਨਾਲ ਮਾਲਾ ਫੇਰਨ ਲੱਗ ਜਾਂਦਾ। ਪੁੱਛਣ ਤੇ ਹੱਸ ਪੈਂਦਾ, ਆਖਦਾ - ਕੁੱਤਿਆਂ ਬਿੱਲਿਆਂ ਨੂੰ ਤੁਹਾਡੀ ਬੋਲੀ ਸਮਝ ਵਿਚ ਨੀ ਆਉਂਦੀ, ਪਰ ਜਦੋਂ ਆਪਾਂ ਨਾਮ ਲੈਂਕੇ ਵਾਜ ਮਾਰਦੇ ਆਂ ਤਾਂ ਭੱਜੇ ਆਉਂਦੇ ਨੇ। ਏਸ ਕਰਕੇ ਮੈਂ ਇਹ ਨਾਂਮ ਰੱਖੇ ਨੇ। ਨਾਮ ਜਿਹੜਾ ਮਰਜ਼ੀ ਰੱਖ ਲਉ ਆਪਣੇ ਬਲੂੰਗੜੇ ਦਾ, ਕੀ ਫਰਕ ਪੈਂਦੈ? ਉਹ ਉਸੇ ਨਾਮ ਨਾਲ ਛਾਲਾਂ ਮਾਰਦਾ ਆਏਗਾ।

ਇਕ ਵਾਰ ਉਸ ਨੂੰ ਹਕੂਮਤ ਨੇ ਸ਼ੀਰਾਜ਼ ਵਿਚੋਂ ਨਿਕਲ ਜਾਣ ਦਾ ਹੁਕਮ ਕਰ ਦਿੱਤਾ। ਕਾਲਜ ਵਿਚ ਪੜ੍ਹਾਉਂਦਾ ਸੀ, ਨੌਕਰੀ ਤੋਂ ਜਵਾਬ ਮਿਲ ਗਿਆ ਹਾਲਾਂਕਿ ਕਾਲਜ ਉਸ ਦੇ ਦੋਸਤ ਦਾ ਸੀ। ਉਸ ਦਾ ਫੈਸਲਾ ਸੀ ਕਿ ਜੇ ਸ਼ੀਰਾਜ਼ ਨਹੀਂ ਰਹਿਣ ਦਿੰਦੇ ਤਾਂ ਫੇਰ ਹਿੰਦੁਸਤਾਨ ਚਲਾ ਜਾਵਾਂਗਾ। ਉਹ ਹਿੰਦੁਸਤਾਨ ਵਲ ਤੁਰ ਪਿਆ ਪਰ ਉਸਨੂੰ ਮਨਾ ਕੇ ਵਾਪਸ ਲਿਆਂਦਾ ਗਿਆ।

ਜਿਵੇਂ ਸਾਡੀ ਲੋਕਧਾਰਾ ਵਿਚ ਚੰਦ ਚਕੋਰ ਦੀ ਪ੍ਰੀਤਕਥਾ ਹੈ ਉਵੇਂ ਈਰਾਨ ਵਿੱਚ ਬੁਲਬੁਲ ਨਾਲ ਗੁਲਾਬ ਦਾ ਇਸ਼ਕ ਹੈ। ਹਾਫ਼ਿਜ਼ ਦੀ ਰੁਬਾਈ ਹੈ - ਬੁਲਬੁਲ ਨੇ ਗੁਲਾਬ ਨੂੰ ਕਿਹਾ - ਮਾਣ ਨਾ ਕਰ। ਹਵਾ ਦਾ ਬੁੱਲਾ ਆਏਗਾ, ਤੂੰ ਪੰਖੜੀ ਪੰਖੜੀ ਹੋ ਕੇ ਡਿਗੇਂਗਾ। ਤੇਰਾ ਨਾਮ ਨਿਸ਼ਾਨ ਨਹੀਂ ਰਹੇਗਾ। ਮਾਣ ਨਾ ਕਰ। ਗੁਲਾਬ ਨੇ ਕਿਹਾ - ਮੈਂ ਤਾਂ ਤੇਰੀ ਕਿਸੇ ਗੱਲ ਦਾ ਵੀ ਬੁਰਾ ਨਹੀਂ ਮਨਾਉਂਦਾ। ਹੁਣ ਜੋ ਤੂੰ ਗੱਲ ਕੀਤੀ, ਉਹ ਤਾਂ ਅਨੰਤ ਸੱਚ ਹੈ। ਫੇਰ ਵੀ ਮੈਂ ਤੈਨੂੰ ਇਹ ਦੱਸਣਾ ਹੈ ਕਿ ਜਿਸਨੂੰ ਪਿਆਰ ਕਰਦੇ ਹੋਈਏ ਉਸ ਨਾਲ ਇਹੋ ਜਿਹੀਆਂ ਗੱਲਾਂ ਨੀਂ ਕਰੀਦੀਆਂ।

ਈਰਾਨੀਆਂ ਦਾ ਵਿਸ਼ਵਾਸ ਹੈ ਕਿ ਪਤਝੜ ਵਿਚ ਬੁਲਬੁਲਾਂ ਸੁੱਕੀਆਂ ਟਾਹਣੀਆਂ ਤੇ ਬੈਠ ਕੇ ਜਿਹੜੇ ਗੀਤ ਗਾਉਂਦੀਆਂ ਹਨ, ਉਹ ਦਰਅਸਲ ਉਨ੍ਹਾਂ ਦੀਆਂ ਅਰਦਾਸਾਂ ਹਨ। ਇਹ ਅਰਦਾਸਾਂ ਸੁਣਕੇ ਰੱਬ ਪੱਤੇ ਫੁੱਲ ਤੇ ਫਲ ਭੇਜਦਾ ਹੈ। ਵਾਰਿਸ਼ ਸ਼ਾਹ ਨੇ ਵੀ ਲਿਖਿਆ ਹੈ - ਸੇਵਣ ਬੁਲਬੁਲਾਂ ਬੂਟਿਆਂ ਸੁਕਿਆਂ ਨੂੰ, ਫੇਰ ਫਲ ਲੱਗਣ ਨਾਲ ਡਾਲ ਦੇ ਨੀ। ਵਾਰੇਸ਼ਾਹ ਜੋ ਗਏ ਸੋ ਨਹੀਂ ਮੁੜਦੇ ਲੋਕੀ ਅਸਾਂ ਥੀਂ ਆਵਣਾ ਭਾਲਦੇਂ ਨੀ। ਕੋਇਲਾਂ ਬਸੰਤ ਵਿਚ ਔਂਦੀਆਂ ਹਨ।

ਹਾਫ਼ਿਜ਼ ਦੀ ਰੁਬਾਈ ਵਿਚ ਬੁਲਬੁਲ ਤੇ ਕੋਇਲ ਵਿਚ ਬਹਿਸ ਛਿੜੀ ਕਿ ਬਾਗ ਦੀ ਮਾਲਕਣ ਦੋਵਾਂ ਵਿਚੋਂ ਕੌਣ ਹੈ। ਕੋਇਲ ਆਪਣਾ ਹੱਕ ਦਸਦੀ ਸੀ, ਬੁਲਬੁਲ ਆਪਣਾ। ਜਿਸ ਰੁੱਖ ਉਪਰ ਬੈਠੀਆਂ ਚਰਚਾ ਕਰ ਰਹੀਆਂ ਸਨ, ਬੋਲਿਆ - ਕੁੜੀਓ ਰੌਲਾ ਕਿਸ ਗੱਲ ਦਾ? ਬਸੰਤ ਵਿਚ ਤਾਂ ਸਾਰੇ ਆ ਜਾਂਦੇ ਨੇ। ਥੋੜੇ ਦਿਨਾਂ ਤਕ ਪਤਝੜ ਆਉਣੀ ਹੈ। ਪਤਾ ਲੱਗ ਜਾਏਗਾ ਕਿ ਮਾਲਕ ਕੌਣ ਹੈ।

# ਵਾਪਸੀ

ਅਵ ਮਹੀਨੇ ਦੀ ਨੌਂ ਤਰੀਕ, ਯਹੂਦੀ ਵਡੇਰਿਆਂ ਨੂੰ ਪੰਜ ਸਰਾਪ ਮਿਲੇ :

1. ਤੁਸੀਂ ਆਪਣੀ ਪੁੰਨ ਭੂਮੀ ਵਿਚ ਦਾਖਲ ਨਹੀਂ ਹੋ ਸਕੋਗੇ।
2. ਤੁਹਾਡਾ ਜੇਰੂਸਲਮ ਮੰਦਰ ਦੋ ਵਾਰ ਤਬਾਹ ਹੋਏਗਾ।
3. ਬੇਤਰ ਨਗਰ ਘਿਰ ਜਾਏਗਾ।
4. ਜੇਰੂਸਲਮ ਨਗਰ ਉਪਰ ਹਲ ਫਿਰੇਗਾ।
5. ਹਰੇਕ ਸਾਲ ਅਵ ਦਾ ਮਹੀਨਾ ਉਦਾਸ ਗੁਜ਼ਰਿਆ ਕਰੇਗਾ।

ਪੰਜ ਵਾਕ ਯਹੂਦੀਆਂ ਦੇ ਉਜਾੜੇ ਦੀ ਬੁਨਿਆਦ ਹਨ ਜਿਥੋਂ ਉਨ੍ਹਾਂ ਦੀ ਸਿਆਸੀ ਤਾਕਤ ਖਤਮ ਹੋਈ ਤੇ ਗੁਲਾਮੀ ਦੀ ਨੀਂਹ ਟਿਕੀ। ਘਰ ਵਾਪਸੀ ਕਦੋਂ ਨਸੀਬ ਹੋਏਗੀ? ਕੋਈ ਤਰੀਕ ਨਹੀਂ, ਜਦੋਂ ਪਸ਼ਚਾਤਾਪ ਕਰਨਗੇ, ਬੰਦਗੀ ਕਰਨਗੇ, ਧਰਮੀ ਹੋ ਜਾਣਗੇ ਤਾਂ ਰਬ ਦੀ ਰਜ਼ਾ ਪਰਤੇਗੀ, ਪਾਪ ਤੋਂ ਮੁਕਤੀ ਮਿਲੇਗੀ। ਆਦਮ ਅਤੇ ਈਵ ਨੂੰ ਸੁਰਗ ਵਿਚੋਂ ਕੱਢਿਆ ਗਿਆ ਸੀ, ਦੂਜੀ ਵਾਰੀ ਆਦਮ ਦੀ ਔਲਾਦ ਨੂੰ ਜੇਰੂਸਲਮ ਵਿਚੋਂ ਉਜੜਨ ਦੀ ਸਜ਼ਾ ਮਿਲੀ।

ਯਹੂਦੀ ਵਿਸ਼ਵਾਸ ਅਨੁਸਾਰ ਰੱਬ ਨੇ ਸਾਜੀ ਆਪਣੀ ਹਰੇਕ ਕੌਮ ਨੂੰ ਇਕ ਇਕ ਦੇਸ ਰਹਿਣ ਲਈ ਦਿੱਤਾ, ਹਰੇਕ ਕੌਮ ਇਕੱਠੀ ਰਹੇ, ਦੂਜੀ ਕੌਮ ਨੂੰ ਗੁਲਾਮ ਨਾ ਕਰੇ। ਗੁਲਾਮ ਕੌਮਾਂ ਆਜ਼ਾਦ ਹੋਣਗੀਆਂ ਪਰ ਆਜ਼ਾਦੀ ਵਾਸਤੇ ਬਾਰ ਬਾਰ ਅਰਦਾਸ ਕਰਨ ਦੀ ਥਾਂ ਨੇਕੀ ਕਰੋ, ਕਾਹਲ ਹਰਗਿਜ਼ ਨਹੀਂ ਕਰਨੀ।

ਯਹੂਦੀਆਂ ਨੇ ਕਾਹਲ ਨਹੀਂ ਕੀਤੀ ਇਸ ਕਰਕੇ ਦੋ ਹਜ਼ਾਰ ਸਾਲ ਦੇ ਵਕਫੇ ਬਾਦ ਉਨ੍ਹਾਂ ਨੂੰ ਜੇਰੂਸਲਮ ਨਗਰ ਮਿਲਿਆ, ਇਜ਼ਰਾਈਲ ਦੇਸ ਮਿਲਿਆ। ਕਦਮ ਕਦਮ ਉਜੜੇ, ਭਟਕੇ, ਗੁਲਾਮ ਹੋਏ, ਘੱਲੂਘਾਰਿਆਂ ਵਿਚ ਨਸਲਘਾਤ ਹੋਈ, ਕਦਮ ਕਦਮ ਵਾਪਸੀ ਹੁੰਦੀ ਗਈ, ਰਬੀ ਰਜ਼ਾ ਸਹਿਜੇ ਸਹਿਜੇ ਪਰਤੀ। ਉਜਾੜਾ, ਸਜ਼ਾ, ਪਛਤਾਵਾ, ਰਜ਼ਾ, ਖਿਮਾ ਤੇ ਸ਼ੁਕਰਾਨਾ ਯਹੂਦੀ ਜ਼ਿੰਦਗੀ ਦੇ ਅਹਿਮ ਪਹਿਲੂ ਹਨ। ਪਹਿਲੋਂ ਮਿਸਰ ਦੇ ਸੁਲਤਾਨ ਫਰਾਊਨ ਤੋਂ, ਫਿਰ ਈਸਾਈਆਂ ਤੋ ਫਿਰ ਮੁਸਲਮਾਨਾ ਤੋ ਨਿਰੰਤਰ ਦੁਖ ਮਿਲੇ। ਉਨ੍ਹਾਂ ਨੂੰ ਖੁਦ ਪਤਾ ਨਹੀਂ ਇਸ ਹਨੇਰਗਰਦੀ ਵਿਚੋਂ ਬਚੇ ਕਿਵੇ ਰਹੇ ਆਖਰ। ਉਨ੍ਹਾਂ ਦੇ ਮਨ ਮੰਦਰ ਦੀ ਯਾਦ ਵਿਚ ਇਜ਼ਰਾਈਲ ਦਾ ਰੇਗਿਸਤਾਨ ਇਸ ਕਦਰ ਵਸਿਆ ਰਿਹਾ ਕਿ ਜਦੋ ਉਨ੍ਹਾਂ ਦੇਸਾਂ ਵਿਚ ਜਾ ਵਸੇ ਜਿਥੇ ਅਕਸਰ ਹੜ੍ਹਾਂ ਕਾਰਨ ਤਬਾਹੀ ਹੁੰਦੀ ਉਥੇ ਵੀ ਰੱਬ ਅੱਗੇ ਮੀਹ ਪਾਣ ਲਈ ਅਰਦਾਸਾਂ ਕਰੀ ਜਾਂਦੇ, ਇਸੇ ਦੋਸ਼ ਕਾਰਨ ਉਨ੍ਹਾਂ ਉਪਰ ਹਮਲਾ ਹੋ ਜਾਂਦਾ ਕਿ ਇਹ ਆਪਣੇ ਲਈ ਤੇ ਗਵਾਂਢੀਆਂ ਲਈ ਮੌਤ ਮੰਗਦੇ ਹਨ, ਪਰ ਉਹ ਬਿਪਤਾ ਝਲਦੇ ਹੋਏ ਕਹੀ ਜਾਂਦੇ ਅਗਲੇ ਸਾਲ ਜੇਰੂਸਲਮ ਵਿਚ।

*ਆਤੇ ਆਤੇ ਯੂੰਹੀਂ ਪਲ ਭਰ ਕੋ ਰੁਕੀ ਹੋਗੀ ਬਹਾਰ*
*ਜਾਤੇ ਜਾਤੇ ਯੂੰਹੀਂ ਪਲ ਭਰ ਕੋ ਖਿਜ਼ਾਂ ਠਹਰੀ ਹੈ।।-ਫੈਜ਼*

ਯਹੂਦੀਆਂ ਵਾਸਤੇ ਮੌਤ ਤੋਂ ਬਾਦ ਨਹੀਂ, ਇਸ ਜਨਮ ਵਿਚ ਮੁਕਤੀ ਮਿਲੇਗੀ, ਮੁਕਤੀ ਮਾਇਨੇ ਜੇਰੂਸਲਮ ਪੁੱਜਣਾ। ਜੇਰੂਸਲਮ ਉਦੋਂ ਪੁੱਜਾਂਗੇ ਜਦੋਂ ਰੱਬ ਮਿਹਰਬਾਨ ਹੋਵੇਗਾ, ਰੱਬੀ ਮਿਹਰਬਾਨੀ ਦਾ ਨਾਮ ਮੁਕਤੀ ਹੈ। ਜੇਰੂਸਲਮ ਕਿਸੇ ਹੋਰ ਜਨਮ ਵਿਚ ਕਿਸੇ ਹੋਰ ਧਰਤੀ ਉਪਰ ਥੋੜਾ ਮਿਲੇਗਾ, ਇਥੇ ਮਿਲੇਗਾ।

ਇਜ਼ਰਾਈਲ ਨੂੰ ਉਹ ਇਕਰਾਰਾਂ ਦੀ ਧਰਤੀ ਆਖਦੇ ਹਨ, ਰੱਬ ਨੇ ਇਕਰਾਰ ਕੀਤਾ ਹੈ ਇਹ ਧਰਤੀ ਤੁਹਾਨੂੰ ਦਿਆਂਗਾ, ਲੇਟ ਦੇ ਦਏ, ਦਏਗਾ ਜਰੂਰ। ਉਜਾੜਾ ਖਤਮ ਹੋਏਗਾ, ਮਿਲਾਪ ਹੋਵੇਗਾ, ਸਰਾਪ ਮੁੱਕੇਗਾ, ਗੁਲਾਮੀ ਖਤਮ ਹੋਏਗੀ। ਕੋਈ ਕ੍ਰਿਸ਼ਮਾ ਨਹੀਂ ਹੋਣ ਵਾਲਾ, ਸਾਡੀ ਧਰਤੀ ਸਾਨੂੰ ਮਿਲ ਜਾਵੇਗੀ ਬਸ। ਯਹੂਦੀਆਂ ਅਨੁਸਾਰ ਰੱਬ ਨੇ 70 ਦੇਸ ਮਨੁਖਾਂ ਦੇ ਵਸਣ ਲਈ ਬਣਾਏ, ਉਸਨੇ ਕਿਹਾ- ਕੇਵਲ ਇਜ਼ਰਾਈਲ ਮੇਰਾ ਹੈ, ਇਥੇ ਮੇਰਾ ਰਾਜ ਹੋਵੇਗਾ, ਮੈਂ ਇਹ ਚੁਣ ਲਿਆ ਹੈ, ਇਸ ਦੀ ਰਾਖੀ ਵਾਸਤੇ ਕਿਸੇ ਫਰਿਸ਼ਤੇ ਦੀ ਲੋੜ ਨਹੀਂ। ਬਾਕੀ ਬਸਤੀਆਂ ਵਾਸਤੇ ਫਰਿਸ਼ਤੇ ਹਨ। ਯਹੂਦੀ ਆਖਦੇ- ਇਹ ਰੱਬ ਦਾ ਘਰ ਹੈ, ਸੁਰਗ ਵਲ ਜਾਂਦੇ ਰਸਤੇ ਦਾ ਦਰਵਾਜ਼ਾ, ਇਕਰਾਰਾਂ ਇਤਬਾਰਾਂ ਦਾ ਰਸਤਾ।

ਪਾਠਕਾਂ ਨੂੰ ਯਾਦ ਹੋਏਗਾ, ਜਿਸ ਸਿਖ ਦੀ ਦੇਗ ਦਰਬਾਰ ਸਾਹਿਬ ਵਿਚ ਮਨਜ਼ੂਰ ਨਾ ਹੋਵੇ ਉਹ ਪੰਥ ਦਾ ਹਿੱਸਾ ਨਹੀਂ, ਪੁਜਾਰੀਆਂ ਵਲੋਂ ਦਲਿਤਾਂ ਦੀ ਦੇਗ ਨਾ ਮਨਜ਼ੂਰ ਕਰ ਦੇਣ ਦੇ ਇਕ ਪਲ ਉਪਰੰਤ ਸਿੰਘ ਸਭਾ ਲਹਿਰ ਸ਼ੁਰੂ ਹੋ ਗਈ ਸੀ। ਸਿੱਖ ਵਾਸਤੇ ਦਰਬਾਰ ਸਾਹਿਬ ਜਿਵੇਂ ਮੁਕਤੀ ਦਾ ਦੁਆਰ ਹੈ, ਯਹੂਦੀਆਂ ਲਈ ਜੇਰੂਸਲਮ।

ਇਜ਼ਰਾਈਲ ਯਹੂਦੀਆਂ ਤੋਂ ਪੂਰੀ ਤਰਾਂ ਸੱਖਣਾ ਕਦੀ ਨਹੀਂ ਹੋਇਆ। ਭਾਵੇਂ ਸ਼ਰਨਾਰਥੀਆਂ ਵਾਂਗ, ਮੰਗਤਿਆਂ ਵਾਂਗ, ਲਾਚਾਰਗੀ ਮੰਦਹਾਲੀ ਦਾ ਜੀਵਨ ਬਤੀਤ ਕਰਦੇ, ਥੋੜੇ ਬਹੁਤ ਰਹਿੰਦੇ ਜਰੂਰ ਰਹੇ। ਗਲੋਬ ਦੇ ਵਖ ਵਖ ਹਿਸਿਆਂ ਤੋਂ ਜ਼ਿਆਰਤ ਕਰਨ ਆਉਂਦੇ, ਤੀਰਥ ਯਾਤਰਾ ਕਰਕੇ ਪਰਤ ਜਾਂਦੇ। ਸਾਲ 1808 ਅਤੇ 1809 ਵਿਚ ਤਿੰਨ ਵੱਡੇ ਜਥੇ ਪੱਕੇ ਵਸੇਬੇ ਵਾਸਤੇ ਪੁਜੇ। ਜਲਦੀ ਉਨ੍ਹਾਂ ਨੇ ਆਪਣਾ ਨੇਤਾ ਇਹ ਕਹਿ ਕੇ ਵਾਪਸ ਘੱਲ ਦਿੱਤਾ- ਬਾਕੀਆਂ ਨੂੰ ਬੁਲਾ ਲਿਆਓ। ਦੱਸ ਦੇਣਾ ਮਾਰੂਥਲ ਹਨ, ਖੰਡਰ ਹਨ, ਤਬਾਹੀ ਦੀਆਂ ਵਿਆਪਕ ਨਿਸ਼ਾਨੀਆਂ ਹਨ, ਤਾਂ ਵੀ ਇਸ ਵਰਗਾ ਸੁਰਗ ਕਿਧਰੇ ਨਹੀਂ। ਉਨ੍ਹਾਂ ਦੀ ਪੁਕਾਰ ਉਪਰੰਤ ਲੋਕ ਆਉਣੇ ਸ਼ੁਰੂ ਹੋ ਗਏ, ਰਾਸ਼ਣ ਆਉਣਾ ਸ਼ੁਰੂ ਹੋ ਗਿਆ। ਸਫੀਦ ਵਿਚ ਪਹਿਲੀ ਵਸੋਂ 200 ਬੰਦਿਆਂ ਦੀ ਸੀ, ਸੱਤ ਸਾਲ ਵਿਚ ਛੇ ਸੌ ਗਿਣਤੀ ਹੋ ਗਈ। ਕਾਰ ਵਿਹਾਰ ਵਾਸਤੇ ਯਹੂਦੀ ਜਿਥੇ ਵਸਦੇ ਉਸ ਦੇਸ ਦੀ ਬੋਲੀ ਸਿਖਦੇ ਪਰ ਉਦਾਸ ਹੋਕੇ ਕਿਹਾ ਕਰਦੇ- ਬੇਗਾਨੀ ਬੋਲੀ ਇਜ਼ਰਾਈਲ ਤੋਂ ਹੋਰ ਪਰੇ ਹੋਰ ਦੂਰ ਧੱਕੀ ਜਾਂਦੀ ਹੈ। ਇਜ਼ਰਾਈਲ ਵਿਚਲਾ ਭਵਿਖ ਕੀ ਹੋਵੇਗਾ, ਧਰਮ, ਸੰਸਕ੍ਰਿਤੀ, ਬੋਲੀ ਕਿਵੇਂ ਵਿਕਸਤ ਹੋਣਗੇ, ਇਹ ਮਸਲੇ ਨਹੀਂ ਵਿਚਾਰੇ ਗਏ। ਮਰਨਾ ਹੈ ਆਖਰ, ਇਜ਼ਰਾਈਲ ਦੀ ਧਰਤੀ ਉਪਰ ਮਰਾਂਗੇ।

ਪਰ ਇਹ ਕਿਵੇਂ ਸੰਭਵ ਹੋਵੇ? ਅਗਵਾਈ ਕਰਨ ਵਾਸਤੇ ਕੋਈ ਲੀਡਰ ਨਹੀਂ, ਕਾਰਵਾਂ ਦੀ ਸ਼ਕਲ ਵਿਚ ਉਠਣ-ਥੇਹ ਤੁਰ ਪਈਏ ਤਾਂ ਤੁਰਕੀ ਦਾ ਸੁਲਤਾਨ ਕਿਉਂ ਦਾਖਲ ਹੋਣ ਦਏਗਾ? ਦੁਨੀਆਂ ਭਰ ਦੇ ਬਾਦਸ਼ਾਹਾਂ ਅਗੇ ਅਰਜ਼ੋਈਆਂ ਕਰਨੀਆਂ ਪੈਣਗੀਆਂ ਕਿ ਸਾਡੇ ਉਜੜੇ ਭਰਾਵਾਂ ਨੂੰ ਵੱਸਣ ਦੀ ਆਗਿਆ ਦਿਉ। ਕੌਣ ਗਰੀਬਾਂ ਦੀ ਨੁਮਾਇੰਦਗੀ ਕਰੇਗਾ? ਇਹ ਠੀਕ ਹੈ ਕੁਝ ਯਹੂਦੀ ਆਪਣੀ ਹਿੰਮਤ ਸਦਕਾ ਕਾਰੋਬਾਰਾਂ ਵਿਚ, ਸਿਆਸਤ ਵਿਚ, ਆਪਣੀ ਹੋਂਦ ਬਰਕਰਾਰ ਰਖਦੇ ਹੋਏ ਉਚੀਆਂ ਮੰਜਲਾਂ ਤੇ ਪੁੱਜ ਗਏ ਪਰ ਉਹ ਵਿਸ਼ਵ ਯਹੂਦੀ ਭਾਈਚਾਰੇ ਦੇ ਸਿਆਸੀ ਲੀਡਰ ਥੋੜਾ ਹਨ, ਉਹ ਅਜਿਹੇ ਖਤਰੇ ਕਿਉਂ ਉਠਾਉਣਗੇ ਜਿਹੜੇ ਉਨ੍ਹਾਂ ਦੇ ਰੁਤਬੇ ਵਾਸਤੇ ਖਤਰਨਾਕ ਹੋਣ? ਲਾਵਾਰਸ ਕਬੀਲੇ ਦੀ ਬਾਂਹ ਕੌਣ ਫੜੇ ਫਿਰ? ਜੇ ਸਾਰੀ ਦੁਨੀਆਂ ਦੇ ਰਾਜੇ ਰੱਬ ਦੇ ਨਾਮ ਤੇ ਤੁਰਕੀ ਦੇ ਸੁਲਤਾਨ ਨੂੰ ਕਹਿਣ ਇਨ੍ਹਾਂ ਨੂੰ ਫਲਸਤੀਨ ਵਿਚ ਵਸ ਜਾਣ ਦੇਹ, ਫਿਰ ਉਹ ਮੰਨ ਸਕਦੈ। ਇਹ ਸਾਰਾ ਕੁੱਝ ਹੋਵੇ ਕਿਸ ਤਰ੍ਹਾਂ?

ਮੁਸਲਮਾਨਾ ਦੀ ਓਟੋਮਾਨ ਸਲਤਨਤ ਅਧੀਨ ਯਹੂਦੀਆਂ ਉਪਰ ਹਰ ਕਿਸਮ ਦੀ ਜ਼ਿਆਦਤੀ ਹੋਈ। ਸਾਲ 1831 ਵਿਚ ਮਿਸਰੀ ਪ੍ਰਸ਼ਾਸਕ ਮੁਹੰਮਦ ਅਲੀ ਤੇ ਉਸਦੇ ਬੇਟੇ ਇਬਰਾਹੀਮ ਨੇ ਬਗਾਵਤ ਕਰਕੇ ਇਹ ਹਕੂਮਤ ਸੁੱਟ ਲਈ। ਇਨ੍ਹਾਂ ਪਿਉ ਪੁੱਤ ਦੇ ਦਸ ਸਾਲ ਦੇ ਰਾਜ ਕਾਲ ਦੌਰਾਨ ਗੈਰ ਮੁਸਲਮਾਨਾ ਨੂੰ ਸਟੇਟ ਦੇ ਬਰਾਬਰ ਹੱਕਾਂ ਦੇ ਭਾਈਵਾਲ ਨਾਗਰਿਕ ਬਣਾਇਆ ਗਿਆ। ਬਾਦ ਵਿਚ 1842 ਵਿਚ ਮੁੜ ਓਟੋਮਾਨ ਹਕੂਮਤ ਦੀ ਵਾਪਸੀ ਤਾਂ ਹੋਈ ਪਰ ਉਹ ਈਸਾਈਆਂ ਅਤੇ ਯਹੂਦੀਆਂ ਦੇ

ਜਾਨਮਾਲ ਤੇ ਡਾਕੇ ਮਾਰਨ ਜੋਗੇ ਨਾ ਰਹੇ। ਯਹੂਦੀਆਂ ਨੂੰ ਆਪਣੇ ਮੰਦਰਾਂ ਦੀ ਮੁਰੰਮਤ ਕਰਨ ਦੀ ਆਗਿਆ ਮਿਲ ਗਈ ਜੋ ਪਹਿਲਾਂ ਨਹੀਂ ਸੀ। ਜੇਰੂਸਲਮ ਦੀ ਕੰਧ ਲਾਗੇ ਖਲੋ ਕੇ ਅਰਦਾਸ ਕਰਨ ਦੀ ਮਨਾਹੀ ਚੁੱਕੀ ਗਈ। ਕਤਲਾਂ, ਖੋਹਾਂ, ਡਾਕਿਆਂ ਦੀਆਂ ਵਾਰਦਾਤਾਂ ਘਟੀਆਂ। ਇਸ ਨਾਲ ਬਾਹਰਲੇ ਦੇਸਾਂ ਤੋਂ ਤੀਰਥਯਾਤਰੀ ਜੇਰੂਸਲਮ ਆਉਣ ਲੱਗ ਪਏ, ਕੁਝ ਉਥੇ ਹੀ ਵਸ ਜਾਂਦੇ। ਰੂਸ ਵਿਚੋਂ ਯਹੂਦੀਆਂ ਦੇ ਆਉਣ ਦੀ ਗਿਣਤੀ ਵਧੀ, ਰੂਸ ਨੇ ਵੀ ਇਸ ਕਰਕੇ ਦੇਸੋਂ ਬਾਹਰ ਜਾਕੇ ਵਸਣ ਦੀ ਪ੍ਰਵਾਨਗੀ ਦੇਣੀ ਸ਼ੁਰੂ ਕਰ ਦਿੱਤੀ ਤਾਂ ਕਿ ਰੂਸ ਦਾ ਪ੍ਰਭਾਵ ਸਿਆਸੀ ਤੌਰ ਦੇ ਫਲਸਤੀਨ ਵਿਚ ਕਾਇਮ ਹੋਵੇ। ਪਰ ਬਾਹਰੋਂ ਫਲਸਤੀਨ ਵਿਚ ਗਏ ਸਾਰੇ ਦੇਸਾਂ ਦੇ ਯਹੂਦੀ ਇੰਗਲੈਂਡ ਦੀ ਸਰਕਾਰ ਤੋਂ ਇਲਾਵਾ ਕਿਸੇ ਉਪਰ ਇਤਬਾਰ ਨਾ ਕਰਦੇ। ਹਾਲਤ ਇਹ ਕਿ ਉਨ੍ਹਾਂ ਨੂੰ ਨਾ ਸਿਆਸਤ ਦੀ ਸਮਝ ਸੀ ਨਾ ਦਿਲਚਸਪੀ, ਉਹ ਤਾਂ ਕੇਵਲ ਜਾਨ ਬਚਾ ਕੇ ਦਿਨ-ਕਟੀ ਕਰਨ ਦੇ ਇਛੁਕ ਸਨ, ਹੋਰ ਸਰਕਾਰਾਂ ਉਨ੍ਹਾਂ ਸਦਕਾ ਕੋਈ ਸਿਆਸਤ ਕਰਦੀਆਂ ਹਨ ਕਰੀ ਜਾਣ। ਇਹੀ ਕਾਰਨ ਹੈ ਕਿ ਓਟੋਮਾਨ ਹਕੂਮਤ ਈਸਾਈਆਂ ਤੋਂ ਚਿੰਤਤ ਸੀ ਯਹੂਦੀਆਂ ਦੀ ਕੋਈ ਪਰਵਾਹ ਨਹੀਂ। ਈਸਾਈਆਂ ਦਾ ਸੰਤੁਲਨ ਠੀਕ ਰੱਖਣ ਲਈ ਮੁਸਲਮਾਨਾ ਨੇ ਪਹਿਲੀ ਵੇਰ ਜੇਰੂਸਲਮ ਮੰਦਰ ਵਿਚ ਯਹੂਦੀਆਂ ਦਾ ਸ਼੍ਰੋਮਣੀ ਪੁਜਾਰੀ ਥਾਪ ਦਿੱਤਾ। ਕੁਲ ਆਬਾਦੀ ਦਾ ਲਗਭਗ ਅੱਧਾ ਹਿੱਸਾ ਉਸ ਦਾਨ ਉਪਰ ਗੁਜ਼ਾਰਾ ਕਰਦਾ ਸੀ ਜਿਹੜਾ ਬਾਹਰਲੇ ਦੇਸਾਂ ਦੇ ਯਹੂਦੀ ਦਇਆ ਕਰਦੇ ਦਿੰਦੇ ਸਨ। ਇਨ੍ਹਾਂ ਮੰਗਤਿਆਂ ਦੀ ਕਾਹਦੀ ਇਜ਼ੱਤ ਆਬਰੂ? ਦਾਨ ਦੀ ਰਾਸ਼ੀ ਵੰਡਣ ਵਾਲੇ ਖੁਦ ਭਰਿਸ਼ਟ ਸਨ, ਉਹ ਪੱਖਪਾਤ ਕਰਦੇ, ਆਪਣਾ ਹਿੱਸਾ ਵੱਖ ਕਢਦੇ, ਆਪਣੇ ਚਾਟੜਿਆਂ ਰਿਸ਼ਤੇਦਾਰਾਂ ਨੂੰ ਗੱਫਾ ਵਧੀਕ ਦਿੰਦੇ, ਡੰਡੀ ਮਾਰਦੇ। ਰਹਿਣ ਵਾਸਤੇ ਨਿਕੇ ਨਿਕੇ ਮਕਾਨ ਉਸਾਰੇ ਗਏ ਪਰ ਸ਼ਹਿਰ ਦੀ ਮੁੱਖ ਦੀਵਾਰ ਤੋਂ ਬਾਹਰਲੇ ਪਾਸੇ, ਜਿਵੇਂ ਆਜਾਦ ਭਾਰਤ ਵਿਚ ਪਿੰਡਾਂ ਤੋਂ ਬਾਹਰ ਹਰੀਜਨਾ ਦੀਆਂ ਵੱਖ ਬਸਤੀਆਂ ਉਸਾਰੀਆਂ ਗਈਆਂ ਸਨ।

ਸਾਲ 132 ਤੋਂ 135 ਈਸਵੀ ਤੱਕ ਯਹੂਦੀਆਂ ਨੇ ਰੋਮਨਾਂ ਵਿਰੁੱਧ ਬਗਾਵਤ ਕੀਤੀ ਜਿਸ ਵਿਚ ਯਹੂਦੀਆਂ ਨੂੰ ਲੱਕ ਤੋੜਵੀਂ ਹਾਰ ਹੋਈ, ਮੁੜ ਨਾ ਸੰਭਲ ਸਕੇ। ਇਸ ਸਮੇਂ ਰੋਮਨ ਹਕੂਮਤ ਨੇ ਇਜ਼ਰਾਈਲ ਦੇਸ ਦਾ ਨਾਮ ਬਦਲ ਕੇ ਫਲਸਤੀਨ ਰੱਖ ਦਿੱਤਾ। ਯਹੂਦੀਆਂ ਨੇ ਕਦੀ ਇਹ ਨਾਮ ਨਹੀਂ ਲਿਆ, ਨਾ ਇਸ ਸ਼ਬਦ ਦੇ ਮਾਇਨੇ ਸਮਝ ਵਿਚ ਆਏ। ਦਿਲਚਸਪ ਤੱਥ ਇਹ ਕਿ ਇਸਲਾਮੀ ਹਕੂਮਤਾਂ ਦੌਰਾਨ ਵੱਖ ਵੱਖ ਦੇਸਾਂ ਵਿਚ ਯਹੂਦੀਆਂ ਨੂੰ ਰਿਆਇਤਾਂ ਮਿਲ ਜਾਂਦੀਆਂ, ਈਸਾਈਆਂ ਤੋਂ ਕਦੀ ਨਹੀਂ। ਮੁਸਲਮਾਨਾਂ ਨੇ ਵੀ ਰਿਆਇਤਾਂ ਦਿੱਤੀਆਂ ਕੇਵਲ, ਹੱਕ ਨਹੀਂ। 132 ਈਂ ਤੋਂ ਲੈਕੇ 1939-45 ਈ. ਹਿਟਲਰ ਦੇ ਸਮੇਂ ਤਕ ਉਨ੍ਹਾਂ ਦੀ ਨਸਲਕੁਸ਼ੀ ਹੁੰਦੀ ਰਹੀ।

ਈਸਾਈ ਇਸਲਾਮਿਕ ਹਕੂਮਤਾਂ ਵਕਤ ਅਜਿਹੀਆਂ ਪਾਬੰਦੀਆਂ ਉਨ੍ਹਾਂ ਉਪਰ ਆਮ ਸਨ ਜਿਹਾ ਕਿ ਯਹੂਦੀ ਦੀ ਕਬਰ ਪੱਕੀ ਨਹੀਂ ਬਣੇਗੀ, ਘਰ ਉਪਰ ਪੱਕੀ ਮਾਲਕੀ ਨਹੀਂ, ਮਨਮਰਜ਼ੀ ਦਾ ਕਿੱਤਾ ਚੁਣਨ ਦਾ ਹੱਕ ਨਹੀਂ, ਮਨਚਾਹੀ ਥਾਂ ਤੇ ਪੂਜਾ ਪ੍ਰਾਰਥਨਾ ਕਰਨ ਦਾ ਹੱਕ ਨਹੀਂ, ਇਨਸਾਫ ਲੈਣ ਦਾ ਹੱਕ ਨਹੀਂ, ਜਾਇਦਾਦ ਖਰੀਦਣ ਦਾ ਹੱਕ ਨਹੀਂ, ਧਾਰਮਿਕ ਲਿਬਾਸ ਪਹਿਨਣ, ਹਥਿਆਰ ਰੱਖਣ ਦਾ ਹੱਕ ਨਹੀਂ, ਕੁਝ ਦੇਸਾਂ ਵਿਚ ਵਿਆਹ ਕਰਵਾਉਣ ਅਤੇ ਸੰਤਾਨ ਉਤਪਤੀ ਦਾ ਹੱਕ ਨਹੀਂ ਸੀ।

ਇਨ੍ਹਾਂ ਦੁਸ਼ਵਾਰੀਆ ਸਦਕਾ ਉਹ ਸੰਕਟ ਵਿਚੋਂ ਨਿਕਲਣ ਲਈ ਉੱਜੜ ਕੇ ਦੂਜੇ ਦੇਸ ਚਲੇ ਜਾਂਦੇ ਜਿਥੇ ਨਵੇਂ ਸੰਕਟ ਆਪਣਾ ਫਣ ਉਚਾ ਚੁੱਕੀ ਪਹਿਲੋਂ ਖੜੇ ਹੁੰਦੇ। ਕਈ ਵਾਰੀ ਆਪਣੀ ਸ਼ਨਾਖਤ ਛੁਪਾਣ ਵਾਸਤੇ ਨਵੇਂ ਸਮਾਜ, ਨਵੇਂ ਦੇਸ ਵਿਚ ਜਾਕੇ ਯਹੂਦੀ ਆਪਣਾ ਖਾਨਦਾਨੀ ਨਾਮ ਬਦਲ ਕੇ ਈਸਾਈ ਪ੍ਰਭਾਵ ਵਾਲਾ ਨਾਮ ਰੱਖ ਲੈਂਦੇ, ਪਤਾ ਲੱਗਣ ਤੇ ਦੂਹਰੀ ਨਫਰਤ ਦਾ ਸ਼ਿਕਾਰ ਹੁੰਦੇ। ਯਹੂਦੀ ਨਾਟ-ਨਿਰਦੇਸ਼ਕ ਹਮੇਸ਼ਾ ਸਾਵਧਾਨ ਰਹਿੰਦੇ ਕਿ ਕੋਈ ਅਜਿਹਾ ਨਾਟਕ ਨਾ ਦਿਖਾਇਆ ਜਾਵੇ ਜਿਸ ਵਿਚ ਕਿਸੇ ਤਰ੍ਹਾਂ ਯਹੂਦੀ ਕਲਚਰ ਚੰਗਾ ਪ੍ਰਭਾਵ ਪੈਦਾ ਕਰਦਾ ਹੋਵੇ। ਸ਼ਾਇਦ ਬਹੁਗਿਣਤੀ ਵਿਚ ਘੁਲ ਜਾਈਏ, ਪਿੰਡਾਂ ਵਲੋਂ ਸ਼ਹਿਰਾਂ ਵਿਚ ਵਸਣ ਦਾ ਰੁਖ ਕਰਦੇ, ਤਾਂ ਵੀ ਜਨਮ ਦਰ ਘਟਦੀ ਰਹੀ। ਸਾਲ

1933 ਵਿਚ ਯੋਰਪ ਵਿਚ ਅਜਿਹੀ ਨੌਬਤ ਵੀ ਆਈ ਜਦੋਂ ਬੱਚਿਆਂ ਦੀ ਮਰਨ ਦਰ, ਜਨਮ ਦਰ ਤੋਂ ਵਧ ਗਈ, 45% ਯਹੂਦੀ ਉਹ ਸਨ ਜਿਹੜੇ 45 ਸਾਲ ਦੀ ਉਮਰੋਂ ਵਧ ਸਨ।

ਜਿਸ ਇਲਾਕੇ ਵਿਚ ਯਹੂਦੀ ਵਸ ਰਿਹਾ ਹੈ ਉਥੇ ਉਹ ਅਮਨ ਸ਼ਾਂਤੀ ਇਕਸੁਰਤਾ ਅਤੇ ਦੋਸਤਾਨਾ ਮਾਹੌਲ ਵਿਚ ਰਹਿ ਰਿਹਾ ਹੈ ਕਿ ਨਹੀਂ, ਏਨਾ ਕਾਫੀ ਨਹੀਂ, ਦੇਖਣਾ ਇਹ ਵੀ ਹੈ ਕਿ ਉਸਦਾ ਆਲਾ ਦੁਆਲਾ ਵੀ ਉਸ ਕਰਕੇ ਅਮਨ ਸ਼ਾਂਤੀ ਨਾਲ ਰਹਿ ਰਿਹਾ ਹੈ ਕਿ ਨਹੀਂ। ਵੀਹਵੀਂ ਸਦੀ ਦੇ ਪਹਿਲੇ ਅੱਧ ਦਾ ਯਹੂਦੀ ਪਰਿਵਾਰਿਕ ਅੰਕੜਾ ਗ੍ਰਾਫ ਤਿਆਰ ਕੀਤਾ ਗਿਆ। ਸੌ ਯਹੂਦੀ ਕੁੜੀਆਂ ਵਿਚੋਂ ਦੋ ਬਪਤਿਸਮਾ ਲੈਕੇ ਈਸਾਈ ਹੋ ਗਈਆਂ, 22 ਛੜੀਆਂ ਜਾਂ ਸੰਤਾਨਹੀਣ ਰਹੀਆਂ, ਤਿੰਨ ਦੇ ਨਾਜਾਇਜ਼ ਔਲਾਦ ਹੋਈ, 18 ਨੇ ਗ਼ੈਰ-ਯਹੂਦੀਆਂ ਨਾਲ ਵਿਆਹ ਕਰਵਾਏ ਤੇ 55 ਨੇ 118 ਮੁੰਡੇ ਕੁੜੀਆਂ ਨੂੰ ਔਸਤਨ ਜਨਮ ਦਿੱਤਾ। ਇਸ ਗ੍ਰਾਫ ਤੋਂ ਉਨ੍ਹਾਂ ਦੀ ਗਿਣਤੀ ਦੀ ਘਟ ਰਹੀ ਰੇਸ਼ੋ ਦਾ ਪਤਾ ਲਗਦਾ ਹੈ।

ਈਵਾਨ ਚੌਥੇ(ਰੂਸ ਵਿਚ ਉਸਨੂੰ ਦਰਿੰਦਾ ਈਵਾਨ ਕਿਹਾ ਗਿਆ) ਨੇ ਪੋਲੈਂਡ ਦੇ ਬਾਦਸ਼ਾਹ ਨੂੰ ਇਤਲਾਹ ਦਿੱਤੀ ਕਿ ਇਥੇ ਵਸਦੇ ਯਹੂਦੀ, ਈਸਾਈਆਂ ਵਾਸਤੇ ਖਤਰਾ ਹਨ, ਉਨ੍ਹਾਂ ਕੋਲ ਅਜੀਬੋ ਗਰੀਬ ਮਾਰੂ ਜੜੀਆਂ ਬੂਟੀਆਂ ਹਨ। ਆਗਿਆ ਹੋਵੇ ਤਾਂ ਇਨ੍ਹਾਂ ਦਾ ਇਲਾਜ ਕਰ ਦਈਏ? ਉਸਨੇ 1563 ਵਿਚ ਮੁਹਿੰਮ ਦਾ ਆਗਾਜ਼ ਕਰ ਦਿੱਤਾ, ਈਸਾਈ ਧਰਮ ਵਿਚ ਆ ਜਾਉ, ਜਿਹੜੇ ਨਹੀਂ ਮੰਨੇ ਦਵੀਨਾ ਦਰਿਆ ਵਿਚ ਡੋਬ ਦਿੱਤੇ। ਰੂਸ ਵਿਚ ਜਿਥੇ ਜੀ ਕਰੇ ਯਹੂਦੀ ਨਹੀਂ ਵਸ ਸਕਦੇ। ਉਨ੍ਹਾਂ ਲਈ ਖੇਤਰ ਨਿਸ਼ਚਿਤ ਸੀ ਜਿਸ ਨੂੰ ਪੇਲ ਏਰੀਆ ਕਿਹਾ ਜਾਂਦਾ, ਉਥੇ ਵੀ ਉਹ ਖਾਸ ਗਿਣਤੀ ਤੋਂ ਵਧੀਕ ਬਸਤੀ ਨਹੀਂ ਵਸਾ ਸਕਦੇ ਹਨ। ਯੋਰਪ ਵਿਚ 1800 ਤੋਂ 1950 ਈ. ਤੱਕ ਯਹੂਦੀਆਂ ਦੀ ਰੇਸ਼ੋ 1.5% ਰਹੀ ਤੇ ਆਖਰ ਤੱਕ 2% ਤੋਂ ਕਦੀ ਵਧੀਕ ਨਹੀਂ ਹੋਈ।

ਹਿੰਦੁਸਤਾਨ ਵਿਚ ਬਹੁਤ ਸਾਰੇ ਪਰ ਪੰਜਾਬ ਵਿਚ ਵੀ ਥੋੜੇ ਕੁ ਟੱਪਰੀਵਾਸ ਕਬੀਲੇ ਅਜਿਹੇ ਹਨ ਜਿਹੜੇ ਜੇ ਇਕ ਥਾਂ ਸਥਾਈ ਤੌਰ ਤੇ ਵੱਸਣ ਦਾ ਫੈਸਲਾ ਕਰ ਵੀ ਲੈਣ ਤਾਂ ਵੀ ਉਹ ਆਪਣੀਆਂ ਵੱਖਰੀਆਂ ਬਸਤੀਆਂ ਵਿਚ ਇੱਕਠੇ ਵਸਦੇ ਹਨ, ਬਾਕੀ ਦੀ ਆਮ ਵੱਸੋਂ ਵਿਚ ਘੁਲਦੇ ਮਿਲਦੇ ਨਹੀਂ, ਜਿਵੇਂ ਬਾਜ਼ੀਗਰ, ਢਹੇ, ਸਾਂਸੀ, ਸਿਕਲੀਗਰ, ਢਾਕੇ ਬੰਗਾਲੇ ਆਦਿਕ। ਇਨ੍ਹਾਂ ਦੀ ਬੋਲੀ, ਤਿਉਹਾਰ ਰਸਮਾ ਸਭ ਆਪੋ ਆਪਣੀਆਂ ਹਨ। ਇਵੇਂ ਹੀ ਯਹੂਦੀ ਵਖਰੀਆਂ ਬਸਤੀਆਂ ਵਿਚ ਰਹਿੰਦੇ ਤੇ ਸੁੰਨਤ ਤੋਂ ਲੈਕੇ ਦਫਨ ਕਰਨ ਤਕ ਸਭ ਪੁਰਾਣੀਆਂ ਰਸਮਾਂ ਕਾਇਮ ਰਖਦੇ, ਹਲਾਲ ਗੋਸ਼ਤ ਖਾਣਗੇ ਨਹੀਂ ਤਾਂ ਸਾਕਾਹਾਰੀ ਭੋਜਨ ਕਰਨਗੇ। ਆਪਣੀਆਂ ਆਬਾਦੀਆਂ, ਜਿਨ੍ਹਾਂ ਨੂੰ ਗੇਟੋ (Ghetto) ਕਹਿੰਦੇ ਸਨ ਵਿਚ ਵਿਧਵਾਵਾਂ, ਯਤੀਮਾਂ ਦੀ ਪਰਿਵਰਸ਼, ਪਰੰਪਰਕ ਵਿਦਿਆ, ਗਰੀਬਾਂ ਦਾ ਆਹਾਰ, ਆਪਸੀ ਝਗੜੇ, ਸਥਾਨਕ ਵਸੋਂ ਨਾਲ ਝਗੜੇ ਆਦਿਕ ਦਾ ਨਿਪਟਾਰਾ ਜਿਵੇਂ ਸੰਭਵ ਹੋਵੇ ਕਰਦੇ। ਵਿਹਾਰ ਲਈ ਸਥਾਨਕ ਤੇ ਆਪਸ ਵਿਚ ਯਿਦਿਸ਼ ਬੋਲੀ ਬੋਲਦੇ। ਪੱਛਮੀ ਯੋਰਪ ਵਿਚ ਆਬਾਦ ਯਹੂਦੀਆਂ ਨਾਲੋਂ ਪੂਰਬੀ ਹਿੱਸੇ ਦੀ ਵਸੋਂ ਵਧੀਕ ਪਛੜੀ ਹੋਈ ਸੀ, ਲਗਦੀ ਵਾਹ ਪੂਰਬੀਏ ਪੱਛਮ ਵਿਚ ਪਰਵਾਸ ਕਰਦੇ ਰਹੇ। ਪੁਨਰਜਾਗਰਣ ਵਰਗੀਆਂ ਲਹਿਰਾਂ ਸਦਕਾ ਪੱਛਮ ਵਿਚ ਜੀਵਨ, ਪੂਰਬ ਦੇ ਮੁਕਾਬਲੇ ਸਨਮਾਨਜਨਕ ਮਿਲਦਾ ਭਾਵੇਂ ਕਿ ਸਥਾਨਕ ਨਾਗਰਿਕਾਂ ਦੀ ਬਰਾਬਰੀ ਦੇ ਹੱਕਦਾਰ ਕਿਤੇ ਵੀ ਨਹੀਂ ਰਹੇ। ਪੱਛਮ ਦੇ ਯਹੂਦੀ ਕਈ ਵਾਰ ਵਪਾਰ ਵਿਚ ਸਫਲ ਹੋ ਜਾਂਦੇ, ਲਿਆਕਤ ਸਦਕਾ ਹੁਕਮਰਾਨਾ ਦੇ ਸਲਾਹਕਾਰ ਲਗ ਜਾਂਦੇ ਤਦ ਉਹ ਆਪਣੇ ਪਾਦਰੀਆਂ ਰਾਹੀਂ ਲੋੜਵੰਦ ਗਰੀਬ ਯਹੂਦੀ ਬਸਤੀਆਂ ਦੀ ਮਾਇਕ ਅਤੇ ਵਿਦਿਅਕ ਮਦਦ ਕਰਦੇ। ਦਲਿਤ ਬਸਤੀਆਂ ਵਿਚ ਆਪਸੀ ਭਾਈਚਾਰਕ ਮਿਲਾਪ ਦੀਆਂ ਕੜੀਆਂ ਮਜ਼ਬੂਤ ਹੁੰਦੀਆਂ ਕਿਉਂਕਿ ਇਹੋ ਉਨ੍ਹਾਂ ਦੀ ਹੋਂਦ ਬਚਾਣ ਦਾ ਸਾਧਨ ਸੀ।

ਫੌਜਾਂ ਵਿਚ ਭਰਤੀ ਦੇ ਤਰੀਕੇ, ਵਿਧੀ ਵਿਧਾਨ ਵੀ ਅਜੀਬ ਹੁੰਦਾ। ਰੂਸ ਦੀ ਉਦਾਹਰਣ ਲੈਂਦੇ ਹਾਂ। ਜ਼ਾਰ ਦਾ ਹੁਕਮ ਸੀ ਕਿ ਇਕ ਹਜ਼ਾਰ ਯਹੂਦੀ ਆਬਾਦੀ ਪਿਛੇ ਦਸ ਜੁਆਨ ਭਰਤੀ ਕੀਤੇ ਜਾਣਗੇ, ਬਾਕੀ ਆਬਾਦੀ ਲਈ ਇਹ ਗਿਣਤੀ ਸੱਤ ਪ੍ਰਤੀ ਹਜ਼ਾਰ ਸੀ। ਬਾਕੀ ਆਬਾਦੀ ਲਈ ਭਰਤੀ

ਦੀ ਉਮਰ 18 ਸਾਲ ਹੋਵੇਗੀ ਪਰ ਯਹੂਦੀ ਲਈ ਉਮਰ 12 ਸਾਲ। ਇਨੀ ਛੋਟੀ ਉਮਰ ਦੇ ਬੱਚਿਆਂ ਨੂੰ ਮੁਢਲੀ ਪੜ੍ਹਾਈ ਅਤੇ ਟ੍ਰੇਨਿੰਗ ਦੇਣ ਦੇ ਨਾਮ ਹੇਠ ਈਸਾਈ ਮੱਤ ਦੀ ਸਿਖਿਆ ਦੇਕੇ ਧਰਮ ਬਦਲੀ ਵਾਸਤੇ ਪ੍ਰੇਰਿਆ ਜਾਂਦਾ, ਲਾਲਚ ਅਤੇ ਡਰ ਦੋਵੇਂ ਤਰੀਕੇ ਵਰਤੇ ਜਾਂਦੇ, ਯਹੂਦੀ ਰਵਾਇਤਾਂ ਦੀ ਨਿਤ ਖਿਲੀ ਉਡਾ ਕੇ ਦੱਸਿਆ ਜਾਂਦਾ ਉਹ ਕਿਡੇ ਜਾਹਲ ਹਨ। ਪੱਚੀ ਸਾਲ ਦੀ ਜਬਰਨ ਫੌਜੀ ਸਰਵਿਸ ਵਿਚ 12 ਤੋਂ 18 ਸਾਲ ਦੀ ਅਵਧੀ ਦੇ 6 ਸਾਲ ਨਹੀਂ ਗਿਣੇ ਜਾਂਦੇ ਸਨ। ਟਾਲਸਟਾਇ ਅਨੁਸਾਰ,

> ਉਨ੍ਹਾਂ ਦਿਨਾਂ ਦੀ ਭਰਤੀ ਮੌਤ ਦੀ ਸਜ਼ਾ ਵਰਗੀ ਹੁੰਦੀ। ਸਿਪਾਹੀ ਰੁੱਖ ਨਾਲੋਂ ਟੁੱਟੀ ਟਾਹਣੀ ਵਾਂਗ ਹੁੰਦਾ। ਉਸ ਦੇ ਘਰ ਪਰਿਵਾਰ ਬਾਰੇ ਸੋਚ ਕੇ ਕਾਹਨੂੰ ਦੁਖੀ ਹੋਣਾ ਹੋਇਆ।

ਭਰਤੀ ਦਾ ਇਹ ਨਿਸ਼ਚਿਤ ਕੋਟਾ ਪੂਰਾ ਕਰਨ ਲਈ ਕਬੀਲੇ ਦਾ ਮੁਖੀ ਖੁਦ ਜ਼ਿਮੇਵਾਰ ਹੋਵੇਗਾ। ਜਿਵੇਂ ਟੈਕਸ ਇੱਕਠਾ ਕਰਕੇ ਸਟੇਟ ਨੂੰ ਦੇਣਾ, ਉਵੇਂ ਭਰਤੀ ਵਾਸਤੇ ਸਿਪਾਹੀ। ਦਸ ਦਸ ਸਾਲ ਦੇ ਬੱਚੇ ਜਬਰਨ ਫੜ ਕੇ ਫੌਜ ਨੂੰ ਸੌਂਪੇ ਜਾਂਦੇ। ਸਿਕੰਦਰ ਹਰਜ਼ਲ ਨੇ ਇਸੇ ਤਰ੍ਹਾਂ ਦਾ ਫੌਜੀ ਕਾਰਵਾਂ ਜਾਂਦਾ ਦੇਖ ਕੇ ਕਿਹਾ ਸੀ–

> ਬਰਫਾਨੀ ਹਵਾ ਵਿਚ ਜਿਸਮ ਦੁਆਲੇ ਲੀਰਾਂ ਲਪੇਟੀ ਫੌਜੀ ਬੱਚੇ ਤੁਰਦੇ,
> ਮਾਰਚ ਕਰਦੇ ਜਾਂਦੇ ਦੇਖੇ, ਕਬਰਿਸਤਾਨ ਵਲ ਜਾਂਦਾ ਰਸਤਾ ਤੈਅ ਕਰਦੇ।

ਸਟੇਟ ਵਲੋਂ ਕਬੀਲਾ ਮੋਹਰੀਆਂ ਰਾਹੀਂ ਖੁਦਕੁਸ਼ੀ ਦਾ ਇਹ ਦਰਵਾਜ਼ਾ ਖੋਲ੍ਹਿਆ ਹੋਇਆ ਸੀ। ਆਗੂ ਨੂੰ ਇਹ ਸਹੂਲਤ ਸੀ ਕਿ ਉਸਦੇ ਬੱਚੇ ਭਰਤੀ ਨਹੀਂ ਕੀਤੇ ਜਾਣਗੇ। ਸਰਕਾਰ ਦੇ ਪਾਲੇ ਹੋਏ ਅਜਿਹੇ ਗ੍ਰੋਹ ਮੌਜੂਦ ਸਨ ਜਿਹੜੇ ਭਰਤੀ ਤੋਂ ਬਚੇ ਭਗੌੜਿਆਂ ਨੂੰ ਫੜ ਕੇ ਕਪਤਾਨ ਅਗੇ ਪੇਸ਼ ਕਰਦੇ। ਇਹੋ ਜਿਹੇ ਬਦਮਾਸ਼ਾਂ ਤੋਂ ਬਚਾਉ ਵਾਸਤੇ ਮਾਪੇ ਬਚਿਆ ਖੁਚਿਆ ਪੈਸਾ ਵੀ ਕਿਸੇ ਖੂੰਜੇ ਵਿਚ ਦੱਬ ਕੇ ਰਖਦੇ। ਭਰਤੀ ਵਾਸਤੇ ਨਰ ਬਚਿਆਂ ਦੀ ਗਿਣਤੀ ਕਿਸੇ ਵਜਾ ਕਾਰਨ ਕੋਟੇ ਤੋਂ ਘਟ ਰਹਿ ਜਾਂਦੀ, ਰਕਰੂਟਮੈਂਟ ਦੀ ਉਮਰ ਬਾਰਾਂ ਤੋਂ ਦਸ ਜਾਂ ਅੱਠ ਸਾਲ ਤੱਕ ਵੀ ਹੇਠਾਂ ਵਲ ਸਰਕ ਜਾਂਦੀ। ਇਹ ਬਚੇ ਉਨ੍ਹਾਂ ਮਾਪਿਆਂ ਦੇ ਹੁੰਦੇ ਜਿਨ੍ਹਾਂ ਕੋਲ ਰਿਸ਼ਵਤ ਦੇਣ ਵਾਸਤੇ ਧੇਲਾ ਨਾ ਹੁੰਦਾ।

> ਗਲੀਆਂ ਵਿਚ ਸਿਸਕਦੇ ਮਾਪਿਆਂ ਬੱਚਿਆਂ ਦੇ ਹੰਝੂ।
> ਪਾਣੀ ਨਾਲ ਕਿਉਂ, ਬੱਚਿਆਂ ਦੇ ਖੂਨ ਵਿਚ ਨਹਾਉ।
> ਮਾਵਾਂ ਦੀਆਂ ਬਾਹਵਾਂ ਵਿਚੋਂ ਨਿਕੇ ਬਚੇ ਧੂਏ ਜਾਂਦੇ
> ਫੌਜੀ ਵਰਦੀਆਂ ਪਹਿਨਾਈਆਂ ਜਾਂਦੀਆਂ
> ਕਬੀਲਾ ਮੁਖੀ ਦੇ ਸੱਤ ਜੁਆਨ ਬੇਟੇ, ਕੋਈ ਭਰਤੀ ਨਹੀਂ ਹੋਏਗਾ
> ਵਿਧਵਾ ਮਾਂ ਦਾ ਇਕਲੌਤਾ ਬੱਚਾ ਖੋਹ ਲਿਆ
> ਭੁਗਤਣ ਵਡੇਰਿਆਂ ਵਲੋਂ ਕੀਤੇ ਗੁਨਾਹਾਂ ਦੀ ਸਜ਼ਾ।

ਇਸ ਮਾਹੌਲ ਵਿਚ ਬਗਾਵਤਾਂ ਸਿਰ ਚੁਕਦੀਆਂ ਦਬਾ ਦਿੱਤੀਆਂ ਜਾਂਦੀਆਂ, ਖਬਰਾਂ ਫੈਲਣ ਤੋਂ ਰੋਕੀਆਂ ਜਾਂਦੀਆਂ। ਕਬੀਲੇ ਦਾ ਮੋਢੀ ਜੇ ਆਪਣੇ ਗ੍ਰੋਹ ਦੇ ਬੱਚਿਆਂ ਦਾ ਹਮਦਰਦ ਹੋਏਗਾ ਤਾਂ ਫਿਰ ਖੁਦ ਦੀ ਕੁਰਬਾਨੀ ਲਈ ਤਿਆਰ ਰਹੇ।[1] ਕਬੀਲਾ ਮੁਖੀ ਕੋਟਾ ਪੂਰਾ ਨਹੀਂ ਕਰ ਸਕਿਆ ਤਾਂ ਉਸਦਾ ਸਜ਼ਾ ਵਜੋਂ ਕੋਟਾ ਦੁਗਣਾ ਕਰ ਦਿਤਾ ਜਾਂਦਾ, ਜੇਲ੍ਹ ਭੇਜ ਦਿੱਤਾ ਜਾਂਦਾ। ਇਸ ਪਾਲਿਸੀ ਦੇ ਕਈ ਲਾਭ ਸਨ, ਯਹੂਦੀਆਂ ਦੀ ਆਬਾਦੀ ਕਾਬੂ ਵਿਚ ਰਹਿੰਦੀ, ਈਸਾਈ ਧਰਮ ਵਲ ਜਾਣ ਦਾ ਰੁਝਾਣ ਬਣਦਾ, ਪਰਜਾ ਸਾਊ ਬਣੀ ਰਹਿੰਦੀ, ਇਸ ਨਾਲ ਲਾਭਦਾਇਕ ਅਤੇ ਹਾਨੀਕਾਰਕ ਯਹੂਦੀਆਂ ਦਾ ਪਤਾ ਲਗਦਾ ਰਹਿੰਦਾ। ਰੂਸੀ ਯਹੂਦੀ ਬਸਤੀਆਂ ਲਈ ਰਾਖਵੇਂ ਇਲਾਕੇ ਪੇਲ ਵਿਚ ਹਿਬਰੂ ਅਤੇ ਯਿਦਿਸ਼ ਬੋਲੀ ਬੋਲਣ ਦੀ ਮਨਾਹੀ ਸੀ ਅਤੇ ਯਹੂਦੀਆਂ ਦਾ ਨਿਸ਼ਚਿਤ ਢੰਗ ਦਾ ਲਿਬਾਸ ਸੀ।

---

[1] ਅੰਗਰੇਜ਼ਾ ਨੇ ਸੰਸਾਰ ਜੰਗਾਂ ਦੌਰਾਨ ਇਸੇ ਤਰ੍ਹਾਂ ਨੰਬਰਦਾਰਾਂ ਰਾਹੀਂ ਜਬਰਨ ਭਰਤੀ ਕੀਤੀ। ਮੇਰਾ ਨਾਨਾ ਨੰਬਰਦਾਰ ਸੀ, ਉਸਦੇ ਆਖਿਆਂ ਪਿੰਡ ਦਾ ਕੋਈ ਜੁਆਨ ਭਰਤੀ ਨਾ ਹੋਇਆ। ਉਹ ਆਪ ਦੂਜੀ ਵਡੀ ਜੰਗ ਦੌਰਾਨ ਭਰਤੀ ਹੋਇਆ ਅਤੇ ਲਾਸ਼ ਵਾਪਸ ਪੁੱਜੀ। ਨਾਮ ਬਖਤਾਵਰ ਸਿੰਘ ਮਾਨ, ਪਿੰਡ ਖਰੌਦੀ, ਜ਼ਿਲਾ ਕੁਰਕਸ਼ੇਤਰ।

1841 ਵਿਚ ਸਿਖਿਆ ਮੰਤਰੀ ਉਵਾਰੋਵ ਨੇ ਦੇਖਿਆ ਕਿ ਯਹੂਦੀਆਂ ਦੇ ਪਛੜੇਵੇਂ ਦਾ ਕਾਰਨ ਉਨ੍ਹਾਂ ਦੇ ਧਰਮ ਗ੍ਰੰਥ ਹਨ, ਸੋ ਬੱਚਿਆਂ ਨੂੰ ਈਸਾਈਆਂ ਦੇ ਧਰਮ ਗ੍ਰੰਥ ਪੜ੍ਹਾਉਣ ਦੇ ਹੁਕਮ ਹੋਏ। ਉਨ੍ਹਾਂ ਦਿਨਾ ਵਿਚ ਤਾਂ ਆਮ ਬੱਚੇ ਬੜੀ ਘੱਟ ਗਿਣਤੀ ਵਿਚ ਸਕੂਲ ਜਾਂਦੇ, ਯਹੂਦੀਆਂ ਨੇ ਕੀ ਜਾਣਾ ਸੀ। ਇਹ ਵਿਦਿਆ ਉਸੇ ਤਰਜ਼ ਦੀ ਹੈ ਜਿਵੇਂ ਮੰਨ ਲਉ ਅਠਾਹਰਵੀਂ ਸਦੀ ਵਿਚ ਮੁਗਲ ਸਟੇਟ ਹੁਕਮ ਦਿੰਦੀ ਕਿ ਜਿਸਨੇ ਸਹੀ ਵਿਦਿਆ ਪ੍ਰਾਪਤ ਕਰਨੀ ਹੈ, ਮਸਜਿਦ ਵਿਚ ਮੌਲਵੀ ਪਾਸ ਜਾਏ ਤੇ ਪੜ੍ਹੇ; ਇਸ ਨਾਲ ਕਿੰਨੀ ਕੁ ਗੈਰ-ਮੁਸਲਿਮ ਗਿਣਤੀ ਵਿਦਿਆ ਦੀ ਸ਼ੁਕੀਨ ਰਹੇਗੀ? ਇਸ ਆਧੁਨਿਕ ਵਿਦਿਆ ਪ੍ਰਾਪਤੀ ਵਾਸਤੇ ਯਹੂਦੀ ਜਿਵੇਂ ਅੰਨ੍ਹੇ ਬੋਲੇ ਜਿਹੇ ਹੋ ਗਏ। ਉਨ੍ਹਾਂ ਨੂੰ ਲਗਦਾ, ਜੇ ਆਪਣੇ ਪੁਰਾਣੇ ਧਰਮ ਗ੍ਰੰਥ, ਬੋਲੀ, ਕਲਚਰ ਨੂੰ ਭੁਲ ਗਏ ਫਿਰ ਤਾਂ ਇਉਂ ਹੋਵੇਗਾ ਜਿਵੇਂ ਕਿਸੇ ਦੀ ਯਾਦਦਾਸ਼ਤ ਪੂਰਨ ਗੁੰਮ ਗਈ ਹੋਵੇ। ਅਸੀਂ ਬਾਕੀ ਕੌਮਾਂ, ਧਰਮਾਂ, ਰਵਾਇਤਾਂ, ਆਦਤਾਂ ਤੋਂ ਵਖਰੇ ਹਾਂ, ਕੀ ਹੋਇਆ ਸਾਡੇ ਕੋਲ ਧਰਤੀ ਦਾ ਇਕ ਟੁਕੜਾ ਨਹੀਂ ਜਿਥੇ ਸਾਡੀ ਮਾਲਕੀ ਹੋਵੇ, ਅਸੀਂ ਕੌਮ ਤਾਂ ਹਾਂ, ਖਿੰਡੀ ਪੁੰਡੀ ਕੌਮ, ਰੂਹਾਨੀ ਤੌਰ ਤੇ ਅਮੀਰ ਕੌਮ, ਅਸੀਂ ਪੈਗੰਬਰਾਂ ਦੀ ਔਲਾਦ ਹਾਂ। ਤੌਰੇਤ ਗ੍ਰੰਥ ਅਤੇ ਹਿਬਰੂ ਜ਼ਬਾਨ ਸਾਡਾ ਦੇਸ ਹੈ, ਇਸ ਦੇਸ ਵਿਚ ਸਾਨੂੰ ਟਿਕੇ ਰਹਿਣ ਦਿਉ। ਅਸੀਂ ਵਰਤਮਾਨ ਵਲ ਗਹੁ ਨਾਲ ਦੇਖਦਿਆਂ ਭਵਿਖ ਵੱਲ ਤੁਰ ਰਹੇ ਹਾਂ ਪਰ ਸਾਡੇ ਸਟਰਾਂਗ ਰੂਮ ਵਿਚਲੇ ਡੱਬਿਆਂ ਵਿਚ ਸਾਡਾ ਕੀਮਤੀ ਭੂਤਕਾਲ ਸੁਰੱਖਿਅਤ ਸੰਭਾਲਿਆ ਹੋਇਆ ਹੈ। ਯਹੂਦੀਆਂ ਨੂੰ ਲਗਦਾ ਹੁੰਦਾ ਕਿ ਭੂਤਕਾਲ ਦਾ ਜਿਹੜਾ ਭਾਰ ਅਸੀਂ ਚੁਕੀ ਤੁਰੇ ਜਾ ਰਹੇ ਹਾਂ, ਸਾਨੂੰ ਸੁਖਦਾਈ ਲਗਦਾ ਹੈ, ਸਾਨੂੰ ਦੇਖਣ ਵਾਲੇ ਕਿਉਂ ਪਸੀਨੋ ਪਸੀਨਾ ਹੋ ਰਹੇ ਹਨ? ਯਹੂਦਾ ਗੋਰਦਨ (1830–92) ਨੇ 'ਮੇਰੇ ਲੋਕ ਮੇਰਾ ਦੇਸ' ਨਜ਼ਮ ਲਿਖੀ :

ਮੇਰੇ ਅਦਨ ਦੇਸ ਦਾ ਦਰ ਤੁਹਾਡੇ ਲਈ ਖੁੱਲ੍ਹਿਆ
ਇਸ ਦੇਸ ਦੇ ਬਾਸ਼ਿੰਦੇ ਤੁਹਾਨੂੰ ਭਰਾ ਆਖਦੇ
ਤੁਸੀਂ ਉਨ੍ਹਾਂ ਦੀਆਂ ਬਾਹਵਾਂ ਤੋਂ ਦੂਰ ਕਿਉਂ?

ਜਿਹੜੀਆਂ ਘਟਨਾਵਾਂ ਅਕਸਰ ਵਾਪਰਦੀਆਂ, ਉਨ੍ਹਾਂ ਵਿਚੋਂ ਅਪ੍ਰੈਲ 1882 ਬਲਟਾ ਨਗਰ ਵਿਚ ਵਾਪਰੀ ਹਿੰਸਾ ਨਮੂਨੇ ਵੱਜੋਂ ਹੈ–

> ਬਾਦ ਦੁਪਹਿਰ 10 ਅਪ੍ਰੈਲ ਸ਼ਾਮੀ ਤਿੰਨ ਵਜੇ ਯਹੂਦੀ ਬਸਤੀ ਉਪਰ ਦੰਗਈਆਂ ਨੇ ਹੱਲਾ ਬੋਲਿਆ। ਯਹੂਦੀ ਮੁਕਾਬਲਾ ਕਰਨ ਲਈ ਤਿਆਰ ਸਨ ਪਰ ਪੁਲਸ ਨੇ ਬੰਦੂਕਾਂ ਦੇ ਬੱਟ ਮਾਰ ਮਾਰ ਖਦੇੜ ਦਿੱਤੇ। ਅਗਲੀ ਸਵੇਰ 11 ਅਪ੍ਰੈਲ ਅੱਠ ਵਜੇ 600 ਕਿਸਾਨ ਆਸ ਪੜੋਸ ਵਿਚੋਂ ਇਕੱਠੇ ਹੋਕੇ ਆ ਗਏ ਤੇ ਨਿਰਵਿਘਨ ਹੱਲਾ ਬੋਲਿਆ। ਲੁੱਟ ਮਾਰ, ਅਗਜ਼ਨੀ, ਤੋੜ ਭੰਨ ਤੇ ਬਲਾਤਕਾਰ ਰੌਂਗਟੇ ਖੜ੍ਹੇ ਕਰਨ ਵਾਲੇ ਕਾਰੇ ਸਨ, 211 ਜ਼ਖਮੀ ਹੋਏ, 39 ਗੰਭੀਰ ਤੇ 9 ਮੌਤਾਂ, 976 ਘਰ ਤੇ 253 ਦੁਕਾਨਾ ਸਾੜ ਕੇ ਸੁਆਹ ਕਰ ਦਿੱਤੀਆਂ। ਬਚੇ ਯਹੂਦੀ ਭੁਖ ਨਾਲ ਮਰਨ ਲੱਗੇ। ਡਾਕਖਾਨੇ ਦੇ ਮੁਲਾਜ਼ਮਾ ਨੇ ਅਧਿਕਾਰੀਆਂ ਨੂੰ ਤਾਰਾਂ ਭੇਜਣੋ ਇਨਕਾਰ ਕਰ ਦਿੱਤਾ। ਆਖਰ ਗਵਰਨਰ ਆਇਆ, 200 ਦੰਗਾਕਾਰੀ ਗ੍ਰਿਫਤਾਰ ਕੀਤੇ, ਮੁਕੱਦਮਾ ਚਲਾ ਕੇ 7 ਦਿਨ ਤੋਂ ਲੈਕੇ ਤਿੰਨ ਮਹੀਨਿਆਂ ਤੱਕ ਦੀਆਂ ਸਜ਼ਾਵਾਂ ਹੋਈਆਂ।

ਹਿੰਸਾ ਦੀਆਂ ਇਨ੍ਹਾਂ ਘਟਨਾਵਾਂ ਦੇ ਹਰੇਕ ਦੇਸ ਵਿਚ ਮਿਲਦੇ ਜੁਲਦੇ ਤੱਥ ਹੁੰਦੇ, ਮਸਲਨ, ਸਰਕਾਰੀ ਸੈਂਸਰਸ਼ਿਪ ਦੇ ਬਾਵਜੂਦ ਅਖਬਾਰ ਯਹੂਦੀਆਂ ਵਿਰੁੱਧ ਭੜਕਾਊ, ਮਸਾਲਾ ਛਾਪਦੇ, ਭਵਿਖ-ਬਾਣੀਆਂ ਲਿਖੀਆਂ ਹੁੰਦੀਆਂ, ਜਿਵੇਂ- ''ਬੁਰੇ ਸਮੇਂ ਆ ਰਹੇ ਹਨ, ਯਹੂਦੀ ਸਾਜ਼ਸ਼ਾਂ ਰਚ ਰਹੇ ਹਨ, ਭੜਕਾਊ ਲਿਖਤਾਂ ਵੰਡ ਰਹੇ ਹਨ, ਮਾਨਯੋਗ ਜ਼ਾਰ ਬਾਦਸ਼ਾਹ ਦਾ ਕਤਲ ਤੱਕ ਹੋ ਸਕਦਾ ਹੈ।'' ਇਸ ਪਿਛੋਂ ਯਹੂਦੀਆਂ ਵਿਰੁੱਧ ਪੋਸਟਰ ਲਾਏ ਜਾਂਦੇ, ਪੈਂਫਲਿਟ ਵੰਡੇ ਜਾਂਦੇ, ਪੈਂਫਲਿਟ ਹਥ ਲਿਖਤ ਵੀ ਹੁੰਦੇ ਸਾਈਕਲੋਸਟਾਈਲ ਵੀ, ਸਾਫ ਹੈ ਕਿ ਹਮਲੇ ਜਥੇਬੰਦਕ ਹੁੰਦੇ। ਜੇ ਇਹ ਨਾ ਵੀ ਮੰਨੋ ਕਿ ਸਰਕਾਰ ਅਜਿਹਾ ਕਰਵਾਉਂਦੀ ਸੀ ਤਾਂ ਵੀ ਸਰਕਾਰ ਖਾਮੋਸ਼ ਦਰਸ਼ਕ ਤਾਂ ਸੀ। ਜ਼ਾਰ ਅਲੈਗਜ਼ੈਂਦਰ ਦੂਜੇ ਦੇ ਕਤਲ ਬਾਦ ਯਹੂਦੀਆਂ ਉਪਰ ਨਿਸ਼ਾਨੇ ਸਾਧਣੇ ਸੌਖਾ ਕੰਮ ਹੋ ਗਿਆ। ਮਕਤੂਲਾਂ ਉਪਰ ਨਹੀਂ, ਹਮਲਾਵਰਾਂ ਨਾਲ ਹਮਦਰਦੀ ਹੁੰਦੀ। ਖੂਨੀ ਦੰਗਿਆਂ ਪਿਛੋਂ ਇਹੋ ਜਿਹੇ ਇਸ਼ਤਾਰ ਛਪਦੇ :

ਯੂਕਰੇਨ ਦੀ ਜਨਤਾ ਯਹੂਦੀਆਂ ਹਥੋਂ ਪੀੜਤ ਹੈ। ਧਰਤੀ, ਜੰਗਲ ਅਤੇ ਸਰਕਾਰੀ ਇਮਾਰਤਾਂ ਉਪਰ ਕਿਸਦਾ ਕਬਜ਼ਾ ਹੈ? -ਯਹੂਦੀਆਂ ਦਾ। ਆਪਣੀ ਜੱਦੀ ਜ਼ਮੀਨ ਦੀ ਮਾਲਕੀ ਲੈਣੀ ਹੋਵੇ ਤਾਂ ਫਰਿਆਦ ਕਿਸ ਕੋਲ ਕਰੀਏ? -ਯਹੂਦੀ ਜੱਜ, ਯਹੂਦੀ ਅਫਸਰ ਕੋਲ। ਯਹੂਦੀ ਬੇਇਜ਼ਤੀ ਕਰਦਾ ਹੈ, ਧੋਖਾ ਦਿੰਦਾ ਹੈ, ਖ਼ੂਨ ਪੀਂਦਾ ਹੈ। ਪਿੰਡਾਂ ਦੀ ਜ਼ਿੰਦਗੀ ਨਰਕ ਹੋ ਗਈ ਹੈ।

ਸਰਕਾਰ ਦੀ ਨੀਤੀ ਕੁਝ ਇਸ ਤਰ੍ਹਾਂ ਹੁੰਦੀ- ਯਹੂਦੀ ਅਤੇ ਗ਼ੈਰ ਯਹੂਦੀ ਟੱਕਰ ਕਿਵੇਂ ਰੋਕੀ ਜਾਵੇ? ਇਨ੍ਹਾਂ(ਯਹੂਦੀਆਂ) ਨੂੰ ਜੇ ਈਸਾਈਆਂ ਦੀ ਮੁਖ ਧਾਰਾ ਵਿਚ ਲਿਆਂਦਾ ਜਾਵੇ ਤਾਂ ਇਹ ਨੁਕਸਾਨ ਕਰਨੋ ਹਟ ਜਾਣਗੇ। ਯਹੂਦੀਆਂ ਤੋਂ ਗ਼ੈਰ ਯਹੂਦੀਆਂ ਨੂੰ ਬਚਾ ਕੇ ਰੱਖਣਾ ਨਿਹਾਇਤ ਜਰੂਰੀ ਹੈ। ਗਵਰਨਰਾਂ ਨੂੰ ਕਿਹਾ ਜਾਂਦਾ, ਸਾਵਧਾਨ ਹੋਕੇ ਦੇਖੋ, ਯਹੂਦੀਆਂ ਵਿਰੁੱਧ ਬਣਾਏ ਕਾਨੂੰਨ ਠੀਕ ਤਰ੍ਹਾਂ ਲਾਗੂ ਹੋ ਵੀ ਰਹੇ ਹਨ। ਕਾਨੂੰਨ ਵਿਚ ਹੋਰ ਸੋਧ ਕਰਕੇ ਹੁਕਮ ਹੋਇਆ ਕਿ ਯਹੂਦੀ ਲੀਜ਼ ਤੇ ਜ਼ਮੀਨ ਨਹੀਂ ਲੈ ਸਕਣਗੇ, ਜ਼ਮੀਨ ਖਰੀਦ ਨਹੀਂ ਸਕਣਗੇ, ਉਨ੍ਹਾਂ ਵਾਸਤੇ ਪੇਲ ਏਰੀਆ ਰਹਿਣ ਲਈ ਨਿਸ਼ਚਿਤ ਹੈ, ਉਸ ਤੋਂ ਇਲਾਵਾ ਇਧਰ ਉਧਰ ਨਹੀਂ ਵੱਸਣਗੇ। ਗਰੀਬ ਜਨਤਾ ਸ਼ਰਾਬ ਪੀਣ ਦੀ ਸ਼ੁਕੀਨ ਸੀ, ਸ਼ਰਾਬ ਦੇ ਠੇਕੇ ਕੇਵਲ ਯਹੂਦੀਆਂ ਨੂੰ ਮਿਲਦੇ ਸਨ, ਇਹ ਧੰਦਾ ਵੀ ਖੋਹ ਲਿਆ। ਤਿੰਨ ਲੱਖ ਪਰਿਵਾਰ, ਯਾਨੀ ਕਿ ਤਕਰੀਬਨ ਦਸ ਲੱਖ ਯਹੂਦੀ ਭੁਖਮਰੀ ਦੀ ਨੌਬਤ ਤਕ ਪੁਜ ਗਏ। ਪੁਲਸ ਨੂੰ ਵੱਢੀ ਦੇਕੇ ਦੋ ਨੰਬਰ ਦੇ ਕੰਮ ਕਰਦੇ। ਸਾਲ 1882 ਵਿਚ ਕਾਨੂੰਨ ਪਾਸ ਹੋਇਆ ਕਿ ਸਰਕਾਰੀ ਨੌਕਰੀਆਂ ਤੋਂ ਇਨ੍ਹਾਂ ਨੂੰ ਪਰੇ ਰਖੋ, ਨੇਵੀ ਦੀ ਭਰਤੀ ਉਪਰ ਪਾਬੰਦੀ ਤੋਂ ਸ਼ੁਰੂਆਤ ਹੋਈ।

ਰੂਸ ਵਿਚੋਂ ਉਜੜ ਕੇ ਪੱਛਮੀ ਯੋਰਪ ਜਾਂ ਅਮਰੀਕਾ ਵਿਚ ਜਾਣਾ ਸੋਚਦੇ ਪਰ ਲੋਕ ਮੁਹਾਵਰੇ ਯਾਦ ਆਉਂਦੇ- ਜਰੂਰੀ ਨਹੀਂ ਪਰਬਤੋਂ ਪਾਰਲੇ ਮੈਦਾਨ ਵਧੀਕ ਹਰਿਆਲੇ ਹੋਣ, ਜਿਸ ਸ਼ੈਤਾਨ ਨੂੰ ਜਾਣਦੇ ਹਾਂ ਉਹ ਉਸ ਨਾਲੋਂ ਠੀਕ ਹੈ ਜਿਸਨੂੰ ਬਿਲਕੁਲ ਨਹੀਂ ਜਾਣਦੇ। ਆਖਰ ਸਾਹ ਘੁਟਣ ਲੱਗਾ ਤਾਂ ਕਾਫਲੇ ਗਲੀਸ਼ਿਅਨ ਸਰਹੱਦ ਪਾਰ ਕਰਕੇ ਉਧਰ ਜਾਣ ਲੱਗੇ। ਬਰੋਦੀ ਨਾਕੇ ਉਪਰ ਚੈਕ ਪੋਸਟ ਦਾ ਮੁਲਾਜ਼ਮ ਚਾਰਲਸ ਨੈਟਰ ਸਰਕਾਰ ਨੂੰ ਇਤਲਾਹ ਦਿੰਦਾ ਹੈ- ਉਜੜਕੇ ਜਾਂਦੇ ਲੋਕਾਂ ਵਿਚ ਅਮੀਰ ਗਰੀਬ ਰਲੇ ਮਿਲੇ ਹਨ। ਅਮੀਰ ਮੈਂ ਉਨ੍ਹਾਂ ਨੂੰ ਕਹਿਨਾ ਜਿਨ੍ਹਾਂ ਕੋਲ ਖਰੀਦ ਕੇ ਰੋਟੀ ਖਾਣ ਲਈ ਪੈਸੇ ਹਨ। ਬਹੁਤਿਆਂ ਕੋਲ ਤਾਂ ਲੋੜੀਂਦੇ ਤਨ ਢਕਣ ਲਈ ਕੱਪੜੇ ਨਹੀਂ। ਵਿਆਹੇ, ਕੁਆਰੇ, ਵਪਾਰੀ, ਵਿਦਿਆਰਥੀ, ਕਾਮੇ ਸਾਰੇ ਤਰ੍ਹਾਂ ਦੇ ਲੋਕ ਹਨ। ਢਿਲੇ ਢਲਕੇ ਚੋਲੇ ਪਹਿਨਦੇ ਹਨ, ਸੁਹਣੇ, ਸਾਫ, ਲੰਮੇ, ਅਕਲਵੰਦ ਲੋਕ ਹਨ, ਔਰਤਾਂ ਤਾਂ ਬਹੁਤੀਆਂ ਹੀ ਸੁਹਣੀਆਂ ਹਨ। ਕੱਲ੍ਹ ਮੈਂ ਇਕ ਜਨਾਨੀ ਕਮਾਲ ਦੀ ਫਰਾਂਸੀਸੀ ਬੋਲਦੀ ਦੇਖੀ। ਬਹੁਤੇ ਲੋਕ ਰੂਸੀ ਬੋਲਦੇ ਨੇ, ਜਦੋਂ ਜਰਮਨ ਬੋਲਣ, ਉਦੋਂ ਉਸ ਵਿਚ ਰੂਸੀ ਰੰਗ ਹੁੰਦੈ। ਯਿਦਿਸ਼ ਵੀ ਬੋਲਦੇ ਹਨ। ਜੁਆਨਾ ਵਿਚੋਂ ਲਗਭਗ ਅੱਧੇ ਉਹ ਹਨ ਜਿਨ੍ਹਾਂ ਨੂੰ ਇਹ ਕਹਿਕੇ ਕਾਲਜਾਂ ਨੇ ਕੱਢ ਦਿੱਤਾ ਕਿ ਸੀਟਾਂ ਘੱਟ ਹਨ। ਕਾਰੀਗਰ ਹਨ ਜਿਨ੍ਹਾਂ ਨੂੰ ਮਾਲਕਾਂ ਨੇ ਕੱਢ ਦਿੱਤਾ। ਉਨ੍ਹਾਂ ਯਹੂਦੀ ਮਾਲਕਾਂ ਨੇ ਵੀ ਕੰਮ ਤੋ ਜਵਾਬ ਦੇ ਦਿੱਤਾ ਜਿਨ੍ਹਾਂ ਦਾ ਆਪਣਾ ਕਾਰੋਬਾਰ ਚੌਪਟ ਹੋ ਗਿਆ। ਕੁੱਝ ਕੁਲੀ ਆਏ ਜਿਨ੍ਹਾਂ ਨੂੰ ਓਡੇਸਾ ਦੇ ਯੂਨਾਨੀ ਕੁਲੀਆਂ ਨੇ ਕੁਟਮਾਰ ਕੇ ਭਜਾ ਦਿੱਤਾ। ਅਜਿਹੇ ਰਫੂਜੀ ਯੋਧੇ ਦੇਖੇ ਜਿਨ੍ਹਾਂ ਕੋਲ ਬਹਾਦਰੀ ਦੇ ਸ਼ਾਨਦਾਰ ਤਮਗੇ ਸਨ, ਇਕੀ ਇਕੀ ਸਾਲ ਦੀ ਸਰਵਿਸ ਬਾਦ ਕੀਵ ਤੋਂ ਨੌਕਰੀਓਂ ਕੱਢ ਦਿੱਤੇ ਕਿਉਂਕਿ ਮਾਪਦੰਡ ਤੇ ਪੂਰੇ ਨਹੀਂ ਉਤਰੇ, ਯਾਨੀ ਕਿ ਈਸਾਈ ਨਹੀਂ ਬਣੇ।

1881 ਵਿਚ ਬਰੋਦੀ ਵਿਚੋਂ ਤਿੰਨ ਤੋਂ ਹਜ਼ਾਰ ਤੱਕ ਰਫੂਜ਼ੀ ਯੋਰਪ ਵਲ ਲੰਘੇ। ਯੋਰਪ ਦੇ ਦਾਨੀ ਉਨ੍ਹਾਂ ਨੂੰ ਵਸਾਉਣ ਦੇ ਯਤਨ ਕਰਨ ਲੱਗੇ ਤਾਂ ਰੂਸੀ ਯਹੂਦੀਆਂ ਦੇ ਹੌਸਲੇ ਵਧ ਗਏ, ਅਗਲੇ ਸਾਲ ਉਨ੍ਹਾਂ ਦੀ ਗਿਣਤੀ ਦਸ ਹਜ਼ਾਰ ਹੋ ਗਈ, ਉਸ ਤੋਂ ਅਗਲੇ ਸਾਲ ਬਾਰਾਂ ਹਜ਼ਾਰ। ਦਾਨੀ ਹਮਦਰਦ ਬੇਚੈਨ ਹੋ ਗਏ, ਇਨੀ ਭਾਰੀ ਗਿਣਤੀ ਖਪਾਉਣ ਵਾਸਤੇ ਨਾ ਇਨੇ ਸਾਧਨ ਨਾ ਇੱਛਾ। ਪਰ ਕਿਵੇਂ ਰੋਕੀਏ, ਕਿਥੇ ਵਸਾਈਏ, ਇਹ ਵੱਡੀ ਮੁਸ਼ਕਲ ਸੀ। ਸਭ ਤੋਂ ਵਡਾ ਧਨੀ ਤੇ ਦਾਨੀ ਬਾਰੋਂ ਸੋਚਣ ਲੱਗਾ- ਜੇ ਇਕ ਲੱਖ ਰਫੂਜੀ ਆ ਜਾਣ ਤਾਂ ਕੀ ਕਰਾਂਗੇ? ਉਸ ਨੂੰ ਕੀ ਪਤਾ ਸੀ ਗਿਣਤੀ ਕਿਤੇ ਵਧੀਕ ਅਗੇ ਲੰਘ ਸਕਦੀ ਹੈ, ਅਮਰੀਕਾ ਵੀ ਜਜ਼ਬ ਨਹੀਂ ਕਰ ਸਕੇਗਾ। ਸੋਚਿਆ ਗਿਆ ਕਿ

ਅਮਰੀਕਾ ਵਸਾਉਣ ਵਾਸਤੇ ਦੂਰ ਦੇ ਸਫਰ ਲਈ ਪਰਿਵਾਰ ਦੇ ਕੇਵਲ ਜੁਆਨ, ਤਕੜੇ ਮੈਂਬਰ ਭੇਜੇ ਜਾਣ ਪਰ ਪਰਿਵਾਰਾਂ ਨਾਲੋਂ ਵਿਛੜਨ ਵਾਸਤੇ ਕੋਈ ਤਿਆਰ ਨਹੀਂ ਸੀ। ਅਜਿਹੇ ਅਭਾਗੇ ਵੀ ਸਨ ਜਿਨ੍ਹਾਂ ਦੇ ਪੈਸੇ ਟਿਕਟ ਵੇਚਣ ਦੇ ਨਾਮ ਤੇ ਠੱਗਾਂ ਨੇ ਹਥਿਆ ਪਏ ਸਨ। ਇਨ੍ਹਾਂ ਲੋਕਾਂ ਦੇ ਦਿਮਾਗ ਵਿਚ ਯੋਰਪ ਜਾਂ ਅਮਰੀਕਾ ਵਿਚ ਪਰਵਾਸ ਕਰਨਾ ਬੈਠਿਆ ਹੋਇਆ ਸੀ, ਇਜ਼ਰਾਈਲ ਬਾਰੇ ਚਿਤ ਚੇਤਾ ਨਹੀਂ ਸੀ।

ਇਜ਼ਰਾਈਲ ਵਿਚ ਨਾ ਬਿਜ਼ਨਸ ਹੋ ਸਕਦਾ ਸੀ ਨਾ ਉਦਯੋਗ, ਨਾ ਸੜਕਾਂ ਸਨ ਨਾ ਸੰਚਾਰ ਸਾਧਨ, ਜਿਹੜੇ ਉਥੇ ਪਰਵਾਸ ਕਰ ਗਏ ਸਨ ਉਹ ਦਾਨੀਆਂ ਦੇ ਰਹਿਮੋ-ਕਰਮ ਤੇ ਬੁਰਕੀ ਲੰਘਾ ਰਹੇ ਸਨ। ਕੇਵਲ ਖੇਤੀ ਇਕ ਕਿੱਤਾ ਸੀ ਪਰ ਜ਼ਮੀਨ ਖਰੀਦਣ ਲਈ ਪੈਸੇ? ਬਗੈਰ ਜ਼ਮੀਨ ਤੋਂ ਖੇਤੀ ਕਿਵੇਂ ਕਰਨ? ਮੰਨ ਲਉ ਦਾਨੀ ਸੱਜਣ ਜ਼ਮੀਨ ਖਰੀਦ ਕੇ ਦੇ ਦੇਣ, ਜਿਸ ਬੰਦੇ ਨੇ ਜੀਵਨ ਭਰ ਹਲ ਪੰਜਾਲੀ ਕਹੀ ਰੰਬੇ ਨੂੰ ਹੱਥ ਨਹੀਂ ਲਾਇਆ ਉਹ ਰਾਤੋ ਰਾਤ ਕਿਸਾਨ ਕਿਵੇਂ ਬਣ ਜਾਏ? ਪਰਵਾਸ ਵਾਲੇ ਦੇਸ ਦਾ ਜਲਵਾਯੂ ਕਿਵੇਂ ਰਾਸ ਆਏਗਾ? ਕੁਝ ਸਿਆਣੇ ਬੰਦਿਆਂ ਨੇ ਦੂਰ ਦੁਰਾਡੇ ਆਗਾਹ ਕੀਤਾ ਕਿ ਪਰਵਾਸ ਕਰਦੇ ਯਹੂਦੀਆਂ ਨੂੰ ਸੂਚਿਤ ਕਰੋ ਉਹ ਇਜ਼ਰਾਈਲ ਵਿਚ ਨਾ ਜਾਣ ਜਿਥੇ ਬਿਮਾਰੀ ਭੁਖਮਰੀ ਅਤੇ ਮੌਤ ਤੋਂ ਇਲਾਵਾ ਕੁਝ ਨਹੀਂ ਮਿਲਦਾ।

ਇਜ਼ਰਾਈਲ ਵਿਚ ਕੋਈ ਸਿਆਸੀ ਲੀਡਰਸ਼ਿਪ ਯਹੂਦੀਆਂ ਨੂੰ ਸੇਧ ਦੇਣ ਵਾਲੀ ਨਹੀਂ ਸੀ, ਅਜਿਹਾ ਕੋਈ ਪੁਜਾਰੀ ਵੀ ਨਹੀਂ ਸੀ ਜੋ ਅਗਵਾਈ ਕਰ ਸਕੇ, ਇਸ ਤਰ੍ਹਾਂ ਦਾ ਬਿਗਲ ਤਾਂ ਕਿਸੇ ਕੋਲ ਕੀ ਹੋਣਾ ਹੈ ਕਿ *ਇਥੇ ਆਓ ਤੇ ਵੱਸੋ* ਦਾ ਹੋਕਾ ਦਏ, ਅਜਿਹਾ ਸਾਧਨ ਵੀ ਨਹੀਂ ਸੀ ਕਿ ਆਉਣ ਵਾਲਿਆਂ ਨੂੰ ਆਉਣ ਤੋਂ ਰੋਕੇ, ਖਤਰਿਆਂ ਬਾਰੇ ਤਾੜਨਾ ਕਰੇ। ਇਉਂ ਸਮਝੋ ਕਿ ਕੁਦਰਤ ਇਨ੍ਹਾਂ ਕਾਫਲਿਆਂ ਨੂੰ ਖੁਦ ਬ ਖੁਦ ਆਪਣੀ ਚੋਣ ਰਾਹੀਂ ਇਧਰ ਧੱਕਣ ਲੱਗੀ। ਏਨੀ ਦੂਰ ਦੂਰ, ਏਨੀਆਂ ਵਖ ਵਖ ਜ਼ਬਾਨਾ ਵਿਚ ਸੁਨੇਹਾ ਕਿਸ ਬਿਧ ਭੇਜਿਆ ਜਾਵੇ, ਨਾ ਤਾਰ ਨਾ ਟੈਲੀਫੋਨ, ਨਾ ਅਖਬਾਰ, ਨਾ ਇਨ੍ਹਾਂ ਸਾਧਨਾਂ ਵਾਸਤੇ ਧਨ। ਜਿਥੇ ਤਕ ਜ਼ਬਾਨੀ ਕੋਈ ਸੁਨੇਹਾ ਪੁਜੇ ਪੁਚਾ ਦਿਉ ਬਾਕੀ ਰੱਬ ਰਾਖਾ। ਰੂਸ ਵਿਚੋਂ ਕਾਨੂੰਨਨ ਬਗੈਰ ਆਗਿਆ ਪਰਵਾਸ ਕਰਨ ਦੀ ਮਨਾਹੀ ਸੀ ਤੇ ਆਗਿਆ ਉਸਨੂੰ ਮਿਲਦੀ ਜਿਸ ਕੋਲ ਪਾਸਪੋਰਟ ਹੁੰਦਾ, ਉਸਨੂੰ ਵੀ ਮਿਲਦੀ ਕਿ ਨਾ, ਪਤਾ ਨਹੀਂ ਪਰ ਇਥੇ ਕਿਸ ਕੋਲ ਪਾਸਪੋਰਟ, ਕਿਸ ਕੋਲ ਆਗਿਆ? ਸਾਰਾ ਕੰਮ ਗ਼ੈਰ ਕਾਨੂੰਨੀ; ਜਿਸਦੀ ਸਜ਼ਾ ਕੈਦ ਹੁੰਦੀ। ਕੋਈ ਸੁਨੇਹਾ ਭੇਜਣਾ ਜਾ ਮੰਗਵਾਉਣਾ ਹੁੰਦਾ ਤਾਂ ਸੈਂਸਰ ਦੇ ਖਤਰੇ ਕਾਰਨ ਗੁਪਤ ਸੰਕੇਤਾਂ ਦੀ ਭਾਸ਼ਾ ਵਰਤੀ ਜਾਂਦੀ ਜਿਸ ਦੇ ਅਰਥ ਪਤਾ ਨਹੀਂ ਪੜ੍ਹਨ ਵਾਲਾ ਕੀ ਕੱਢ ਲਏ। ਬਿਨ ਸੱਦੇ ਬੁਲਾਵੇ ਦੇ, ਬਿਨਾ ਕਿਸੇ ਏਜੰਡੇ, ਵਿਚਾਰ ਵਟਾਂਦਰੇ, ਤਾਲਮੇਲ ਦੇ, ਬਿਨਾ ਜ਼ਿਮੇਵਾਰ ਬੰਦਿਆਂ ਦੀ ਰਾਇ ਲਏ, ਜਿਹੜੀ ਯਹੂਦੀਆਂ ਦੀ ਕੀੜੀਆਂ ਵਰਗੀ ਕਤਾਰ ਯੇਰੋਸ਼ਲਮ ਵਲ ਪੂਰਬੀ ਯੋਰਪ ਵਲੋਂ ਤੁਰ ਪਈ ਉਸ ਲਹਿਰ ਦਾ ਨਾਮ ਜ਼ਿਓਨਿਜ਼ਮ(Zionism) ਪੈ ਗਿਆ। ਜ਼ਿਓਨ(Zion) ਮਾਇਨੇ ਸੁਫਨਿਆਂ ਦਾ ਦੇਸ ਯਾਨੀ ਕਿ ਜੇਰੂਸ਼ਲਮ, ਪੰਜਾਬੀ ਵਿਚ ਆਖਣਾ ਹੋਵੇ ਤਾਂ ਭਗਤ ਰਵਿਦਾਸ ਜੀ ਦੀ ਬੋਲੀ ਵਿਚ ਬੇਗ਼ਮਪੁਰਾ ਕਹਾਂਗੇ। ਬੇਗ਼ਮਪੁਰੇ ਪੁਜਣ ਵਾਸਤੇ ਤੁਰੀ ਸੰਗਤੀ ਲਹਿਰ ਦਾ ਨਾਮ ਹੋਇਆ ਜ਼ਿਓਨਿਜ਼ਮ।

ਸ਼ਾਇਰ ਗੋਰਡਨ ਈਮਾਨਦਾਰ ਵੀ ਸੀ, ਬਹਾਦਰ ਵੀ, ਉਹ ਵੀ ਜਥੇਬੰਦਕ ਤਰੀਕੇ ਰਾਹੀਂ ਦਾਨੀਆਂ ਦੀ ਰਕਮ ਦਾ ਯਹੂਦੀਆਂ ਲਈ ਖੁਦ ਇਸਤੇਮਾਲ ਕਰਨੋ ਕਤਰਾਉਂਦਾ ਕਿਉਂਕਿ ਗ਼ੈਰਕਾਨੂੰਨੀ ਹੋਣ ਕਰਕੇ ਕੰਮ ਖਤਰੇ ਤੋਂ ਖਾਲੀ ਨਹੀਂ। ਇਸ ਮੌਕੇ ਕੁਝ ਯਹੂਦੀ ਅਖਬਾਰ ਅਤੇ ਰਿਸਾਲੇ ਕੰਮ ਆਏ ਜੋ ਯਹੂਦੀਆਂ ਤਕ ਸਹੀ ਤਸਵੀਰ ਪੁਚਾਉਣ ਵਿਚ ਸਹਾਈ ਹੋਏ। ਇਹ ਕੰਮ ਵੀ ਸੌਖਾ ਨਹੀਂ ਸੀ, ਸਰਕਾਰ ਦੀ ਆਲੋਚਨਾ ਕਰ ਦਿੱਤੀ ਤਾਂ ਅਖਬਾਰ ਬੰਦ। ਉਜੜਕੇ ਜਾਂਦੇ ਯਹੂਦੀਆਂ ਨੂੰ ਸਹੀ ਸਲਾਹ ਦੇਣੀ ਹੈ ਉਹ ਵੀ ਸਰਕਾਰ ਤੋਂ, ਸੈਂਸਰ ਤੋਂ ਬਚਕੇ। ਇਹ ਸਲਾਹ ਠੀਕ ਹੈ ਕਿ ਗਲਤ, ਮੰਨਣੀ ਹੈ ਕਿ ਨਹੀਂ, ਯਹੂਦੀ ਜਾਣਨ ਉਨ੍ਹਾਂ ਦਾ ਕੰਮ ਜਾਣੇ।

ਜੂਨ 1884 ਦੇ ਫਸਾਦਾਂ ਵਿਚ ਨੌ ਯਹੂਦੀ ਕਤਲ ਹੋਏ ਸਨ, ਯਹੂਦੀ ਅਖਬਾਰ ਵੋਸਖੋਦ ਨੇ ਲਿਖ ਦਿੱਤਾ ਕਿ ਸਰਕਾਰ ਯਹੂਦੀਆਂ ਨੂੰ ਬਾਕੀ ਰੂਸੀਆਂ ਦੇ ਬਰਾਬਰ ਨਾਗਰਿਕ ਨਹੀਂ ਮੰਨਦੀ, ਲਿਖਿਆ ਕਿ ਰੂਸੀ ਪ੍ਰੈਸ ਯਹੂਦੀਆਂ ਵਿਰੁੱਧ ਭੜਕਾਊ ਸਮੱਗਰੀ ਛਾਪ ਕੇ ਫਸਾਦੀ ਮਾਹੌਲ ਪੈਦਾ ਕਰ ਰਹੀ ਹੈ, ਸਰਕਾਰ ਕਿਉਂ ਨਹੀਂ ਰੋਕਦੀ। ਸੰਪਾਦਕ ਵਿਰੁੱਧ ਸੰਮਨ ਜਾਰੀ ਹੋ ਗਏ ਕਿ ਬਗੈਰ ਸਬੂਤਾਂ ਦੇ ਸਰਕਾਰ ਦੀ ਆਲੋਚਨਾ ਕੀਤੀ ਹੈ, ਕਿ ਝੂਠ ਸਹਾਰੇ ਪਰਜਾ ਦੇ ਇਕ ਹਿਸੇ(ਯਹੂਦੀਆਂ) ਨੂੰ ਸਰਕਾਰ ਵਿਰੁੱਧ ਭੜਕਾਉਣ ਦਾ ਯਤਨ ਕੀਤਾ ਹੈ। ਕੁਝ ਸਾਲਾਂ ਬਾਦ ਇਸ ਅਖਬਾਰ ਨੂੰ ਦੂਜੀ ਵਾਰ ਫਿਰ ਤਾੜਨਾ ਪੱਤਰ ਮਿਲਿਆ ਤੇ ਅਖਬਾਰ ਛੇ ਮਹੀਨਿਆਂ ਲਈ ਬੰਦ ਕਰ ਦਿੱਤਾ। ਇਹ ਗਲ ਨਹੀਂ ਕਿ ਸਰਕਾਰੇ ਦਰਬਾਰੇ ਰਸੂਖਵਾਨ ਧਨੀ ਯਹੂਦੀ ਨਹੀਂ ਸਨ, ਪਰ ਇਹ ਕਰਮਾਂ ਵਾਲੇ ਧਨਾਡ ਯਹੂਦੀ ਆਪਣੇ ਭਾਈਚਾਰੇ ਤੋਂ ਟੁੱਟ ਚੁੱਕੇ ਸਨ, ਰੂਸੀਆਂ ਤੋਂ ਵਧੀਆ ਰਸ਼ੀਅਨ ਬੋਲਦੇ, ਰੂਸੀਆਂ ਤੋ ਵਧੀਆ ਰੂਸੀ ਕੌਮੀ ਲਿਬਾਸ ਪਹਿਨਕੇ ਦਿਖਾਉਂਦੇ ਕਿ ਸਾਡਾ ਰੋਮ ਰੋਮ ਰੂਸੀ ਹੈ। ਯਹੂਦੀਆਂ ਨੂੰ ਇਜ਼ਰਾਈਲ ਵਿਚ ਵਸਾਉਣ ਦੀ ਥਾਂ ਉਨ੍ਹਾਂ ਦੀ ਨਜ਼ਰ ਰੇਲਵੇ ਟਰੈਕ ਵਿਛਾਉਣ ਦੇ ਠੇਕੇ ਲੈਣ ਵਿਚ ਹੁੰਦੀ।

ਪਰਵਾਸ ਕਰਦੇ ਯਹੂਦੀਆਂ ਨੂੰ ਸਟੇਟ ਨੇ ਰੋਕਿਆ ਕਿਉਂ ਨਹੀਂ, ਇਹ ਸਵਾਲ ਪੁਛਿਆ ਜਾ ਸਕਦਾ ਹੈ। ਸਰਕਾਰੀ ਪ੍ਰੈਸ ਵਿਚ ਅਜਿਹੇ ਬਿਆਨ ਛਪਦੇ ਹੁੰਦੇ- ਯਹੂਦੀਆਂ ਦਾ ਕੀ ਕੀਤਾ ਜਾਵੇ? ਉਨ੍ਹਾਂ ਨੂੰ ਕੁੱਟੀਏ ਮਾਰੀਏ ਕਿ ਰਹਿਮ ਕਰੀਏ? ਆਮ ਉਤਰ ਹੁੰਦਾ- ਰੂਸ ਦੇ ਦੂਰ ਦੁਰਾਡੇ ਉਜਾੜ ਇਲਾਕਿਆਂ ਵੱਲ ਧੱਕ ਦਿਉ ਜਾਂ ਦੇਸ ਨਿਕਾਲਾ ਦਿਉ। ਦੰਗਾਪੀੜਤ ਯਹੂਦੀਆਂ ਦਾ ਕੇਸ ਅਦਾਲਤ ਵਿਚ ਇਨਸਾਫ ਲਈ ਚਲ ਰਿਹਾ ਸੀ ਤਾਂ ਸਰਕਾਰੀ ਵਕੀਲ, ਜਿਸ ਨੇ ਉਨ੍ਹਾਂ ਦੀ ਹਮਾਇਤ ਵਿਚ ਸਬੂਤ ਦੇਣੇ ਸਨ ਨੇ ਕਿਹਾ- ਤੁਸੀਂ ਦੇਸ ਛੱਡ ਕਿਉਂ ਨੀਂ ਜਾਂਦੇ? ਪੱਛਮੀ ਸਰਹੱਦ ਖੁਲ੍ਹੀ ਹੈ, ਭਲਾ ਚਾਹੁੰਦੇ ਹੋ ਤਾਂ ਨਿਕਲ ਜਾਓ। ਇਹੀ ਸ਼ਬਦ ਗ੍ਰਹਿ ਮੰਤਰੀ ਕਾਉਂਟ ਇਗਨੇਤੀਵ ਨੇ 1882 ਜਨਵਰੀ ਵਿਚ ਕਹੇ ਸਨ- ਪੱਛਮ ਵਲ ਨਿਕਲਣ ਦੀ ਸਹੂਲਤ ਦਾ ਯਹੂਦੀ ਪੂਰਾ ਲਾਭ ਉਠਾ ਰਹੇ ਹਨ, ਉਨ੍ਹਾਂ ਨੂੰ ਕੋਈ ਨਹੀਂ ਰੋਕਦਾ। ਇਕ ਯਹੂਦੀ ਵਫਦ ਰੂਸ ਵਿਚੋਂ ਬਾਹਰ ਪਰਵਾਸ ਕਰਨ ਦੀ ਆਗਿਆ ਮੰਗਣ ਗਿਆ ਤਾਂ ਇਸ ਮੰਤਰੀ ਨੇ ਇਹੋ ਲਫਜ਼ ਉਨ੍ਹਾਂ ਅਗੇ ਦੁਹਰਾਏ। ਇਕ ਮੁਸ਼ਕਲ ਹੱਲ ਹੋਣੀ ਅਜੇ ਬਾਕੀ ਸੀ- ਨਿਕੇ ਮੋਟੇ ਦੁਕਾਨਦਾਰ, ਰੇਹੜੀ ਫੜ੍ਹੀ ਲਾਉਣ ਵਾਲੇ, ਨੌਕਰ ਚਾਕਰ, ਕੁਲੀ ਆਦਿਕ ਦਾ ਕੰਮ ਕਰਨ ਵਾਲੇ ਯਹੂਦੀਆਂ ਨੂੰ ਖੇਤੀ ਕਰਨੀ, ਖਾਣਾ ਵਿਚ ਕੰਮ ਕਰਨਾ ਮਸ਼ੀਨਾ ਚਲਾਉਣੀਆਂ ਕਿਵੇਂ ਸਿਖਾਈਏ, ਕੌਣ ਸਿਖਾਏ?

ਪੁਰਾਣੇ ਲੋਕ ਹੱਤਕ, ਹਿੰਸਾ ਬਰਦਾਸ਼ਤ ਕਰੀ ਦੜ ਵਟੀ ਰਖਦੇ, ਨਵੇਂ, ਵਿਸ਼ਵ-ਵਿਦਿਆਲਿਆਂ ਦੇ ਯਹੂਦੀ ਜੁਆਨ ਸਵਾਲ ਕਰਦੇ- ਸਾਡੇ ਨਾਲ ਪਸ਼ੂਆਂ ਤੋਂ ਬਦਤਰ ਸਲੂਕ ਹੋ ਰਿਹੈ, ਸਾਨੂੰ ਕੋਈ ਖਈ ਰੋਗ ਲੱਗ ਗਿਆ ਹੈ ਜਿਸ ਤੋਂ ਯਹੂਦੀ ਮੁਕਤ ਹੋਣੇ ਜਰੂਰੀ ਹਨ। ਦੋ ਰਸਤੇ ਨੇ- ਬਰਾਬਰੀ ਜਾਂ ਪਰਵਾਸ। ਬਰਾਬਰੀ ਦਾ ਹੱਕ ਮਿਲਣਾ ਦਰਕਿਨਾਰ, ਮਾੜੇ ਮੋਟੇ ਰਹਿੰਦੇ ਖੂੰਹਦੇ ਹੱਕ ਖੋਹੇ ਜਾ ਰਹੇ ਸਨ, ਸੋ ਯਕੀਨਨ ਪਰਵਾਸ।

ਵਿਦਿਆਰਥੀਆਂ ਦੇ ਕਹਿਣ ਤੇ ਡਾਕਟਰਾਂ, ਇੰਜਨੀਅਰਾਂ ਨੇ ਪੁਜਾਰੀਆਂ ਅਗੇ ਬੇਨਤੀ ਕੀਤੀ, ਰੂਸੀ ਸਰਕਾਰ ਤੋਂ ਦਰਖਾਸਤ ਮਨਜ਼ੂਰ ਕਰਵਾਉ ਕਿ ਇਕ ਚੁਣੀ ਹੋਈ ਸਭਾ ਯਹੂਦੀਆਂ ਦੀ ਸਹਾਇਤਾ ਵਾਸਤੇ ਦਾਨ ਇਕੱਠਾ ਕਰੇਗੀ ਤੇ ਵੰਡੇਗੀ। ਪੁਜਾਰੀਆਂ ਨੇ ਇਨਕਾਰ ਕਰ ਦਿੱਤਾ। ਵਿਦਿਆਰਥੀਆਂ ਨੇ ਕਿਹਾ- ਅਸੀਂ ਪੁਜਾਰੀਆਂ ਦਾ ਬਾਈਕਾਟ ਕਰ ਦਿਆਂਗੇ। ਜੁਆਨਾ ਦੇ ਉਦਮ ਸਦਕਾ ਕਰੇਤਨੀ ਹਾਲ ਵਿਚ ਗੁਪਤ ਮੀਟਿੰਗ ਦਾ ਸੱਦਾ ਦਿੱਤਾ ਗਿਆ, ਏਨੀ ਵਡੀ ਗਿਣਤੀ ਵਿਚ ਲੋਕ ਆਏ ਕਿ ਬਹਿਣ ਖਲੋਣ ਨੂੰ ਥਾਂ ਨਾ ਮਿਲੀ, ਵਡੇ ਛੋਟੇ, ਮੁੰਡੇ ਕੁੜੀਆਂ ਸਭ। ਬੁਲਾਰਿਆਂ ਦੇ ਗਲੇ ਵਧੀਕ ਬੋਲਣ ਅਤੇ ਤੰਬਾਕੂ ਪੀਣ ਕਾਰਨ ਬੈਠੇ ਹੋਏ ਸਨ। ਰੂਸ ਤੋਂ ਰਿਆਇਤਾਂ ਮੰਗਣ ਬਾਰੇ ਗੱਲ ਨਹੀਂ ਹੋਈ। ਮਸਲਾ ਸਿਰਫ ਏਨਾ ਵਿਚਾਰਨਯੋਗ ਸੀ ਕਿ ਉਜੜਨਾ ਹੈ ਪਰ ਜਾਈਏ ਕਿਥੇ? ਇਹੋ ਜਿਹੀ ਗੱਲ ਵੀ ਨਹੀਂ

ਹੋਈ ਕਿ ਕੋਈ ਆਪਣਾ ਨਵਾਂ ਦੇਸ ਵਸਾਉਣਾ ਹੈ। ਤਕਰੀਬਨ ਸਰਬਸੰਮਤੀ ਸੀ ਕਿ ਇਜ਼ਰਾਈਲ ਚੱਲੀਏ।

ਇਸ ਪਿਛੋਂ ਸੰਤ ਪੀਤਰਸਬਰਗ ਵਿਚ 80 ਵਿਦਿਆਰਥੀਆਂ ਨੇ ਮੀਟਿੰਗ ਕਰਕੇ ਸਭਾ ਬਣਾ ਲਈ ਜਿਸਦਾ ਨਾਮ ਰੱਖਿਆ ਅਹਿਵਤ ਜ਼ੀਓਨ(ਜ਼ਿਓਨ ਦੇ ਪ੍ਰੇਮੀ); ਚੇਤਨ ਹੋਕੇ ਸਭ ਨੇ ਰੂਸੀ ਦੀ ਥਾਂ ਯਿਦਿਸ਼ ਵਿਚ ਭਾਸ਼ਣ ਕੀਤੇ ਤੇ ਫੈਸਲਾ ਕੀਤਾ ਇਜ਼ਰਾਈਲ ਵਿਚ ਵੱਸਾਂਗੇ। ਆਪਣਾ ਇਕ ਪਛਾਣ ਚਿੰਨ੍ਹ (Emblum) ਘੜ ਲਿਆਂਦਾ- ਛੇ ਪੱਤੀਆਂ ਵਾਲਾ ਗੁਲਾਬ ਜਿਸ ਉਪਰ ਕਢਾਈ ਕਰਕੇ Zion ਲਫਜ਼ ਉਕਰਿਆ ਹੋਇਆ ਸੀ। ਗੁਲਾਬ ਦਾਊਦ ਦੇ ਸਿਤਾਰੇ ਦਾ ਚਿੰਨ੍ਹ ਸੀ। ਇਸ ਪਲ ਜ਼ਿਓਨਿਜ਼ਮ ਲਹਿਰ ਚੱਲ ਪਈ। ਫੈਸਲਾ ਹੋਇਆ ਕਿ ਵਡੀ ਪੱਧਰ ਤੇ ਪਰਵਾਸ ਕਰੀਏ ਤਾਂ ਕਿ ਦੁਨੀਆਂ ਵਿਚ ਹਿਲਜੁਲ ਹੋਵੇ। ਜੁਆਨਾ ਨੇ ਅਸਰ ਰਸੂਖ ਵਾਲੇ ਧਨੀ ਯਹੂਦੀਆਂ ਨਾਲ ਇਸ ਬਾਰੇ ਗੱਲ ਕੀਤੀ, ਹਰੇਕ ਚੁਪ ਕਰ ਜਾਂਦਾ, ਟਾਲ ਦਿੰਦਾ। ਕੁਝ ਅਖਬਾਰ-ਨਵੀਸਾਂ ਅਤੇ ਸਾਹਿਤਕਾਰਾਂ ਨੇ ਰਤਾ ਕੁ ਦਿਲਚਸਪੀ ਦਿਖਾਈ। ਦਾਊਦ ਗੋਰਡਨ ਨੇ ਕੁਝ ਚੰਗੇ ਲਫਜ਼ ਕਹੇ। ਮਾਰਚ 1882 ਵਿਚ ਇਕ ਸੈਕੰਡਰੀ ਸਕੂਲ ਮਾਸਕੋ ਦੇ ਵਿਦਿਆਰਥੀ ਨੇ ਆਪਣੀ ਡਾਇਰੀ ਵਿਚ ਲਿਖਿਆ- ਇਜ਼ਰਾਈਲ ਵਿਚ ਇਕ ਦਿਨ ਸਾਡੀ ਸਰਕਾਰ ਬਣੇਗੀ। ਵਿਦਿਆਰਥੀ ਦਾ ਨਾਮ ਸੀ ਹੇਮ ਹਿਸੀਂਨ।

ਪਰ ਉਥੇ ਇਕ ਫਲਸਤੀਨ ਦਾ ਸੁਲਤਾਨ ਹੈ, ਉਹ ਆਗਿਆ ਦੇ ਦਏਗਾ? ਮੰਨ ਲਉ ਹਾਂ ਕਰ ਦਏ, ਜ਼ਮੀਨਾ ਕਿਵੇਂ ਖਰੀਦਾਂਗੇ? ਸੁਣਿਐ ਕਦੀ ਇਜ਼ਰਾਈਲ ਬੜਾ ਉਪਜਾਊ ਹੁੰਦਾ ਸੀ, ਹੁਣ ਤਾਂ ਉਥੇ ਮਾਰੂਥਲ ਹੈ ਜਾਂ ਖੁਸ਼ਕ ਪਹਾੜੀਆਂ। ਉਥੇ ਕਰਾਂਗੇ ਕੀ? ਤਾਂ ਫਿਰ ਅਮਰੀਕਾ ਕਿਵੇਂ ਰਹੇ? ਪਤਾ ਲਗੈ ਅਮਰੀਕਾ ਵਸੋਂ ਵਾਸਤੇ ਮਨਜ਼ੂਰੀ ਦੇ ਦਿੰਦੈ। ਇਕ ਦਿਨ ਖਬਰ ਪੜ੍ਹੀ ਕਿ ਅਮਰੀਕਾ ਨੇ ਚੀਨੀਆਂ ਨੂੰ ਦੇਸ ਵਿਚ ਦਾਖਲ ਹੋਣੋ ਇਨਕਾਰ ਕਰ ਦਿੱਤਾ, ਇਹੀ ਹਾਲ ਯਹੂਦੀਆਂ ਦਾ ਹੋਵੇਗਾ। ਫਲਸਰੂਪ ਬਹੁਤ ਥੋੜੇ ਯਹੂਦੀ ਅਮਰੀਕਾ ਗਏ, ਇਹ ਲਹਿਰ ਨਾ ਬਣ ਸਕੀ।

ਮੀਟਿੰਗਾਂ ਵਿਚ ਜੁਆਨ ਅਕਸਰ ਵਿਚਾਰਦੇ- ਕੀ ਯਹੂਦੀ ਪਰਵਾਸ ਰੁਜ਼ਗਾਰ ਹਾਸਲ ਕਰਨ ਵਾਸਤੇ ਆਮ ਸਫਰ ਹੈ ਜਾਂ ਇਸ ਵਿਚ ਕੁਝ ਵਿਸ਼ੇਸ਼ਤਾ ਹੈ? ਉਤਰ ਮਿਲਦਾ- ਇਹ ਉਜਾੜਾ ਆਮ ਨਹੀਂ। ਅਸੀਂ ਦੁਨੀਆਂ ਵਿਚ ਇਕੱਲੇ ਹਾਂ, ਸਾਡਾ ਕੋਈ ਹਮਦਰਦ ਨਹੀਂ, ਸਾਡਾ ਕੋਈ ਦੇਸ ਨਹੀਂ। ਅਮਰੀਕਾ ਜਾਂ ਪੋਲੈਂਡ ਸਾਡੇ ਦੇਸ ਨਾ ਹਨ ਨਾ ਬਣਨਗੇ, ਜੇ ਬਣੇਗਾ ਤਾਂ ਇਜ਼ਰਾਈਲ। ਇਸ ਵਕਤ ਦੋ ਕੰਮ ਪਹਿਲ ਦੇ ਆਧਾਰ ਤੇ ਕਰਨੇ ਪੈਣਗੇ- ਇਕ, ਸਾਨੂੰ ਚੰਗੇ ਯਹੂਦੀ ਬਣਨਾ ਪਵੇਗਾ, ਦੂਜਾ ਸਾਨੂੰ ਮਿਹਨਤੀ ਕਿਸਾਨ ਹੋਣਾ ਪਵੇਗਾ। ਪੁਰਾਣੀ ਬਾਈਬਲ ਦੇ ਉਜਾੜਾ(Exous : 14:15) ਅਧਿਆਇ ਵਿਚੋਂ ਇਹ ਪੰਕਤੀ ਉਨ੍ਹਾਂ ਨੇ ਮੈਨੀਫੈਸਟੋ ਬਣਾ ਲਈ :

> ਤਦ ਈਸ਼ਵਰ ਨੇ ਮੂਸਾ ਨਬੀ ਨੂੰ ਕਿਹਾ- ਇਜ਼ਰਾਈਲ ਦੇ ਬੱਚਿਆ ਨੂੰ ਆਖ ਕਿ ਅਗਾਂਹ ਕਦਮ ਵਧਾਉਣ।

ਜੁਆਨਾ ਨੇ ਵਡੇਰਿਆਂ ਨੂੰ ਪ੍ਰੇਰਿਆ, ਕੁਝ ਕੁ ਨੇ ਤੁਰਨ ਵਾਸਤੇ ਹਾਮੀ ਵੀ ਭਰੀ ਪਰ ਘੱਟ। ਜੁਆਨਾ ਨੇ ਇਕ ਦੂਜੇ ਨੂੰ ਕਿਹਾ- ਇਨੀ ਜ਼ਿੱਲਤ ਝੱਲਣ ਤੋਂ ਬਾਦ ਵੀ ਦਲੀਲਾਂ ਨਾਲ ਸਮਝਾਈਏ ਕਿ ਚੱਲੋ? ਜਿਹੜਾ ਤੁਰਦੈ ਤੁਰੇ ਨਹੀਂ ਤਾਂ ਨਾ ਸਹੀ। ਆਖਰ ਕਿਸੇ ਨਾ ਕਿਸੇ ਨੂੰ ਤਾਂ ਅਗੇ ਲੱਗਣਾ ਪਵੇਗਾ, ਕੋਈ ਤਾਂ ਖਤਰਾ ਉਠਾਏਗਾ। ਅਸੀਂ ਅਗੇ ਨਾ ਲੱਗੇ ਕੌਣ ਤੁਰੇਗਾ? ਪਿਛੇ ਮੁੜ ਕੇ ਦੇਖੋ ਨਾ ਕਿ ਕੋਈ ਆਉਂਦੈ ਕਿ ਨਹੀਂ, ਬਸ ਤੁਰਦੇ ਜਾਓ।

ਵਡੇਰਿਆਂ ਨੇ ਇਨ੍ਹਾਂ ਜੁਆਨਾ ਬਾਰੇ ਦੋ ਵਾਕ ਕਹੇ : ਆਪਣੀ ਗੱਲ ਤੋਂ ਇਲਾਵਾ ਹੋਰ ਕਿਸੇ ਦੀ ਗੱਲ ਨਹੀਂ ਸੁਣਦੇ। ਇਹ ਜੁਆਨ ਸਿਰੇ ਦੇ ਨਿਰਾਸ਼ਾਵਾਦੀ ਤੇ ਸਿਰੇ ਤੇ ਆਸ਼ਾਵਾਦੀ ਹਨ। ਰੂਸ ਵਿਚ ਹਨੇਰਾ ਤੇ ਇਜ਼ਰਾਈਲ ਵਿਚ ਚਾਨਣ ਤੋਂ ਸਿਵਾ ਇਨ੍ਹਾਂ ਨੂੰ ਕੁਝ ਨਹੀਂ ਦਿਸਦਾ।

ਇਸ ਜਥੇ ਦੀ ਜੁਆਨੀ ਧਰਮ ਤੋਂ ਪ੍ਰਭਾਵਿਤ ਸੀ, ਸਿਆਸਤ ਨਹੀਂ ਆਉਂਦੀ ਸੀ।ਇਨ੍ਹਾਂ ਜੁਆਨਾ ਨੇ ਕਿਹਾ- ਯੂਰਪ ਵਿਚ ਵਸਣ ਦਾ ਮਤਲਬ ਹੈ ਅਨੰਤਕਾਲ ਤੱਕ ਹੱਤਕ ਤੇ ਜ਼ੁਲਮ ਬਰਦਾਸ਼ਤ ਕਰੀ ਜਾਣਾ ਜਾਂ ਫਿਰ ਬਤੌਰ ਯਹੂਦੀ ਨਸਲ ਖਤਮ ਹੋ ਜਾਣਾ। ਬਚਣ ਦਾ ਇਕੋ ਇਕ ਤਰੀਕਾ ਹੈ- ਕੋਈ ਅਜਿਹਾ ਧਰਤੀ ਦਾ ਟੁਕੜਾ ਹੋਵੇ ਜਿਥੇ ਆਪਣੀ ਆਬਾਦੀ ਹੋਵੇ, ਜਿਸ ਥਾਂ ਨਾਲ ਖ਼ੂਨ ਦੀ ਸਾਂਝ ਹੋਵੇ,

ਜਿਥੇ ਔਖ ਦੇ ਦਿਨ ਸੁਖ ਮਨਾਕੇ ਕੱਟ ਸਕੀਏ, ਇਜ਼ਰਾਈਲ ਤੋਂ ਬਗੈਰ ਅਜਿਹੀ ਥਾਂ ਹੋਰ ਕੋਈ ਨਹੀਂ। ਔਕੜਾਂ ਤੇ ਥੁੜ੍ਹਾਂ ਨਾਲ ਪੀੜਤ ਜੀਵਨ ਹੋਵੇਗਾ, ਇਸ ਵਾਸਤੇ ਪਹਿਲੋਂ ਤਿਆਰ ਰਹੀਏ। ਸਾਡੇ ਇਲਾਵਾ ਇਹ ਉੱਦਮ ਹੋਰ ਕੌਣ ਕਰੇਗਾ ਫਿਰ? ਕੌਣ ਹੈ ਜਿਹੜਾ ਇਸੇ ਵਕਤ ਤਿਆਰ ਹੈ? ਦਸਖਤਾਂ ਵਾਸਤੇ ਰਜਿਸਟਰ ਅਗੇ ਕੀਤਾ ਗਿਆ। ਕੇਵਲ 14 ਜੁਆਨਾ ਨੇ ਦਸਖਤ ਕਰਕੇ ਸਿਰਨਾਵਾਂ ਲਿਖ ਦਿੱਤਾ। ਪਰਵਾਸ ਕਰਨ ਵਾਲੀ ਟੀਮ ਦਾ ਨਾਮ ਰਖਿਆ ਬਿਲੁਇਮ। ਬਿਲੁਇਮ ਲਫਜ਼ ਬਾਈਬਲ ਦੇ ਵਾਕ ਦਾ ਸੰਖੇਪ ਕੀਤਾ ਸੰਕੇਤ ਹੈ, ਪੂਰਾ ਵਾਕ ਹੈ- ਯਕੂਬ ਦੇ ਪਰਿਵਾਰ ਪਿਛੇ, ਰੱਬ ਦੀ ਰੌਸ਼ਨੀ ਪਿਛੇ ਤੁਰਿਆ ਆ।-ਈਸਾਈਆਹ 2:5

ਫੈਸਲਾ ਹੋਇਆ ਕਿ ਛੇ ਮਹੀਨਿਆਂ ਦੇ ਅੰਦਰ ਅੰਦਰ ਕਾਰਵਾਂ ਤੁਰ ਪਏਗਾ, ਜਿਹੜੇ ਬੰਦੇ ਨਹੀਂ ਜਾ ਸਕਦੇ ਨਾ ਜਾਣ, ਅਸੀਂ ਜਿਹੜੇ ਜਾਣ ਲਈ ਤਿਆਰ ਹਾਂ, ਸਾਨੂੰ ਪੈਸੇ ਦੀ ਸਹਾਇਤਾ ਦੇਣ। ਇਮਤਿਹਾਨ ਦੇਕੇ ਇਹ ਗਰੁੱਪ ਆਪਣੀ ਸਕੀਮ ਦਾ ਪਰਚਾਰ ਕਰਨ ਲੱਗਾ। ਇਨ੍ਹਾਂ ਦਾ ਖਿਆਲ ਸੀ ਤਿੰਨ ਹਜ਼ਾਰ ਮੈਂਬਰ ਹੋ ਜਾਣਗੇ ਪਰ ਪੰਜ ਮੈਂਬਰ ਹੋਏ। ਇਹ ਵੀ ਹਮਦਰਦ ਸਨ, ਨਾਲ ਜਾਣ ਵਾਲੇ ਨਹੀਂ ਪਰ ਕੁਝ ਸੌ ਰੂਬਲਾਂ ਤੋਂ ਵਧੀਕ ਪੈਸੇ ਵੀ ਇੱਕਠੇ ਨਾ ਹੋਏ। ਧਨੀ ਲੋਕਾਂ ਦੀਆਂ ਮਿੰਨਤਾਂ ਵੀ ਕੀਤੀਆਂ, ਧਮਕੀਆਂ ਵੀ ਦਿੱਤੀਆਂ, ਕੋਈ ਅਸਰ ਨਹੀਂ।

ਆਖਰ ਵਡੀਆਂ ਆਸਾਂ ਉਮੀਦਾਂ ਛੱਡ ਕੇ ਇਨ੍ਹਾਂ ਨੇ ਫੈਸਲਾ ਕੀਤਾ ਕਿ ਖੇਤਾਂ ਵਿਚ ਮਜ਼ਦੂਰੀ ਕਰਨ ਚਲ ਪੈਂਦੇ ਹਾਂ। ਦੁਖ ਇਸ ਗੱਲ ਦਾ ਕਿ ਜਿਨ੍ਹਾਂ ਅਮੀਰ ਯਹੂਦੀਆਂ ਨੂੰ ਨਫਰਤ ਕਰਦੇ ਹਾਂ, ਉਨ੍ਹਾਂ ਦੇ ਦਿੱਤੇ ਦਾਨ ਨਾਲ ਗੁਜ਼ਾਰਾ ਕਰਨਾ ਪਵੇਗਾ। ਚਲੋ ਤਾਂ ਕੀ, ਸਭ ਭਾਣੇ ਵਿਚ ਹੈ। ਕੁਸਤੁਨਤੁਨੀਆਂ ਪੁੱਜ ਗਏ। ਉਥੋਂ ਦੀ ਨਾ ਬੋਲੀ ਆਉਂਦੀ ਸੀ ਨਾ ਕਿਸੇ ਨੂੰ ਜਾਣਦੇ ਸਨ, ਥੋੜੇ ਕੁ ਪੈਸੇ ਸਨ, ਸੋ ਮੁਕ ਗਏ। ਹੁਣ? ਸੋਚ ਕੇ ਆਏ ਨੇ ਸੁਲਤਾਨ ਨਾਲ ਗੱਲ ਕਰਾਂਗੇ, ਇਹ ਤਾਂ ਢਾਬੇ ਵਾਲੇ ਨਾਲ ਗੱਲ ਕਰਨ ਦੇ ਯੋਗ ਨਹੀਂ। ਪਤਾ ਨਾ ਲੱਗੇ ਕੀ ਕਰੀਏ। ਇਹ ਕੁਲ 16 ਜਣੇ ਸਨ, ਪੰਦਰਾਂ ਮੁੰਡੇ ਇਕ ਕੁੜੀ।

ਫੈਸਲਾ ਹੋਇਆ ਕਿ ਦੋ ਮੁੰਡੇ ਕੁਸਤੁਨਤੁਨੀਆਂ ਰਹਿਣ ਤੇ ਮੌਕਾ ਮਿਲਣ ਤੇ ਤੁਰਕ ਸੁਲਤਾਨ ਨਾਲ ਗੱਲ ਕਰਨ, ਬਾਕੀ ਦੇ ਚੌਦਾਂ ਇਜ਼ਰਾਈਲ ਜਾਣ। ਵਾਪਸ ਪਰਤਣ ਦਾ ਖਿਆਲ ਆਇਆ ਤਾ ਕਿਹਾ- ਜੇ ਆਪਾਂ ਹੀ ਮੁੜ ਗਏ ਫਿਰ ਕੌਣ ਇੱਧਰ ਮੂੰਹ ਕਰੇਗਾ? ਜੋ ਹੋਇਗਾ ਦੇਖੀ ਜਾਏਗੀ, ਪਿਛੇ ਨਹੀਂ ਮੁੜਨਾ। ਬੰਦਰਗਾਹ ਤੇ ਕੁਲੀ ਲਗ ਜਾਵਾਂਗੇ। ਰਸਤੇ ਵਿਚ ਉਨ੍ਹਾਂ ਨੂੰ ਸਾਈਪਰਸ ਵਿਖੇ ਦੱਸਿਆ ਵੀ ਗਿਆ ਕਿ ਹੋ ਸਕਦੈ ਤੁਹਾਨੂੰ ਜਹਾਜ਼ ਵਿਚੋਂ ਉਤਰਨ ਹੀ ਨਾ ਦੇਣ। ਪਰਵਾਹ ਨਾ ਕੀਤੀ। 30 ਜੂਨ 1882 ਨੂੰ ਤੁਰੇ ਤੇ ਹਫਤੇ ਬਾਦ ਜਾਫਾ ਦੀ ਧਰਤੀ ਉਪਰ ਜਾ ਉਤਰੇ, ਕੁਝ ਮੁਸ਼ਕਲ ਆਈ ਸੀ, ਹੱਲ ਕਰ ਲਈ।

ਇਕ ਫਾਰਮ ਵਿਚ ਇਕ ਫਰਾਂਕ ਰੋਜ਼ ਤੇ ਦਿਹਾੜੀ ਕਰਨ ਲਗੇ, ਇਨੀ ਘੱਟ ਰਕਮ ਕਿ ਕੇਵਲ ਦੋ ਵਕਤ ਦੀ ਰੋਟੀ ਨਸੀਬ ਹੁੰਦੀ, ਕੰਮ ਹੱਡ ਭੰਨਵਾਂ। ਗਰਮੀ ਏਨੀ, ਰੂਸ ਵਿਚ ਦੇਖੀ ਹੀ ਨਹੀਂ ਸੀ। ਤਰਸ ਖਾ ਕੇ ਕਦੀ ਕਦਾਈਂ ਕੋਈ ਦਾਨੀ ਕੁਝ ਪੈਸੇ ਦੇ ਜਾਂਦਾ। ਸਿਆਣੇ ਬੰਦਿਆਂ ਨੂੰ ਇਹ ਜਥਾ ਪਾਗਲਾਂ ਦੀ ਟੋਲੀ ਲਗਦੀ ਜਿਨ੍ਹਾਂ ਨੂੰ ਧਰਮ ਦਾ ਵੀ ਪਤਾ ਨਹੀਂ ਸੀ। ਸਾਲ 1884 ਤੱਕ ਕੁੱਲ 60 ਜੁਆਨ ਇਸੇ ਤਰ੍ਹਾਂ ਦੇ ਸੁਫਨਸਾਜ਼ ਪੁਜੇ ਪਰ ਦੁਸ਼ਵਾਰੀਆਂ ਦੇਖ ਕੇ ਵਾਪਸ ਦੌੜ ਗਏ। ਦਸੰਬਰ 1884 ਤੱਕ ਕੇਵਲ 20 ਯੋਧੇ ਬਾਕੀ ਰਹੇ। ਆਖਰ ਸਿਆਣਿਆਂ ਨੇ ਦੇਖਿਆ ਕਿ ਮੁੰਡੇ ਸਿਰੜੀ ਹਨ, ਜਾਫਾ ਤੋਂ 25 ਕਿਲੋ ਮੀਟਰ ਦੂਰ ਕਤਰ ਵਿਚ ਵਾਹੀਯੋਗ ਜ਼ਮੀਨ ਦਾ ਟੋਟਾ ਖਰੀਦ ਦੇ ਲੈ ਦਿੱਤਾ। ਇਨ੍ਹਾਂ ਕੋਲ ਕੋਈ ਖੇਤੀ ਦਾ ਸੰਦ ਨਹੀਂ, ਹਲ ਵਾਹੁਣ, ਦੁੱਧ ਚੋਣ ਲਈ ਪਸ਼ੂ ਨਹੀਂ, ਰਹਿਣ ਲਈ ਛੱਤ ਨਹੀਂ, ਜਦੋਂ ਜ਼ਮੀਨ ਦੀ ਮਾਲਕੀ ਮਿਲੀ ਉਦੋਂ ਬਿਜਾਈ ਕਰਨ ਦੀ ਰੁੱਤ ਲੰਘ ਚੁਕੀ ਸੀ। ਰਹਿਣ ਵਾਸਤੇ ਇਕ ਢਾਰਾ ਛੱਤ ਲਿਆ। ਇਸ ਖੇਤ ਵਿਚੋਂ ਕਦੀ ਚੱਜ ਨਾਲ ਉਪਜ ਨਹੀਂ ਹੋਈ, ਇਹ ਇਕ ਲਹਿਰ, ਇਕ ਦੇਸ ਦਾ ਇਤਿਹਾਸਕ ਨੁਕਤਾ ਜਰੂਰ ਬਣਿਆ। ਇਸ ਦੇ ਮੋਢੀ ਮੈਂਬਰ ਇਸ

ਗੱਲੋਂ ਨਿਰਾਸ ਨਹੀਂ ਹੋਏ ਕਿ ਉਹ ਸਫਲ ਨਹੀਂ ਹੋਏ ਪਰ ਜਾਣਦੇ ਸਨ ਕਿ ਉਹ ਈਮਾਨਦਾਰ ਰਹੇ, ਇਸ ਗਲ ਦਾ ਫ਼ਖ਼ਰ ਸੀ ਕਿ ਖਤਰੇ ਸਹੇੜ ਕੇ ਜਾਨ ਤਲੀ ਤੇ ਰੱਖ ਕੇ ਪੁਰਖਿਆਂ ਦੇ ਦੇਸ ਹਾਜ਼ਰੀ ਭਰਨ ਗਏ। ਗੋਰਡਨ ਕਿਹਾ ਕਰਦਾ ਸੀ- ਰੂਸੋਂ ਸਤਾਇਆ ਬੰਦਾ ਅਮਰੀਕਾ ਪੁਜ ਕੇ ਸ਼ਰਣ ਲਏ ਹੋਰ ਗੱਲ ਹੈ, ਇਹ ਜਿਹੜੀ ਟੁਕੜੀ ਪਹਿਲੀ ਵਾਰ ਇਜ਼ਰਾਈਲ ਪੁੱਜੀ, ਨਾ ਰੂਸ ਵਿਚੋਂ ਇਨ੍ਹਾਂ ਨੂੰ ਕੋਈ ਵਿਦਾਇਗੀ ਦੇਣ ਗਿਆ, ਨਾ ਇਜ਼ਰਾਈਲ ਵਿਚ ਇਨ੍ਹਾਂ ਦਾ ਕੋਈ ਉਡੀਕਵਾਨ ਸੀ। ਇਕ ਦੇਸ ਸਥਾਪਤ ਕਰਨ ਵਾਸਤੇ ਓਟੋਮਾਨ ਸੁਲਤਾਨ ਨਾਲ ਗਲ ਕਰਨ ਗਏ ਸਨ ਤੇ ਕੁਲੀ ਦਾ ਧੰਦਾ ਕਰਨ ਲਈ ਤਿਆਰ। ਇਹੋ ਜਿਹੇ ਸ਼ੈਦਾਈ ਦੇਸ ਦਾ ਨਿਰਮਾਣ ਕਰਿਆ ਕਰਦੇ ਹਨ, ਇਨ੍ਹਾਂ ਨੇ ਕਰ ਦਿੱਤਾ। ਜਿਸ ਕੰਮ ਵਾਸਤੇ ਧਨ, ਸ਼ੁਹਰਤ, ਲਿਆਕਤ, ਸਿਆਣਪ, ਸਿਆਸਤ ਦੀ ਲੋੜ ਹੋਇਆ ਕਰਦੀ ਹੈ, ਇਨ੍ਹਾਂ ਕੋਲ ਕੁਝ ਨਹੀਂ ਸੀ।

ਸ਼ੁਰੂ ਵਿਚ ਇਨ੍ਹਾਂ ਨੇ ਰੂਸੀ ਜੁਆਨ ਜਜ਼ਬਾਤੀ ਖਤ ਲਿਖ ਕੇ ਬੁਲਾਏ। ਹੌਲੀ ਹੌਲੀ ਸੁਰ ਗੰਭੀਰ ਹੁੰਦੀ ਗਈ, ਇਹ ਦਸਦੇ ਰਹੇ ਕਿੰਨੀਆਂ ਮੁਸ਼ਕਲਾਂ ਹਨ ਪਰ ਤਾਂ ਵੀ ਆ ਜਾਉ। ਸਾਲ 1884 ਤੱਕ ਇਨ੍ਹਾਂ ਨੇ ਆਪਣੀ ਇਕ ਨੇਮਾਵਲੀ ਤਿਆਰ ਕੀਤੀ ਜਿਸ ਦੀਆਂ 78 ਮਦਾਂ ਸਨ, ਇਹ ਇਕ ਤਰ੍ਹਾਂ ਦਾ ਸੰਕਟਕਾਲੀ ਰਹਿਤਨਾਮਾ ਸੀ, ਪਰਦੇਸੀ ਪਰਿਵਾਰ ਨੇ ਇਸ ਅਨੁਸਾਰ ਜੀਵਨ ਬਤੀਤ ਕਰਨਾ ਸੀ। ਕਿਸੇ ਨਾ ਕਿਸੇ ਰੂਪ ਰੰਗ ਵਿਚ ਇਸ ਰਹਿਤਨਾਮੇ ਦੀ ਤਾਰ ਹਰੇਕ ਇਜ਼ਰਾਈਲ ਜਾ ਵਸੇ ਯਹੂਦੀ ਦੇ ਦਿਲ ਵਿਚ 1948 ਤਕ ਧੜਕਦੀ ਰਹੀ, ਉਦੋਂ ਤੱਕ ਜਦੋਂ ਤੱਕ ਆਜ਼ਾਦ ਦੇਸ ਨੇ ਦਾਊਦ ਦਾ ਝੰਡਾ ਲਹਿਰਾ ਦਿੱਤਾ ਆਖਰ। ਇਸ ਟੋਲੀ ਦੇ ਬੰਦਿਆਂ ਦਾ ਸੁਭਾਅ ਉਨ੍ਹਾਂ ਵਲੋਂ ਆਪਣੇ ਸਨੇਹੀਆਂ ਵੱਲ ਲਿਖੇ ਪੱਤਰਾਂ ਤੋਂ ਦਿਸਦਾ ਹੈ। ਇਕ ਨਵੰਬਰ 1882 ਨੂੰ ਜ਼ੀਵ ਨੇ ਆਪਣੇ ਭਰਾ ਸ਼ਿਮੋਨ ਨੂੰ ਲਿਖਿਆ:

> ਸਾਡੇ ਸਾਰਿਆਂ ਦੇ ਸੁਫਨੇ ਤੁਹਾਨੂੰ ਲੱਗੇਗਾ ਬਹੁਤ ਵੱਡੇ ਹਨ। ਬਹੁਤ ਵੱਡੇ ਤਾਂ ਹਨ ਪਰ ਅਸੰਭਵ ਨਹੀਂ।
> ਅਸੀਂ ਯਹੂਦੀਆਂ ਨੂੰ ਉਸ ਪਿਤਰ ਦੇਸ ਇਜ਼ਰਾਈਲ ਦੀ ਧਰਤੀ ਦੀ ਮਾਲਕੀ ਦਿਆਂਗੇ ਜਿਸ ਤੋਂ ਉਹ
> 2000 ਸਾਲ ਤੋਂ ਮਹਿਰੂਮ ਰਹੇ। ਹੱਸੋ ਨਾਂਹ। ਇਹ ਮ੍ਰਿਗ-ਤ੍ਰਿਸ਼ਨਾ ਨਹੀਂ। ਅਸੀਂ ਕਿਸਾਨ-ਕਾਲੋਨੀਆਂ ਵਸਾ ਦਿੱਤੀਆਂ
> ਹਨ ਤੇ ਉਦਯੋਗ ਵਾਸਤੇ ਵਰਕਸ਼ਾਪਾਂ ਉਸਾਰ ਰਹੇ ਹਾਂ। ਸਾਰਾ ਕਾਰੋਬਾਰ ਯਹੂਦੀਆਂ ਕੋਲ ਹੋਵੇਗਾ। ਤੁਰਕ
> ਬੜੇ ਖਤਰਨਾਕ ਹਨ, ਅਸੀਂ ਆਪਣੇ ਤੋਂ ਅਗਲੀ ਨਵੀਂ ਪੀੜ੍ਹੀ ਨੂੰ ਸੁੱਰਖਿਆ ਵਾਸਤੇ ਹਥਿਆਰਾਂ ਦੀ ਟ੍ਰੇਨਿੰਗ
> ਦੇ ਰਹੇ ਹਾਂ। ਫਿਰ ਆਏਗਾ ਉਹ ਭਾਗਾਂ ਵਾਲਾ ਦਿਨ ਜਿਸ ਦਾ ਵਾਅਦਾ ਈਸਾਈਆਹ ਨੇ ਕੀਤਾ ਸੀ। ਉਸ
> ਦਿਨ ਮੋਢਿਆਂ ਉਪਰ ਹਥਿਆਰ ਚੁਕੀ ਯਹੂਦੀ ਇਕ ਆਵਾਜ਼ ਹੋਕੇ ਐਲਾਨ ਕਰਨਗੇ- ਅਸੀਂ ਆਪਣੇ ਪੁਰਾਣੇ
> ਪਿਤਰਦੇਸ ਦੀ ਮਾਲਕੀ ਹਾਸਲ ਕਰ ਲਈ ਹੈ। ਇਸ ਵਾਸਤੇ ਪੰਜਾਹ ਸਾਲ ਲੱਗ ਸਕਦੇ ਹਨ, ਵੱਧ ਵੀ
> ਪਰ ਇਹੋ ਜਿਹੇ ਸ਼ਾਨਦਾਰ ਮੌਕੇ ਵਾਸਤੇ ਉਡੀਕ ਦਾ ਲੰਮਾ ਸਮਾ ਕਿਉਂ ਲੰਘਦਾ ਹੁੰਦਾ ਹੈ ਜਿਵੇਂ ਬਸ ਇਕ
> ਪਲ ਛਿਣ।

ਇਸ ਮੁਢਲੀ ਜਥੇਬੰਦੀ ਦੇ ਮੈਂਬਰਾਂ ਵਾਸਤੇ ਆਪਣੀ ਸਾਰੀ ਸ਼ਕਤੀ ਸਾਰੇ ਸਮੇਂ ਵਾਸਤੇ ਅਰਪਣ ਕਰਨ ਦੀ ਸਹੁੰ ਚੁਕਣੀ ਹੁੰਦੀ। ਭਰਤੀ ਦੀ ਉਮਰ 25 ਸਾਲ ਤੋਂ ਵਧੀਕ ਨਹੀਂ ਹੋਣੀ ਚਾਹੀਦੀ, ਸੁਖ ਆਰਾਮ ਛੱਡਣਾ ਪਏਗਾ, ਦਸੀ ਗਈ ਅਵਧੀ ਵਿਚਕਾਰ ਵਿਆਹ ਨਹੀਂ ਕਰਵਾਉਣਾ, ਪਤਾ ਹੋਣਾ ਚਾਹੀਦਾ ਹੈ ਕਿ ਕਿਸ ਮਕਸਦ ਵਾਸਤੇ ਭਰਤੀ ਹੋਏ ਹਾਂ। ਕਿਸੇ ਨੂੰ ਨਿੱਜੀ ਜਾਇਦਾਦ ਬਣਾਉਣ ਦਾ ਅਧਿਕਾਰ ਨਹੀਂ। ਜਿਨ੍ਹਾਂ ਨੂੰ ਚੁਣ ਲਿਆ ਹੈ ਉਨ੍ਹਾਂ ਲੀਡਰਾਂ ਨਾਲ ਵਫਾ ਕਰਨੀ ਹੈ। ਦਿੱਤੇ ਗਏ ਕੈਂਪ ਵਿਚ ਪੇਂਡੂ, ਸਾਦਾ ਜੀਵਨ ਬਤੀਤ ਕਰਨਾ ਹੈ। ਕਦੀ ਕਦਾਈਂ ਦੂਜੇ ਕੈਂਪ ਵਿਚ ਕੰਮ ਕਰਨ ਲਈ ਭੇਜਿਆ ਜਾ ਸਕਦਾ ਹੈ ਤਾਂ ਕਿ ਨਵਿਆਂ ਦੀਆਂ ਮੁਸ਼ਕਲਾਂ ਵਿਚ ਸਹਾਈ ਹੋਈਏ ਤੇ ਆਪਸੀ ਪਿਆਰ ਵਧੇ।

ਇਨ੍ਹਾਂ ਦੇ ਆਪਣੇ ਡਾਕਟਰ, ਅਧਿਆਪਕ, ਤਕਨੀਸ਼ਨ, ਵਪਾਰੀ ਸਭ ਮੌਜੂਦ ਸਨ ਤਾਂ ਕਿ ਸਥਾਨਕ ਅਰਬ ਠੱਗੀ ਨਾ ਕਰ ਸਕਣ। ਪਾਠਕ ਦੇਖ ਰਹੇ ਹਨ ਇਨ੍ਹਾਂ ਵੇਰਵਿਆਂ ਵਿਚ ਕਿਧਰੇ ਸਿਆਸੀ ਨੁਕਤਾ ਨਹੀਂ। ਆਟੋਮਾਨ ਸੁਲਤਾਨ ਦਾ ਜ਼ਿਕਰ ਨਹੀਂ, ਕੋਈ ਰਿਆਇਤ ਕੋਈ ਮਨਜ਼ੂਰੀ ਲੈਣ ਵਾਸਤੇ ਸੁਲਤਾਨ ਦੇ ਕਿਸੇ ਫੁਰਮਾਨ ਦੀ ਲੋੜ ਦਾ ਜ਼ਿਕਰ ਨਹੀਂ। ਜੋ ਉਹ ਕਰ ਰਹੇ ਸਨ, ਯਹੂਦੀ

ਸਮਾਜ ਦੇ ਭਲੇ ਹਿਤ ਕਰ ਰਹੇ ਸਨ, ਇਹੀ ਉਨ੍ਹਾਂ ਦੀ ਸਿਆਸਤ ਸੀ, ਇਹੀ ਉਨ੍ਹਾਂ ਦਾ ਧਰਮ। ਸਨਾਤਨੀ ਯਹੂਦੀ ਖੁਦਮੁਖਤਾਰੀ ਨੂੰ ਉਹ ਮੁੜ ਸੁਰਜੀਤ ਕਰ ਰਹੇ ਸਨ। ਮੁਦਤ ਤੋਂ ਰੂਸੀ ਸਟੇਟ ਨੇ ਉਨ੍ਹਾਂ ਨੂੰ ਨਜ਼ਰੰਦਾਜ ਕੀਤਾ ਹੋਇਆ ਸੀ, ਨਿਕੇ ਵਡੇ ਆਪਣੇ ਫੈਸਲੇ ਉਹ ਆਪੇ ਕਰ ਲਿਆ ਕਰਦੇ ਸਨ, ਕੀ ਇਸੇ ਕਾਰਨ ਉਨ੍ਹਾਂ ਨੇ ਇਹ ਵਾਜਬ ਨਹੀਂ ਸਮਝਿਆ ਕਿ ਅਰਬਾਂ ਦੀ ਵੀ ਇਥੇ ਵਸੋਂ ਹੈ, ਉਨ੍ਹਾਂ ਨਾਲ ਆਖਰ ਵਾਹ ਪੈਣਾ ਹੈ, ਇਸ ਲਈ ਉਨ੍ਹਾਂ ਨਾਲ ਕੋਈ ਸੰਧੀ ਕਰੀਏ। ਪਤਾ ਨਹੀਂ ਲਗਦਾ। ਉਹ ਆਪਣੇ ਤਾਣੇ ਪੇਟੇ ਵਿਚ ਮਸਤ ਦਿਨ ਕਟੀ ਕਰ ਰਹੇ ਸਨ, ਸਟੇਟ ਦੀ ਸਿਆਸਤ ਤੋਂ ਬੇਪ੍ਰਵਾਹ। ਉਨ੍ਹਾਂ ਨੂੰ ਆਪਣੇ ਨਿਰਸੁਆਰਥੀ, ਆਤਮਵਿਸ਼ਵਾਸੀ ਅਮਲ ਦੇ ਰਹੱਸ ਉਪਰ ਵਿਸ਼ਵਾਸ ਸੀ ਜਿਹੜਾ ਨਿਮਾਣਿਆ ਨੂੰ ਮਾਣ ਅਤੇ ਨਿਤਾਣਿਆਂ ਨੂੰ ਤਾਣ ਦਏਗਾ।

ਰੋਮਾਨੀਆਂ ਅਤੇ ਯਮਨ ਦੇਸਾਂ ਵਿਚੋਂ ਇਜ਼ਰਾਈਲ ਵਿਚ ਪੁਰਾਣੇ ਸਮੇ ਤੋਂ ਯਹੂਦੀ ਜਾ ਜਾ ਕੇ ਵਸਦੇ ਰਹੇ। ਉਹ ਅਰਬਾਂ ਵਿਚ ਅਰਬਾਂ ਵਾਂਗ ਰਹਿੰਦੇ ਰਹੇ, ਕਦੀ ਸਮੱਸਿਆ ਨਹੀਂ ਬਣੇ। ਸਮੱਸਿਆ ਉਦੋਂ ਸ਼ੁਰੂ ਹੋਈ ਜਦੋਂ ਉਨੀਵੀਂ ਸਦੀ ਵਿਚ ਕੁਲ ਦੁਨੀਆਂ ਦੇ ਯਹੂਦੀਆਂ ਨੇ ਸਹਿਜੇ ਸਹਿਜੇ ਇਜ਼ਰਾਈਲ ਦਾ ਰੁਖ ਕੀਤਾ ਤੇ ਇਨ੍ਹਾਂ ਦੀ ਆਬਾਦੀ ਦਾ ਅਨੁਪਾਤ ਵਧਣ ਲੱਗਾ। ਉਨੀਵੀਂ ਸਦੀ ਦੇ ਆਖਰ ਵਿਚ ਰੋਮਾਨੀਆਂ ਦੇ ਯਹੂਦੀ 78 ਹਜ਼ਾਰ ਵਿਚੋਂ 45 ਹਜ਼ਾਰ ਸਨ ਯਾਨੀ ਕਿ 57.7% ਪਰ ਉਨ੍ਹਾਂ ਨੂੰ ਨਾਗਰਿਕਤਾ ਦੇ ਹੱਕ ਨਹੀਂ ਮਿਲੇ। ਇਹੀ ਹਾਲ ਆਸਟਰੀਆ ਵਿਚ ਹੋਇਆ ਜਿਥੇ ਇਨ੍ਹਾਂ ਬਾਰੇ ਸਰਕਾਰੀ ਬਿਆਨ ਸੀ- ਕਿਉਂਕਿ ਯਹੂਦੀਆਂ ਦਾ ਕੋਈ ਦੇਸ ਨਹੀਂ ਹੈ ਇਸ ਕਰਕੇ ਇਨ੍ਹਾਂ ਨੂੰ ਕਿਸੇ ਦੇਸ ਵਿਚ ਵੀ ਨਾਗਰਿਕਤਾ ਦਾ ਹੱਕ ਨਹੀਂ ਮਿਲ ਸਕਦਾ। ਪੁਸ਼ਤਾਂ ਤੋਂ ਵਸਦੇ ਆਉਣ ਦੇ ਬਾਵਜੂਦ ਨਾਗਰਿਕ ਨਹੀਂ ਸਨ। ਯਹੂਦੀ ਫਰਿਆਦਾਂ ਕਰਦੇ- ਚਲੋ ਬਾਕੀਆਂ ਦੇ ਬਰਾਬਰ ਹੱਕ ਨਾ ਸਹੀ, ਕੋਈ ਤਾਂ ਹੱਕ ਦਿਉ ਸਾਨੂੰ। ਜਰਮਨੀ ਵਿਚ ਵਸਦੇ ਯਹੂਦੀਆਂ ਤੋਂ 1878 ਵਿਚ ਜ਼ਮੀਨਾ, ਮਕਾਨ, ਦੁਕਾਨਾ ਤੇ ਸਰਾਵਾਂ ਖੋਹ ਲਈਆਂ, ਸਰਕਾਰੀ ਨੌਕਰੀ ਦੀ ਮਨਾਹੀ ਹੋ ਗਈ, ਭੀੜਾਂ ਦੀ ਹਿੰਸਾ ਤੋਂ ਕੋਈ ਬਚਾਉ ਨਹੀਂ। ਇਨ੍ਹਾਂ ਦਬਾਵਾਂ ਸਦਕਾ ਉਹ ਅਮਰੀਕਾ ਅਤੇ ਇਜ਼ਰਾਈਲ ਵਲ ਪਰਵਾਸ ਕਰਨ ਲੱਗੇ। ਸਾਲ 1881 ਤੋਂ 1910 ਤੱਕ 67 ਹਜ਼ਾਰ ਰੋਮਾਨੀ ਵਸੋਂ ਅਮਰੀਕਾ ਜਾ ਵਸੀ।

ਦੁਨੀਆਂ ਵਿਚਲੀ ਯਹੂਦੀ ਵਸੋਂ ਇਜ਼ਰਾਈਲ ਵਲ ਇਸ ਆਸ ਨਾਲ ਵੀ ਸਰਕਣੀ ਸ਼ੁਰੂ ਹੋਈ ਕਿ ਉਥੇ ਸਾਡੇ ਭਰਾ ਵਸ ਰਹੇ ਹਨ, ਉਹ ਬਾਕੀ ਦੁਨੀਆਂ ਵਾਂਗ ਸਖਤ ਦਿਲ ਥੋੜਾ ਨੇ, ਉਹ ਸਾਡੇ ਮਦਦਗਾਰ ਹੋਣਗੇ। ਇਹ ਤਾਂ ਉਥੇ ਜਾਕੇ ਪਤਾ ਲਗਦਾ ਕਿ ਉਥੋਂ ਦੀ ਵਸੋਂ ਖੁਦ ਦੁਸ਼ਵਾਰੀਆਂ ਵਿਚੋਂ ਲੰਘ ਰਹੀ ਹੈ, ਉਹ ਅਣਚਾਹੇ ਮਹਿਮਾਨਾ ਨੂੰ ਕਿਵੇਂ ਸੰਭਾਲਣ। ਕੇਵਲ ਅੰਨ ਦੀ ਨਹੀਂ, ਪੀਣ ਵਾਲੇ ਪਾਣੀ ਦੀ ਥੋੜ੍ਹ ਸੀ।

30 ਦਸੰਬਰ 1881 ਨੂੰ ਦੱਖਣੀ ਮੋਲਦਾਵੀਆ ਵਿਚ ਪਰਵਾਸ ਬਾਰੇ ਗੰਭੀਰ ਮੀਟਿੰਗ ਹੋਈ ਜਿਸ ਵਿਚ 100 ਮੈਂਬਰ ਸ਼ਾਮਲ ਹੋਏ ਤੇ ਤਿੰਨ ਦਿਨ ਵਿਚਾਰ ਵਟਾਂਦਰਾ ਹੋਇਆ, ਏਜੰਡਾ ਸੀ- ਯਹੂਦੀਆਂ ਦੀਆਂ ਉਹ ਪਵਿਤਰ ਤੇ ਸ਼ਾਨਦਾਰ ਧਰਮੀ ਭਾਵਨਾਵਾਂ ਦਿਲਾਂ ਵਿਚ ਮੁੜ ਪ੍ਰਕਾਸ਼ਵਾਨ ਕਰਨਾ ਜਿਹੜੀਆਂ ਹਜ਼ਾਰਾਂ ਸਾਲ ਦੀ ਬੇਇਜ਼ਤੀ, ਗਰੀਬੀ, ਗੁਲਾਮੀ ਦੇ ਦੁਖ ਸਦਕਾ ਸੌਂ ਗਈਆ ਹਨ। ਇਸ ਮੀਟਿੰਗ ਵਿਚ ਫਲਸਫਾ ਨਹੀਂ ਛਾਂਟਿਆ ਗਿਆ, ਇਕ ਤਾਂ ਇਹ ਸਾਬਤ ਕਰਨਾ ਸੀ ਕਿ ਸਥਾਨਕ ਨਾਗਰਿਕਾਂ ਦਾ ਇਹ ਖਿਆਲ ਗਲਤ ਹੈ ਕਿ ਯਹੂਦੀ ਕੰਮਚੋਰ ਹਨ, ਉਹ ਹਰ ਕੰਮ ਕਰ ਸਕਦੇ ਹਨ। ਦੂਜਾ ਇਹ ਕਿ ਇਜ਼ਰਾਈਲ ਵਿਚ ਪਰਵਾਸ ਦੀ ਵਿਧੀ ਕੀ ਹੋਵੇ, ਪਹਿਲਾਂ ਗਰੀਬ ਜਾਣ ਕਿ ਅਮੀਰ। ਅਮੀਰਾਂ ਨੂੰ ਪਹਿਲਾਂ ਜਾਣ ਦਿਉ, ਪਹਿਲਾਂ ਜਾ ਕੇ ਉਹ ਜ਼ਮੀਨਾ ਖਰੀਦਣ, ਫੈਕਟਰੀਆਂ ਲਾਉਣ, ਬਾਦ ਵਿਚ ਗਰੀਬ ਲੋਕ ਮਜ਼ਦੂਰੀ ਕਰਨ ਚਲੇ ਜਾਣ। ਅਮੀਰਾਂ ਨੇ ਕਿਹਾ ਕਿ ਪਹਿਲੋਂ ਗਰੀਬ ਉਥੇ ਜਾਕੇ ਰਹਿ ਕੇ ਸਾਬਤ ਤਾਂ ਕਰਨ ਕਿ ਉਥੇ ਰਿਹਾ ਜਾ ਸਕਦਾ ਹੈ। ਫਿਰ ਕਹਿਣ ਲੱਗੇ ਉਥੇ ਪਹਿਲਾਂ ਇਕ ਹਸਪਤਾਲ, ਇਕ ਸਕੂਲ, ਇਕ ਮੰਦਰ ਤੇ ਇਕ ਸਾਂਝਾ ਗੁਸਲਖਾਨਾ ਤਾਂ ਹੋਵੇ, ਰਿਹਾਇਸ਼ ਚਲੋ ਝੁੱਗੀਆਂ ਝੋਂਪੜੀਆਂ ਵਿਚ ਹੀ ਸਹੀ। ਇਕ ਡਾਕਟਰ, ਨਾਈ, ਮਾਸਟਰ, ਝਟਕਈ ਤੇ

ਮਾਹਿਰ ਕਿਸਾਨ ਜਾਂ ਮਾਲੀ ਜਰੂਰ ਹੋਵੇ। ਪਹਿਲੀ ਕਿਸ਼ਤ ਵਿਚ ਸੌ ਪਰਿਵਾਰ ਜਾਣਗੇ, ਉਨ੍ਹਾਂ ਦੀ ਚੋਣ-ਵਿਧੀ ਕੀ ਹੋਵੇ? ਆਰਥਿਕ ਤੌਰ ਤੇ, ਕਿੱਤੇ ਵਜੋਂ, ਦੇਖਣਾ ਹੈ ਕਿਸ ਕਿਸ ਨੂੰ ਪਹਿਲਾਂ ਕਿਸ ਕਿਸ ਨੂੰ ਪਿਛੋਂ ਜਾਣ ਦੇਣਾ ਹੈ, ਜੇਬ ਵਿਚ ਕਿੰਨੇ ਪੈਸੇ ਹੋਣ, ਦਾਨ-ਰਾਸ਼ੀ ਵਿਚੋਂ ਕਿੰਨੀ ਸਹਾਇਤਾ ਮਿਲੇ, ਗਵਰਨਿੰਗ ਸਭਾ ਦੀ ਚੋਣ ਕਿਵੇਂ ਹੋਵੇ ਆਦਿਕ ਕਾਰਜ ਪਹਿਲਾਂ ਨਿਬੇੜਨੇ ਪੈਣਗੇ। ਦੋ ਮੈਂਬਰ ਪਹਿਲਾਂ ਭੇਜ ਕੇ ਪਤਾ ਕਰੋ ਜ਼ਮੀਨ ਦਾ ਕਿਥੇ ਕਿਥੇ ਕੀ ਰੇਟ ਹੈ, ਕਿਥੇ ਖਰੀਦਣੀ ਠੀਕ ਰਹੇਗੀ, ਆਦਿਕ।

ਇਹ ਰੋਮਾਨੀਆਂ ਦੀ ਵਸੋਂ ਸੀ ਜਿਸਨੇ ਉਦਮ ਕਰਦਿਆਂ 60 ਹਜ਼ਾਰ ਫਰਾਂਕ ਧਨ ਇਕੱਠਾ ਕਰ ਲਿਆ, ਮਈ 1882 ਵਿਚ ਜ਼ਮਾਰਿਨ ਇਲਾਕੇ ਵਿਚ ਜ਼ਮੀਨ ਖਰੀਦ ਦੇ ਨਾਮ ਸਮਾਰਿਨ ਰੱਖ ਦਿੱਤਾ, ਇਹ ਹਾਇਫਾ ਤੋਂ 25 ਕਿਲੋਮੀਟਰ ਪਰੇ ਹੈ। ਅਗਸਤ ਵਿਚ 228 ਬੰਦੇ ਪਰਵਾਸ ਕਰ ਗਏ।

ਸਿਆਸਤ ਦੀ ਕੀ ਮੰਗ ਹੈ, ਉਸਦੀ ਪੂਰਤੀ ਵਾਸਤੇ ਜੇ ਸਹੀ ਸਮੇਂ ਸਹੀ ਬੰਦਾ ਮਿਲ ਜਾਵੇ ਕ੍ਰਿਸ਼ਮਾ ਹੋ ਜਾਂਦਾ ਹੈ। ਯਹੂਦੀਆਂ ਨੂੰ ਬਿਨਾ ਕੋਸ਼ਿਸ਼ ਕਰਨ ਦੇ ਓਲੀਫਾਂ ਲੱਭ ਗਿਆ ਜੋ ਸਿਰੇ ਦਾ ਬੁਧੀਮਾਨ, ਨੇਕ ਤੇ ਨੀਤੀਵਾਨ ਬੰਦਾ ਸੀ, ਯਾਤਰੂ ਸੀ, ਪੱਤਰਕਾਰ ਸਿਆਸਤਦਾਨ, ਸਭ ਕੁਝ। ਉਹ ਧਿਆਨ ਨਾਲ ਦੇਖ ਰਿਹਾ ਸੀ ਕਿ ਰੂਸ ਆਪਣੇ ਧੜੇ ਰਾਹੀਂ ਓਟੋਮਾਨ ਸਲਤਨਤ ਵਿਰੁੱਧ ਗੋਂਦਾਂ ਗੁੰਦ ਰਿਹਾ ਸੀ, ਕਿਸੇ ਵੇਲੇ ਵੀ ਅੰਤਰਰਾਸ਼ਟਰੀ ਧੜਿਆਂ ਦਾ ਭੇੜ ਹੋ ਸਕਦਾ ਸੀ। ਬਰਤਾਨੀਆਂ ਓਟੋਮਾਨ ਦੇ ਸਮਰਥਨ ਅਤੇ ਰੂਸੀ ਧੜੇ ਦੇ ਵਿਰੁੱਧ ਕੁਦਰਤਨ ਗੱਠਜੋੜ ਵਿਚ ਸ਼ਾਮਲ ਸੀ। ਯਹੂਦੀ ਰੂਸ ਦੀਆਂ ਨੀਤੀਆਂ ਅਤੇ ਕਰਤੂਤਾਂ ਤੋਂ ਪਹਿਲੋਂ ਹੀ ਝੰਬੇ ਪਏ ਸਨ। ਕਿਸੇ ਦੁਰਘਟਨਾ ਦੀ ਸੂਰਤ ਵਿਚ, ਓਲੀਫਾਂ ਨੇ ਸੋਚਿਆ ਯਹੂਦੀਆਂ ਨੂੰ ਸੁਲਤਾਨ ਯਾਨੀ ਕਿ ਬਰਤਾਨੀਆਂ ਧੜੇ ਵਿਚ ਖਲੋਣਾ ਚਾਹੀਦਾ ਹੈ। ਉਸਨੂੰ ਸਾਥੀਆਂ ਨੇ ਪੁੱਛਿਆ- ਆਪਣੀ ਕਿਹੜੀ ਤਾਕਤ ਹੈ? ਆਪਣੇ ਕੋਲ ਦੇਣ ਲਈ ਹੈ ਕੀ? ਓਲੀਫਾਂ ਨੇ ਕਿਹਾ- ਜ਼ਬਾਨੀ ਹਮਦਰਦੀ ਦਾ ਬੜਾ ਸਹਾਰਾ ਹੋਇਆ ਕਰਦੈ, ਆਪਣੇ ਕੋਲ ਹੈ ਕੀ ਨਹੀਂ? ਮੈਂ ਸੁਲਤਾਨ ਨੂੰ ਦੱਸਾਂਗਾ ਮੇਰੇ ਕੋਲ ਸੰਸਾਰ ਦੀ ਯਹੂਦੀ ਤਾਕਤ ਹੈ ਜਿਹੜੀ ਮਰ ਮਿਟਣ ਜਾਣਦੀ ਹੈ। ਸਾਡੇ ਵਰਗਾ ਧਨੀ ਕੋਈ ਨਹੀਂ ਕਿਉਂਕਿ ਅਸੀਂ ਇਕ ਹਾਂ, ਸੰਗਠਿਤ ਇਕ ਕੌਮ, ਅੰਤਰਰਾਸ਼ਟਰੀ ਕੌਮ। ਅਸੀਂ ਮੁਰਦਾ ਸੁਲਤਾਨ ਦੀ ਸਟੇਟ ਵਿਚ ਵਪਾਰ ਰਾਹੀਂ ਜਾਨ ਪਾ ਦਿਆਂਗੇ। ਰੱਬ ਸਾਡਾ ਮਦਦਗਾਰ ਹੈ।

ਉਹ ਸੁਲਤਾਨ ਅਤੇ ਉਸਦੇ ਵਜ਼ੀਰਾਂ ਨੂੰ ਮਿਲਿਆ ਤੇ ਮੰਗ ਕੀਤੀ ਕਿ ਇਜ਼ਰਾਈਲ ਵਿਚ ਅਜਿਹੇ ਬੇਆਬਾਦ ਇਲਾਕੇ ਮੌਜੂਦ ਹਨ ਜਿਹੜੇ ਵਾਹੀ ਖੁਣੋ ਸੁੰਨੇ ਪਏ ਹਨ, ਜੇ ਯਹੂਦੀਆਂ ਨੂੰ ਉਨ੍ਹਾਂ ਥਾਵਾਂ ਉਪਰ ਵੱਸਣ ਅਤੇ ਖੇਤੀ ਕਰਨ ਦੀ ਆਗਿਆ ਮਿਲੇ ਤਾਂ ਅਸੀਂ ਕੱਚਾ ਮਾਲ ਤਿਆਰ ਕਰਾਂਗੇ, ਇੰਗਲੈਂਡ ਆਪਣੀਆਂ ਫੈਕਟਰੀਆਂ ਵਾਸਤੇ ਇਹ ਮਾਲ ਖਰੀਦੇਗਾ, ਇਜ਼ਰਾਈਲ ਵਿਚ ਧਨ ਆਵੇਗਾ। ਕੂਟਨੀਤਕ ਸੰਵਾਦ ਦਾ ਉਹ ਮਾਹਿਰ ਸੀ ਪਰ ਜਵਾਬ ਮਿਲਿਆ- ਸੁਲਤਾਨ ਤਾਂ ਤੁਹਾਡੀਆਂ ਦਲੀਲਾਂ ਨਾਲ ਸਹਿਮਤ ਹੈ, ਉਸਦੇ ਸਲਾਹਕਾਰ ਨਹੀਂ ਮੰਨਦੇ। ਓਲੀਫਾਂ ਬੱਚਾ ਨਹੀਂ ਸੀ, ਉਹ ਹਰੇਕ ਤੰਦ ਫੜ ਰਿਹਾ ਸੀ। ਇੰਗਲੈਂਡ ਰੋਮਾਨੀਆਂ ਅਤੇ ਰੂਸ ਦੇ ਕੂਟਨੀਤੀਵਾਨਾਂ ਨਾਲ ਮੀਟਿੰਗਾ ਕਰਦਾ ਰਿਹਾ। ਇਕ ਸਾਲ ਤੱਕ ਉਸਨੂੰ ਕੋਈ ਲਾਭ ਨਹੀਂ ਹੋਇਆ ਸਿਵਾਇ ਇਸਦੇ ਕਿ ਉਪਰਲੇ ਰਾਜਸੀ ਖੇਤਰਾਂ ਨੂੰ ਪਤਾ ਲੱਗ ਗਿਆ ਯਹੂਦੀਆਂ ਦਾ ਇਕ ਤੀਖਣ ਬੁੱਧ ਲੀਡਰ ਹੈ ਜਿਹੜਾ ਅਜਿਹੇ ਫੈਸਲੇ ਕਰਾ ਸਕਦਾ ਹੈ ਜੋ ਸਭ ਧਿਰਾਂ ਨੂੰ ਮਨਜੂਰ ਹੋਣ। ਉਸਨੇ ਅੰਤਿਮ ਐਲਾਨ ਕੀਤਾ ਸੀ- ਅਮਰੀਕਾ ਨਹੀਂ, ਥਿਰ ਵਸੋਂ ਵਾਸਤੇ ਸਾਡਾ ਦੇਸ ਆਖਰ ਇਜ਼ਰਾਈਲ ਹੈ। ਇਜ਼ਰਾਈਲ ਵਸਣ ਵਾਸਤੇ ਉਸਨੇ ਆਪਣੇ ਵਜੂਦ ਦੀ ਸਾਰੀ ਸ਼ਕਤੀ ਝੋਂਕ ਦਿੱਤੀ।

ਇਜ਼ਰਾਈਲ ਵਿਚ ਵਸੇ ਮੁਢਲੇ 105 ਯਹੂਦੀਆਂ(ਬਿਲੁਇਮ) ਨੇ ਦਸਖਤ ਕਰਕੇ ਇਕ ਪੱਤਰ ਸੌਂਪਿਆ ਜਿਸ ਵਿਚ ਲਿਖਿਆ ਸੀ- ਦੁਖਾਂ ਵਿਚਕਾਰ ਘਿਰੇ ਯਹੂਦੀਆਂ ਨੂੰ ਰੱਬ ਨੇ ਅਮੀਰਿ ਕਾਰਵਾਂ ਦੇ ਦਿੱਤਾ ਹੈ। ਤੂੰ ਸਾਡਾ ਦੂਜਾ ਸਾਈਰਸ ਹੈਂ। ਸਾਨੂੰ ਮੁਕਤ ਕਰ।

ਓਲੀਫਾਂ ਨੇ ਕਿਹਾ- ਤੁਹਾਨੂੰ ਦੇਣ ਵਾਸਤੇ ਮੇਰੇ ਕੋਲ ਹੋਰ ਤਾਂ ਕੁਝ ਨਹੀਂ, ਉਮੀਦ ਹੈ। ਉਮੀਦ ਮੈਂ ਤੁਹਾਨੂੰ ਦੇ ਹੀ ਦਿੱਤੀ ਹੈ। ਯਹੂਦੀਆਂ ਨੇ ਇਕ ਜ਼ਬਾਨ ਹੋਕੇ ਕਿਹਾ- ਰੱਬ ਨੇ ਸਾਡਾ ਝੰਡਾ ਤੁਹਾਡੇ ਹੱਥ ਸੌਂਪਿਆ।

ਦੂਜਾ ਸ਼ਾਨਦਾਰ ਬੰਦਾ ਜ਼ਲਮਾਂ ਦਾਊਦ(1856-1940) ਮੰਚ ਉਪਰ ਆਇਆ ਜਿਸ ਬਾਰੇ ਗੋਰਡਨ ਨੇ ਕਿਹਾ- ਦੁਨੀਆਂ ਵਿਚ ਇਹ ਬੰਦਾ ਦਿਬ ਦ੍ਰਿਸ਼ਟੀ ਵਾਲਾ ਨੇਕ ਬਖਤ ਇਨਸਾਨ ਹੈ ਤੇ ਆਪਣੇ ਘਰ ਦੀ ਚਾਰਦੀਵਾਰ ਅੰਦਰ ਪੱਕਾ ਯਹੂਦੀ। ਗੋਰਡਨ ਦੇ ਇਸ ਵਾਕ ਦਾ ਮਤਲਬ ਹੈ ਉਹ ਦਿਖਾਵੇ ਦਾ ਯਹੂਦੀ ਨਹੀਂ ਸੀ। ਆਪਣੀ ਸਵੈਜੀਵਨੀ ਵਿਚ ਦਾਊਦ ਨੇ ਲਿਖਿਆ- ਮੈਂ ਸਕੂਲ ਦੀ ਭੂਗੋਲ ਵਿਚ ਪੜ੍ਹਿਆ ਸੀ ਕਿ ਅਫਰੀਕਾ ਵਿਚ ਨੀਗਰੋਆਂ ਨੇ ਆਪਣਾ ਇਕ ਦੇਸ ਥਾਪ ਲਿਆ ਹੈ- ਲਾਇਬੇਰੀਆ ਗਣਤੰਤਰ। ਸਾਨੂੰ ਕੀ ਹੋਇਐ? ਅਸੀਂ ਕਿਉਂ ਨਹੀ ਗਣਤੰਤਰ ਥਾਪ ਸਕਦੇ? ਸਾਡੇ ਵਡੇਰਿਆਂ ਨੇ ਸਾਡਾ ਦੇਸ ਥਾਪ ਰੱਖਿਐ, ਅਸੀਂ ਤਾਂ ਉਥੇ ਪਹੁੰਚਣਾ ਹੈ ਬਸ।

ਦਾਊਦ ਰੂਸ ਵਿਚ ਬੈਂਕ ਅਫਸਰ ਰਿਹਾ ਸੀ। ਉਹ ਇੱਕਲਾ ਇਜ਼ਰਾਈਲ ਗਿਆ ਤੇ ਸਾਰੇ ਦੇਸ ਦਾ ਸਰਵੇਖਣ ਕੀਤਾ, ਕਿਥੇ ਵਪਾਰਕ ਥਾਵਾਂ ਠੀਕ ਰਹਿਣਗੀਆਂ, ਕਿਹੜੀ ਥਾਂ ਖੇਤੀ ਲਈ, ਬਾਗਾਂ ਲਈ ਸਹੀ ਹੈ, ਕੀ ਕੀਮਤ ਹੈ, ਖਰੀਦ ਦੇ ਕਾਨੂੰਨ ਕੀ ਹਨ। ਖਰੀਦ ਦਾ ਇਕ ਕਾਨੂੰਨ ਇਹ ਸੀ ਕਿ ਵਿਦੇਸ਼ੋਂ ਆਏ ਵਡੀ ਗਿਣਤੀ ਵਿਚ ਯਹੂਦੀ ਇਕੱਠੇ ਜ਼ਮੀਨ ਨਹੀਂ ਖਰੀਦ ਸਕਦੇ। ਦਾਊਦ ਨੇ ਨੋਟ ਕੀਤਾ- ਵੱਡੀ ਗਿਣਤੀ ਕਿੰਨੀ ਹੁੰਦੀ ਹੈ, ਇਹ ਤਾਂ ਸਾਫ ਕਿਧਰੇ ਲਿਖਿਆ ਨਹੀਂ। ਜਿਹੜੀ ਜ਼ਮੀਨ ਉਸਨੂੰ ਪਸੰਦ ਆਈ, ਖਰੀਦਣ ਵਾਸਤੇ ਰਕਮ ਨਹੀਂ, ਅਜੇ ਸੋਚ ਵਿਚਾਰ ਕਰ ਰਿਹਾ ਸੀ ਕਿ ਉਸਦਾ ਧਨਾਢ ਚਾਚਾ ਵਡੀ ਰਕਮ ਸਮੇਤ ਉਸ ਕੋਲ ਪੁੱਜ ਗਿਆ। ਉਸਨੇ ਚਾਚੇ ਨੂੰ ਕਿਹਾ- ਜ਼ਮੀਨ ਵਧੀਆ ਦੇਖ ਰੱਖੀ ਹੈ, ਤੁਹਾਡੇ ਨਾਮ ਨਹੀਂ ਖਰੀਦਦੇ, ਇਥੇ ਮੈਂ ਇਕ ਲੋਕਲ ਭਲਾ ਯਹੂਦੀ ਲੱਭ ਰਖਿਐ, ਇਥੋਂ ਦਾ ਜੱਦੀ ਬਾਸ਼ਿੰਦਾ ਹੈ, ਉਸ ਦੇ ਨਾਮ ਖਰੀਦਾਂਗੇ ਤਾਂ ਕੋਈ ਕਾਨੂੰਨੀ ਅੜਿਕਾ ਨਹੀਂ ਹੋਵੇਗਾ। ਇਸ ਬੰਦੇ ਦਾ ਨਾਮ ਸੀ ਹਈਮ; ਜਾਫਾ ਵਿਚ ਇਸ ਦਾ ਰੁਤਬਾ ਇਉਂ ਸੀ ਕਿ ਸਮਝੋ ਬਰਤਾਨੀਆਂ ਵਲੋਂ ਥਾਪਿਆ ਗਿਆ ਆਪਣਾ ਰਾਜਦੂਤ। ਦਾਊਦ ਦੀ ਖੇਤੀਬਾੜੀ ਦਾ ਕੰਮ ਸਭ. ਤੋਂ ਅਗੇ ਲੰਘਿਆ, ਉਸਨੂੰ ਸਭ ਦਾ ਭਰੋਸਾ ਮਿਲਿਆ। ਦਾਊਦ ਵੇਲੇ ਤੱਕ ਇਜ਼ਰਾਈਲ ਵਿਚ 8 ਆਬਾਦੀਆਂ ਯਾਨੀ ਕਿ ਅੱਠ ਪਿੰਡ ਵਸ ਗਏ ਸਨ। ਸਾਲ 1800 ਈ. ਤੱਕ ਇਜ਼ਰਾਈਲ ਵਿਚ 2415 ਯਹੂਦੀ ਸਨ ਜੋ 1903 ਤੱਕ 30 ਹਜ਼ਾਰ ਹੋ ਗਏ। ਪੋਲੈਂਡ, ਰੋਮਾਨੀਆਂ ਅਤੇ ਰੂਸ ਦੇ ਵਧੀਕ ਧਨੀ ਅਤੇ ਵਧੀਕ ਸਿਆਣੇ ਯਹੂਦੀ ਪੱਛਮੀ ਯੋਰਪ ਅਤੇ ਅਮਰੀਕਾ ਵਿਚ ਵਸਦੇ ਗਏ, ਗਰੀਬ, ਸਿੱਧੜ ਤੇ ਧੁਨ ਦੇ ਪੱਕੇ, ਖਤਰਿਆਂ ਤੋਂ ਬੇਨਿਆਜ਼ ਇਜ਼ਰਾਈਲ ਆ ਆ ਵਸਦੇ ਗਏ। ਮੋਟਾ ਜਿਹਾ ਹਿਸਾਬ ਇਹ ਕਿ ਅੱਧੇ ਓਧਰ ਅਧੇ ਇਧਰ ਜਾ ਵਸੇ। ਮੌਸਮ ਅਤੇ ਸੁਲਤਾਨ ਦਾ ਰਵੱਈਆ ਦੋਵੇਂ ਮਾੜੇ ਸਨ ਤਾਂ ਵੀ ਇਜ਼ਰਾਈਲ ਵਲ ਰੁਖ ਕਰਦੇ, ਅਸੀਂ ਅਗੇ ਜਾਕੇ ਗੋਲਡਾ ਮੀਰ ਵਾਲੇ ਅਧਿਆਇ ਵਿਚ ਦੇਖਾਂਗੇ ਕਿ ਚੰਗੇ ਭਲੇ ਅਮਰੀਕਾ ਵਿਚ ਜਾ ਵਸੇ, ਨਾਗਰਿਕਤਾ ਹਾਸਲ ਕੀਤੀ ਹੋਏ ਯਹੂਦੀ ਵੀ ਅਮਰੀਕਾ ਛੱਡ ਕੇ ਇਜ਼ਰਾਈਲ ਜਾਣ ਲੱਗੇ, ਉਦੋਂ ਨਹੀਂ, ਜਦੋਂ ਇਜ਼ਰਾਈਲ ਇਕ ਸਟੇਟ ਵਜੋਂ ਹੋਂਦ ਵਿਚ ਆ ਗਿਆ, ਇਹ ਉਦੋਂ ਦੀ ਗੱਲ ਹੈ ਜਦੋਂ ਇਸ ਨੂੰ ਸਟੇਟ ਵਿਚ ਤਬਦੀਲ ਕਰਨ ਲਈ ਸੰਘਰਸ਼ ਕਰਨਾ ਪੈਣਾ ਸੀ। ਇਹੀ ਕਾਰਨ ਹੈ ਕਿ ਦਾਨੀਆਂ ਵਲੋਂ ਕਾਇਮ ਕੀਤੇ ਫੰਡ ਵਿਚੋਂ ਸਹਾਇਤਾ ਕੇਵਲ ਉਨ੍ਹਾਂ ਨੂੰ ਮਿਲਦੀ ਜਿਹੜੇ ਇਜ਼ਰਾਈਲ ਵਸਣ ਦਾ ਫੈਸਲਾ ਕਰਦੇ, ਆਪੋ ਵਿਚ ਗੱਲਾਂ ਕਰਦੇ ਯਹੂਦੀ ਕਿਹਾ ਕਰਦੇ- ਇਜ਼ਰਾਈਲ ਦਾ ਭੂਤ ਭਵਿਖ ਦੋਵੇਂ ਸ਼ਾਨਦਾਰ, ਇਥੋਂ ਦਾ ਵਰਤਮਾਨ ਨਰਕ ਹੈ। ਸਾਡੇ ਹਿੱਸੇ ਵਰਤਮਾਨ ਆਇਆ।

ਯਹੂਦੀਆਂ ਸਾਹਮਣੇ ਅਨੇਕ ਉਲਝਣਾ, ਦੁਚਿੱਤੀਆਂ ਸਨ। ਮਾਸਕੋ ਤੋਂ ਇਕ ਜੁਆਨ ਆਪਣੇ ਭਰਾ ਨੂੰ ਖਤ ਵਿਚ ਲਿਖਦਾ ਹੈ- ਕੋਈ ਤਕੜੀ ਅਥਾਰਿਟੀ ਚਾਹੀਦੀ ਹੈ, ਕੋਈ ਮਹਾਨ ਬੰਦਾ, ਜਿਸ ਉਪਰ ਸਭ ਨੂੰ ਇਤਬਾਰ ਹੋਵੇ, ਉਦਾਹਰਣ ਲਈ, ਓਲਿਫਾਂ ਉਪਰ ਯਹੂਦੀਆਂ ਨੇ ਇਤਬਾਰ ਕਰ

ਲਿਆ ਕਿਉਂਕਿ ਅਖਬਾਰ ਰਿਸਾਲੇ ਉਹੀ ਲਿਖਦੇ ਰਹੇ ਜੋ ਅਸੀਂ ਜ਼ਬਾਨੀ ਸੁਣਿਆ ਕਿ ਉਹ ਨਿਰਵਿਵਾਦ ਬੰਦਾ ਹੈ। ਪਰ ਜਦੋਂ ਕੋਈ ਆਕੇ ਦਸਦਾ ਹੈ ਕਿ ਓਲਿਫਾਂ ਦੀਆਂ ਸਕੀਮਾਂ ਫੇਲ ਹੋ ਗਈਆਂ ਹਨ, ਉਸ ਪਿਛੇ ਲੱਗਣ ਦਾ ਕੋਈ ਫਾਇਦਾ ਨਹੀਂ ਤਾਂ ਹਤਾਸ਼ ਯਹੂਦੀ ਮੁੜ ਹੱਥ ਤੇ ਹੱਥ ਧਰ ਕੇ ਬੈਠ ਜਾਦੇ ਹਨ।

ਕਦੀ ਕਦੀ ਸੁਲਤਾਨ ਵਸਣ ਦੀ ਆਗਿਆ ਦੇ ਦਿੰਦਾ ਕਿਉਂਕਿ ਖਜ਼ਾਨੇ ਨੂੰ ਪੈਸੇ ਦੀ ਲੋੜ ਹੁੰਦੀ, ਕਦੀ ਸਰਕਾਰੀ ਪਾਲਿਸੀ ਅਜਿਹੀ ਹੁੰਦੀ ਕਿ ਆਉਂਦੇ ਪਰਵਾਸੀਆਂ ਨੂੰ ਵਖ ਵਖ ਬੰਦਰਗਾਹਾਂ ਤੇ ਜ਼ਲੀਲ ਕਰੋ ਤਾਂ ਕਿ ਬਾਕੀ ਆਉਣ ਵਾਲੇ ਯਹੂਦੀ ਅਮਰੀਕਾ ਦਾ ਰੁਖ ਕਰਨ। ਦਾਨੀਆਂ ਦੇ ਨੁਮਾਇੰਦੇ ਪੜਤਾਲ ਕਰਨ ਇਜ਼ਰਾਈਲ ਵਿਚ ਆਉਂਦੇ, ਸਖਤ ਮਿਹਨਤ ਦੇ ਬਾਵਜੂਦ ਜ਼ਮੀਨ ਘੱਟ ਉਪਜ ਦਿੰਦੀ, ਬਿਨਾ ਕਿਸਾਨੀ ਤਜਰਬੇ ਦੇ ਯਹੂਦੀ ਕਾਮੇ ਮਿੱਟੀ ਨਾਲ ਮਿੱਟੀ ਹੋਈ ਜਾਂਦੇ, ਉਨ੍ਹਾਂ ਦੇ ਬੱਚੇ ਭੁਖਮਰੀ ਦਾ ਸ਼ਿਕਾਰ, ਬਿਮਾਰੀ ਦਾ ਸ਼ਿਕਾਰ ਹੁੰਦੇ ਕਿਉਂਕਿ ਮੌਸਮ ਸਹਿ ਨਾ ਹੁੰਦਾ, ਮੱਖੀਆਂ, ਮੱਛਰਾਂ ਦੀ ਭਰਮਾਰ। ਅਜਿਹੇ ਦ੍ਰਿਸ਼ ਦੁਖਦਾਈ ਹੁੰਦੇ।

ਸਾਡੇ ਅਧਿਐਨ ਵਿਚ ਇਥੇ ਇਕ ਹੋਰ ਨਾਇਕ ਮੋਸ਼ੇ ਲਿਲੀਅਨ(1843-1910) ਦਾਖਲ ਹੁੰਦਾ ਹੈ, ਤਿਖੀ ਬੁੱਧੀਵਾਲਾ ਬੱਚਾ, ਧਰਮੀ ਤਰਖਾਣ ਦੇ ਘਰ ਪੈਦਾ ਹੋਇਆ। ਪਿਤਾ ਨੇ ਦੇਖਿਆ ਕਿ ਅਸਾਧਾਰਨ ਯਾਦਦਾਸ਼ਤ ਹੈ, ਚਾਰ ਸਾਲ ਦੀ ਉਮਰ ਵਿਚ ਪੁਜਾਰੀਆਂ ਕੋਲ ਤੋਰੇਤ ਪੜ੍ਹਨ ਭੇਜ ਦਿੱਤਾ। ਅਧਿਆਪਕਾਂ ਨੂੰ ਅਕਸਰ ਹੈਰਾਨ ਕਰ ਦਿੰਦਾ ਪਰ ਖੁਦ ਦਾ ਅਨੁਭਵ:

> ਜਦੋਂ ਮੈਨੂੰ ਇਹ ਨਹੀਂ ਸੀ ਪਤਾ ਵਿਦਿਆ ਕਿਸ ਬਲਾ ਦਾ ਨਾਮ ਹੈ, ਮੈਂ ਤੋਰੇਤ ਨੂੰ ਰੱਟੇ ਮਾਰਨ ਲੱਗਾ। ਬਚਪਨ ਦੀਆਂ ਖੇਡਾਂ ਤੋਂ ਵੰਚਿਤ ਰਹਿ ਗਿਆ ਇਸ ਕਰਕੇ ਜਿਸਮਾਨੀ ਤੌਰ ਤੇ ਮੈਂ ਅਧੂਰਾ ਰਿਹਾ। ਅਜੇ
> ਸੋਲਾਂ ਸਾਲ ਦਾ ਨਹੀਂ ਹੋਇਆ ਸਾਂ ਕਿ ਮਾਪਿਆਂ ਨੇ ਵਿਆਹ ਕਰ ਦਿੱਤਾ। ਧਰਮ ਗ੍ਰੰਥਾਂ ਤੋਂ ਬਾਹਰ ਕਿਸ ਤਰ੍ਹਾਂ
> ਦੀ ਅਕਲ ਇਲਮ ਹੈ, ਪਤਾ ਨਾ ਲੱਗਾ।

ਵਧਦੀ ਉਮਰ ਅਤੇ ਆਲੇ ਦੁਆਲੇ ਨਾਲ ਵਾਹ ਪੈਣ ਬਾਦ ਉਸਨੇ ਦੇਖਿਆ ਕਿ ਧਰਮ ਗ੍ਰੰਥ ਦੇ ਦੋ ਹਿੱਸੇ ਹਨ : ਇਕ ਰੱਬ ਦਾ ਹੁਕਮ ਦੂਜਾ ਰੱਬ ਦੇ ਬੰਦਿਆਂ ਵਲੋਂ ਤਿਆਰ ਕੀਤੀ ਸਮਾਜਕ ਧਾਰਮਿਕ ਨੇਮਾਵਲੀ। ਮਹਿਸੂਸ ਕੀਤਾ ਕਿ ਬੰਦਿਆਂ ਨੇ ਬੜਾ ਕਚਰਾ ਤਿਆਰ ਕਰ ਰੱਖਿਆ ਹੈ। ਬੰਦਿਆਂ ਦਾ ਤਿਆਰ ਕੀਤਾ ਢਾਂਚਾ ਰੱਬ ਦੇ ਢਾਂਚੇ ਨਾਲ ਮਿਲਦਾ ਜੁਲਦਾ ਹੋਣਾ ਚਾਹੀਦਾ ਸੀ, ਨਹੀਂ ਹੈ। ਉਸਨੂੰ ਬਹੁਤ ਕੁਝ ਫਜ਼ੂਲ, ਪ੍ਰਸੰਗਹੀਣ ਅਤੇ ਫਾਲਤੂ ਲੱਗਿਆ। ਧਰਮ ਉਹ ਹੋਵੇ ਜਿਹੜਾ ਸਾਡੀਆਂ ਸਮਕਾਲੀ ਮੁਸ਼ਕਲਾਂ ਦਾ ਸਾਹਮਣਾ ਕਰਕੇ ਹੱਲ ਲੱਭੇ, ਇਥੇ ਤਾਂ ਪੁਰਾਤਨ ਮੁਸ਼ਕਲਾਂ ਦਾ ਹੱਲ ਨਹੀਂ ਹੋਇਆ ਦਿਸਦਾ, ਦੋ ਹਜ਼ਾਰ ਸਾਲ ਪੁਰਾਣੀ ਰਹਿਤ ਵੇਲਾ ਵਿਹਾ ਚੁਕੀ ਹੈ ਤੇ ਸਾਨੂੰ ਅਜੋਕੇ ਸਮਾਜ ਨਾਲੋਂ ਤੋੜ ਕੇ ਹਾਸੋਹੀਣੇ ਕਰ ਰਹੀ ਹੈ। ਪੈਗੰਬਰਾਂ ਦੀ ਰੂਹਾਨੀਅਤ ਕੇਂਦਰ ਵਿਚ ਰਖਦਿਆਂ ਨਵੀਂ ਰਹਿਤ ਦਾ ਵਿਧਾਨ ਉਸਾਰਨਾ ਜਰੂਰੀ ਹੋ ਗਿਆ ਹੈ। ਜਿਹੜੇ ਅਧਿਆਪਕ, ਪੁਜਾਰੀ, ਖੈਰ-ਖਵਾਹ ਉਸਦੀ ਦਾਦ ਦਿੰਦਿਆਂ ਥਕਦੇ ਨਹੀਂ ਸਨ, ਨਿੰਦਿਆ ਕਰਨ ਲੱਗੇ। ਵਿਰੋਧ ਇੰਨਾ ਸਖਤ ਹੋ ਗਿਆ ਕਿ ਉਹ ਆਪਣਾ ਘਰ ਪਰਿਵਾਰ ਛੱਡ ਕੇ ਓਡੇਸਾ ਦੀ ਅਨਪੜ੍ਹ ਆਬਾਦੀ ਵਲ ਚਲਾ ਗਿਆ। ਇਥੇ ਨਾ ਉਸ ਕੋਲ ਨੌਕਰੀ, ਨਾ ਕੋਈ ਗੱਲ ਸਮਝਣ ਦੇ ਸਮਰੱਥ, ਨੌਬਤ ਅਕਸਰ ਭੁਖਮਰੀ ਦੀ ਬਣੀ ਰਹਿੰਦੀ। ਸ਼ਾਇਦ ਯੂਨੀਵਰਸਿਟੀ ਵਿਚ ਦਾਖਲਾ ਮਿਲ ਜਾਏ, ਗ੍ਰੀਕ ਭਾਸ਼ਾ ਅਤੇ ਗਣਿਤ ਸਿਖੇ।

ਉਹ ਕਿਹਾ ਕਰਦਾ- ਧਰਮ ਦੇ ਨੇਮ ਫੌਜੀ ਪਰੇਡ ਵਾਂਗ ਨਹੀਂ ਹਨ। ਇਕ ਪਾਸੇ ਯੋਰਪ ਵਿਗਿਆਨ ਆਸਰੇ ਰੌਸ਼ਨੀ ਵਲ ਵਧ ਰਿਹਾ ਹੈ, ਇਕ ਯਹੂਦੀ ਹਨ ਕਿ ਹਨੇਰੇ ਤੋਂ ਇਲਾਵਾ ਇਨ੍ਹਾਂ ਨੂੰ ਕੁਝ ਚੰਗਾ ਨਹੀਂ ਲਗਦਾ। ਉਸਨੂੰ ਰੂਸੀ ਜ਼ਬਾਨ ਦੀ ਮਹਾਰਤ ਹਾਸਲ ਹੋਈ, ਸਾਰਾ ਨਵਾਂ ਪੁਰਾਣਾ ਰੂਸੀ ਸਾਹਿਤ ਪੜ੍ਹਿਆ ਵਾਚਿਆ।

ਮਈ 1881 ਵਿਚ ਯਹੂਦੀਆਂ ਖਿਲਾਫ ਦੰਗੇ ਸ਼ੁਰੂ ਹੋ ਗਏ। ਡਾਇਰੀ ਵਿਚ ਲਿਖਿਆ- ਨੀਂਦ ਨਹੀਂ ਆਉਂਦੀ ... ਡਾਕੂ ਕਦੀ ਵੀ ਮਾਰ ਸਕਦੇ ਨੇ। ਸਾਡੇ ਬੱਚਿਆਂ ਨੂੰ ਅਜੇ ਇਹ ਨਹੀਂ ਪਤਾ ਯਹੂਦੀ ਕੌਣ ਹੁੰਦੇ ਨੇ, ਇਨ੍ਹਾਂ ਬੱਚਿਆਂ ਨੂੰ ਮਾਰ ਦੇਣਗੇ। ਠੀਕ ਹੈ, ਸਾਡੇ ਵਡੇਰੇ ਸਾਰੀ ਉਮਰ ਜਿਸ

ਖੌਫ ਵਿਚ ਜੀਵਨ ਬਿਤਾਉਂਦੇ ਰਹੇ, ਮੈਨੂੰ ਵੀ ਉਸ ਦਾ ਸੇਕ ਲੱਗੇ। ਗਿਆਰਾਂ ਮਈ : ਲੋਕ ਲੁਟ ਮਾਰ ਕਰ ਰਹੇ ਹਨ, ਸ਼ਰਾਬ ਨਾਲ ਰੱਜੀ ਇਕ ਰੂਸੀ ਔਰਤ ਨੱਚ ਰਹੀ ਹੈ, ਗਾ ਰਹੀ ਹੈ- ਮੇਰਾ ਦੇਸ, ਇਹ ਮੇਰਾ ਦੇਸ। ਕੀ ਕੋਈ ਯਹੂਦੀ ਕਦੀ ਅਜਿਹਾ ਵਾਕ ਸ਼ਰੇਆਮ ਮੂਹੋਂ ਕੱਢ ਸਕਦਾ ਹੈ?

ਮੋਸ਼ੇ ਨੇ ਇਕ ਸਾਦਾ ਪੈਂਫਲਿਟ ਲਿਖ ਕੇ ਵੰਡਿਆ, ਆਮ ਲੋਕਾਂ ਵਾਸਤੇ। ਲਿਖਿਆ- ਘਰ ਦੇ ਜੀਆਂ ਅਤੇ ਘਰ ਆਏ ਮਹਿਮਾਨ ਦੇ ਰੁਤਬੇ ਵਿਚ ਫਰਕ ਹੁੰਦਾ ਹੈ। ਜਿੰਨਾ ਚਿਰ ਮਹਿਮਾਨ, ਮਹਿਮਾਨ ਬਣ ਕੇ ਰਹੇ, ਠੀਕ, ਜੇ ਉਸਨੇ ਘਰ ਦੇ ਜੀਅ ਦਾ ਕੋਈ ਹੱਕ ਖੋਹਣਾ ਚਾਹਿਆ, ਮੁਕਾਬਲੇਬਾਜ਼ੀ ਵਿਚ ਆਇਆ, ਤਦ ਉਸ ਨੂੰ ਘਰੋਂ ਬਾਹਰ ਨਿਕਲਣਾ ਪਏਗਾ। ਸੰਸਾਰ ਵੱਡਾ ਸਾਰਾ ਪਰਿਵਾਰ ਹੈ, ਯਹੂਦੀ ਮਹਿਮਾਨ ਹਨ, ਅਜਨਬੀ ਹਨ। ਅਫਸੋਸ ਇਸ ਗੱਲ ਦਾ ਕਿ ਅਜਨਬੀ ਨੂੰ ਵੀ ਭੁਖ ਪਿਆਸ ਲਗਦੀ ਹੈ। ਤਾਂ ਠੀਕ ਹੈ, ਅਜਨਬੀ ਉਦਰਪੂਰਤੀ ਵਾਸਤੇ ਉਹ ਕੰਮ ਧੰਦਾ ਕਰੇ ਜਿਹੜਾ ਹੋਰਾਂ ਨੂੰ ਚੰਗਾ ਨਹੀਂ ਲਗਦਾ ਜਾਂ ਉਨ੍ਹਾਂ ਲਈ ਵਰਜਿਤ ਹੈ। ਜੇ ਵਰਜਿਤ ਧੰਦੇ ਵਿਚ ਕੁਝ ਵਧੀਕ ਮੁਨਾਫਾ ਆਉਣ ਲੱਗੇ, ਉਹ ਵੀ ਘਰ ਦੇ ਮਾਲਕ ਵਾਸਤੇ ਛੱਡਣਾ ਪਏਗਾ। ਜੇ ਘਰ ਦਾ ਕੋਈ ਜੀਅ ਭੁਖਾ ਹੈ ਤਾਂ ਅਜਨਬੀ ਯਹੂਦੀ ਦਾ ਰੋਟੀ ਉਪਰ ਕੀ ਹੱਕ? ਯਹੂਦੀ ਆਪਣੇ ਆਪ ਨੂੰ ਅਜਨਬੀ ਨਹੀਂ ਸਮਝਦੇ ਤਾਂ ਕੀ, ਬਾਕੀਆਂ ਲਈ ਅਜਨਬੀ ਨੇ। ਯਹੂਦੀ ਜਿਥੇ ਮਰਜ਼ੀ ਜਾ ਵਸੇ, ਜੋ ਮਰਜ਼ੀ ਕੰਮ ਕਰੇ, ਅਜਨਬੀ ਰਹੇਗਾ। ਕੀ ਕੋਈ ਅਜਿਹਾ ਤਰੀਕਾ ਹੈ ਕਿ ਇਹ ਅਜਨਬੀ ਘਰ ਦਾ ਮੈਂਬਰ ਹੋ ਸਕੇ? ਹਾਂ, ਜੇ ਆਪਣਾ ਧਰਮ ਛੱਡ ਕੇ ਈਸਾਈ ਹੋ ਜਾਵੇ ਤਾਂ ਇੱਜ਼ਤ ਮਿਲ ਸਕਦੀ ਹੈ। ਪਰ ਕੀ ਇਹ ਇਕ ਕੌਮ ਵਲੋਂ ਕੀਤੀ ਖੁਦਕੁਸ਼ੀ ਨਹੀਂ ਹੋਵੇਗੀ? ਹੋਵੇਗੀ, ਅਣਗਿਣਤ ਕੌਮਾ ਅਜਿਹੀ ਖੁਦਕਸ਼ੀ ਕਰ ਚੁਕੀਆਂ ਹਨ।

ਇਸ ਦਾ ਕੋਈ ਇਲਾਜ? ਇਲਾਜ ਹੈ, ਸਰਜਰੀ। ਆਪਣੇ ਆਪ ਨੂੰ ਪੁੱਟ ਕੇ ਇਹ ਅਭਾਗੇ ਲੋਕ ਕੋਈ ਅਜਿਹਾ ਧਰਤੀ ਦਾ ਟੁਕੜਾ ਲੱਭਣ ਜਿਥੇ ਇਨ੍ਹਾਂ ਦੇ ਬੋਲ ਬਾਲੇ, ਇਨ੍ਹਾਂ ਦਾ ਆਪਣਾ ਝੰਡਾ ਹੋਵੇ। ਮੂਰਖਾਂ ਵਾਂਗ ਇਹ ਅਮਰੀਕਾ ਜਾ ਜਾ ਵਸ ਰਹੇ ਨੇ, ਉਥੇ ਇਨ੍ਹਾਂ ਦੇ ਇਤਿਹਾਸ ਉਪਰ ਉਹੀ ਲਹੂ ਦੇ ਛਿਟੇ ਫੇਰ ਦਿਸਣਗੇ ਜੋ ਪਹਿਲਾਂ ਦਿਸਦੇ ਰਹੇ, ਉਥੇ ਵੀ ਇਹ ਅਜਨਬੀ ਨੇ। ਇਕ ਥਾਂ ਬਚਦੀ ਹੈ- ਇਜ਼ਰਾਈਲ। ਸਿਆਸੀ ਤੌਰ ਤੇ ਇਹ ਥਾਂ ਸਾਡੇ ਤੋਂ ਖੁੱਸ ਚੁਕੀ ਹੈ, ਸਾਡਾ ਇਤਿਹਾਸਕ ਹੱਕ ਅਜੇ ਵੀ ਇਸ ਉਪਰ ਹੀ ਬਣਦਾ ਹੈ ਕੇਵਲ। ਛੇ ਸੌ ਸਾਲ ਤੋਂ ਯੋਰਪ ਨੂੰ ਦਲੀਲਾਂ ਰਾਹੀਂ ਸਮਝਾਉਂਦੇ ਮਨਾਉਂਦੇ ਆ ਰਹੇ ਹਾਂ ਕਿ ਅਸੀਂ ਨਾ ਮਨੁਖਾਂ ਦਾ ਮਾਸ ਖਾਈਏ ਨਾ ਈਸਾਈਆਂ ਦਾ ਖੂਨ ਪੀਵੀਏ। ਜੇ ਇਕ ਅੱਧ ਪੜ੍ਹਿਆ ਲਿਖਿਆ ਈਸਾਈ ਮੰਨ ਵੀ ਜਾਵੇ ਕਿ ਪਵਿਤਰ ਤਿਓਹਾਰ ਪਾਸਓਵਰ ਦਾ ਖਾਣਾ ਤਿਆਰ ਕਰਨ ਵਕਤ ਅਸੀਂ ਆਪਣੇ ਤੜਕੇ ਵਿਚ ਮਨੁੱਖਾਂ ਦਾ ਖੂਨ ਨਹੀਂ ਪਾਉਂਦੇ ਤਾਂ ਇਸ ਨਾਲ ਅਸੀਂ ਯਹੂਦੀ ਇੱਜ਼ਤਦਾਰ ਹੋ ਜਾਵਾਂਗੇ? ਤੁਸੀ ਆਖੋਗੇ- ਸਾਡੀ ਪਿਤਰ ਦੇਸ ਵਾਪਸੀ ਦੀ ਗੱਲ ਸੁਣਕੇ ਲੋਕ ਸਾਡਾ ਮਜ਼ਾਕ ਉਡਾਣਗੇ। ਇਸ ਤੋਂ ਪਹਿਲਾਂ ਕੀ ਸਾਡਾ ਕਦੀ ਮਜ਼ਾਕ ਨਹੀਂ ਉਡਿਆ?

ਗੋਰਡਨ ਦੀ ਕਵਿਤਾ ਦੇ ਬੋਲ :

ਰੱਬ ਦਾ ਇੱਜੜ

ਤੁਸੀਂ ਪੁਛਿਆ ਕੌਣ ਹਾਂ ਅਸੀਂ : ਕੀ ਹੈ ਸਾਡਾ ਜੀਣਾ?
ਆਲੇ ਦੁਆਲੇ ਵਸਦੀਆਂ ਕੌਮਾਂ ਵਾਂਗ, ਕੀ ਕੋਈ ਕੌਮ ਹਾਂ ਅਸੀਂ?
ਕਿ ਕੋਈ ਧਰਮ ਭਰਾਵਾਂ ਦਾ ਕਾਫਲਾ ਹੈ ਸਾਡਾ?
ਮੈਂ ਦਸਦਾਂ ਅਸਲੀ ਭੇਤ ਦੀ ਗੱਲ
ਨਾ ਅਸੀਂ ਕੌਮ ਕੋਈ ਨਾ ਸਮਾਜ ... ਕੇਵਲ ਇੱਜੜ
ਆਜੜੀ ਰੱਬ ਦੇ ਪਵਿਤਰ ਪਸ਼ੂ ਹਾਂ ਅਸੀਂ
ਧਰਤੀ ਸਾਡੀ ਵੇਦੀ
ਬਲੀ ਦੇਣ ਵਾਸਤੇ ਪਾਲੇ ਗਏ ਅਸੀਂ।

ਲਿਲੀਅਨ ਦੇ ਸ਼ਬਦ-

> ਯਹੂਦੀਆਂ ਦਾ ਤ੍ਰਿਸਕਾਰ ਹੁੰਦਾ ਹੈ ਤਾਂ ਉਨ੍ਹਾਂ ਨੂੰ ਕਹਿਣਾ ਚਾਹੀਦਾ ਹੈ- ਅਸੀਂ ਮਨਮਰਜ਼ੀ ਨਾਲ ਤੁਹਾਡੇ ਦੇਸ ਵਿਚ ਨਹੀਂ ਆਏ। ਇਜ਼ਰਾਈਲ ਸਾਡਾ ਦੇਸ ਸੀ, ਉਥੋਂ ਸਾਨੂੰ ਜਬਰਨ ਕੱਢਿਆ ਗਿਆ, ਜਦੋਂ ਵਾਹ ਲੱਗੀ, ਵਾਪਸ ਪੁੱਜ ਜਾਵਾਂਗੇ। ਹਾਲੇ ਬਰਦਾਸ਼ਤ ਕਰੋ।
>
> ਇਜ਼ਰਾਈਲ ਵਿਚੋਂ ਨਿਕਲਿਆਂ ਹਜ਼ਾਰਾਂ ਸਾਲ ਬੀਤਣ ਪਿਛੋਂ ਯਹੂਦੀ ਭੁਲ ਗਏ ਹਨ ਕਿ ਉਨ੍ਹਾਂ ਦਾ ਕੋਈ ਦੇਸ ਹੁੰਦਾ ਸੀ, ਉਹ ਭੁਲ ਗਏ ਹਨ ਕਿ ਆਪਣੀ ਧਰਤੀ ਉਪਰ ਰਹਿਣ ਦੇ ਕੀ ਸੁਖ ਹੁੰਦੇ ਹਨ। ਜਿਹੜਾ ਬੰਦਾ ਅਚਾਨਕ ਯਾਦਦਾਸ਼ਤ ਖੋ ਬੈਠੇ ਉਸਦੀ ਕਿਹੋ ਜਿਹੀ ਦਸ਼ਾ ਹੁੰਦੀ ਹੈ? ਯਹੂਦੀ ਆਪਣਾ ਭੂਤਕਾਲ ਭੁਲ ਗਏ ਹਨ। ਯਹੂਦੀ ਦੁਨੀਆਂ ਨੂੰ ਨਹੀਂ ਬਦਲ ਸਕਦੇ, ਉਡੀਕ ਸਕਦੇ ਹਨ ਕਿ ਆਪੇ ਦੁਨੀਆਂ ਬਦਲ ਜਾਏ, ਇਕ ਹੋਰ ਕੰਮ ਕਰ ਸਕਦੇ ਹਨ, ਖੁਦ ਨੂੰ ਬਦਲ ਲੈਣ, ਬਾਕੀ ਕੌਮਾਂ ਤੋਂ ਸ਼ਾਬਾਸ਼ ਲੈਣ ਦੀ ਦੀ ਥਾਂ ਆਪਣੇ ਦੇਸ ਵਲ ਰੁਖ ਕਰਨ, ਆਪਣਾ ਹੋਮਲੈਂਡ ਕਾਇਮ ਕਰਨ। ਇਹ ਕੰਮ ਹੋਰਾਂ ਨੇ ਨਹੀਂ ਕਰਨਾ, ਆਪ ਕਰਨਾ ਪਏਗਾ। ਇਹ ਕੰਮ ਜਲਦੀ ਕਰਨ ਵਿਚ ਘਾਟਾ ਨਹੀਂ ਪਵੇਗਾ, ਇਸ ਕੰਮ ਨੂੰ ਦੇਰ ਕਰਨ ਵਿਚ ਲਾਭ ਨਹੀਂ ਹੋਵੇਗਾ। ਜੇ ਹੋ ਸਕਦਾ ਹੈ ਵਧ ਤੋਂ ਵਧ ਇਹ ਹੋਵੇਗਾ ਕਿ ਜਿਸ ਤਰ੍ਹਾਂ ਦੇ ਹਾਂ, ਉਸੇ ਤਰ੍ਹਾਂ ਦੇ ਰਹਾਂਗੇ, ਫਿਰ ਖਤਰਾ ਕਿਸ ਗੱਲ ਦਾ?

ਸਿਆਣੇ ਬੰਦਿਆਂ ਦੀ ਸਰਪ੍ਰਸਤੀ ਹੇਠ ਜ਼ਿਓਨਿਜਮ ਦੀ ਲਹਿਰ ਚੱਲੀ ਪਰ ਬਾਵਜੂਦ ਇਸ ਦੇ ਕਿ ਇਸ ਦੀ ਵਧੀਕ ਜਰੂਰਤ ਰੂਸ, ਪੋਲੇਂਡ ਤੇ ਰੋਮਾਨੀਆਂ ਵਿਚ ਹੈ, ਇਸ ਦਾ ਪ੍ਰਬੰਧ ਪੱਛਮੀ ਯੋਰਪ ਤੇ ਦੂਰ ਪਾਰਲੇ ਇਲਾਕਿਆਂ ਵਿਚੋਂ ਹੋਵੇਗਾ ਕਿਉਂਕਿ ਇਧਰ ਪੁਲਸ ਦੀ ਸਖਤੀ ਵਧੀਕ ਹੈ। ਪੱਛਮੀ ਯੋਰਪ ਦੇ ਯਹੂਦੀ ਵਧੀਕ ਖੁਸ਼ਹਾਲ ਹਨ, ਸੋ ਪਰਵਾਸ, ਪੂਰਬ ਵਲੋਂ ਇਜ਼ਰਾਈਲ ਵਿਚ ਵਧੀਕ ਹੋਵੇਗਾ ਪਰ ਦਾਨੀਆਂ ਦੇ ਪੈਸੇ ਪੱਛਮ ਵਲੋਂ ਆਉਣਗੇ। ਜਿਨ੍ਹਾਂ ਲੋਕਾਂ ਵਾਸਤੇ ਪਰਵਾਸ ਦੀ ਲਹਿਰ ਚਲਾਉਣੀ ਸੀ, ਨਾ ਉਨ੍ਹਾਂ ਨੂੰ ਸਿਆਸਤ ਦੀ ਆਦਤ ਸੀ, ਨਾ ਸਿਆਸਤ ਵਿਚ ਰੁਚੀ, ਨਾ ਸਮਰੱਥਾ। ਇਸ ਦਾ ਆਧਾਰ ਜ਼ਖਮੀ ਮਾਨਸਿਕਤਾ ਦਾ ਧੁੰਦਲਾ ਜਿਹਾ ਧਾਰਮਿਕ ਜਜ਼ਬਾ ਸੀ ਜਿਸ ਨਾਲ ਉਮੀਦਾਂ ਦਾ ਧਾਗਾ ਬੱਝਿਆ ਹੋਇਆ ਸੀ। ਇਸ ਲਹਿਰ ਦਾ ਲਿਖਤੀ ਵਿਸਥਾਰ ਪੂਰਵਕ ਰਿਕਾਰਡ ਨਹੀਂ ਮਿਲਦਾ ਕਿਉਂਕਿ ਸੁਰਖਿਆ ਦੇ ਹਿਤ ਵਿਚ ਸਰਕਾਰੀ ਦਹਿਸ਼ਤ ਕਾਰਨ ਘਟ ਤੋਂ ਘਟ ਲਿਖਤ ਪੜ੍ਹਤ ਰੱਖਣੀ ਸੀ।

ਪਰਵਾਸੀਆਂ ਦੇ ਵਸੇਬੇ ਵਾਸਤੇ ਧਨ ਦੀ ਲੋੜ ਸੀ, ਬਹੁਤ ਘਟ ਰਕਮ ਜਮਾ ਹੋ ਰਹੀ ਸੀ। ਵਧ ਤੋਂ ਵਧ ਰਕਮ, ਇਕ ਸਾਲ ਵਿਚ ਪੰਜ ਹਜ਼ਾਰ ਪੌਂਡ ਇਕੱਠੀ ਹੋਈ, ਇਸ ਨਾਲ ਖੂਹ ਖੋਦੇ ਜਾਣ, ਘਰ ਬਣਾਏ ਜਾਣ, ਪਸ਼ੂ ਖਰੀਦੇ ਜਾਦ ਕਿ ਖੇਤੀ ਦੇ ਸੰਦ ਖਰੀਦਣ? ਲੀਡਰਸ਼ਿਪ ਨੇ ਕਿਹਾ- ਜੇ ਸਾਡੇ ਲੋਕ ਗੁਲਾਮੀ ਅਤੇ ਹੋਰ ਬੁਰਾਈਆਂ ਵਿਚ ਪੂਰੀ ਤਰਾਂ ਧਸ ਚੁਕੇ ਹਨ, ਜੇ ਸਾਡੀ ਵਿਉਂਤ ਉਨ੍ਹਾਂ ਨੂੰ ਸਮਝ ਨਹੀਂ ਆ ਰਹੀ ਜਾਂ ਫਿਰ ਸਹੀ ਨਹੀਂ ਲਗਦੀ ਤਾਂ ਠੀਕ ਹੈ, ਅਸੀਂ ਬੱਚਿਆਂ ਵਾਂਗ ਪਰੀਆਂ ਦੇ ਕਿਸੇ ਦੇਸ ਵਿਚ ਕਿਉਂ ਵਸੀਏ, ਚੰਗਾ ਹੈ ਨਵੀਂ ਲੀਡਰਸ਼ਿਪ ਅਗੇ ਆਏ ਤੇ ਸਾਥੋਂ ਚੰਗਾ ਕੰਮ ਕਰੇ। ਅਸੀਂ ਤਿੰਨ ਬਸਤੀਆਂ ਵਸਾ ਦਿੱਤੀਆਂ, ਹੁਣ ਤੌਬਾ। ਸਾਡੇ ਲੋਕ ਮਾਨਸਿਕ ਤੌਰ ਤੇਜੇ ਏਨੇ ਹੀ ਕਮਜ਼ੋਰ ਹਨ ਫਿਰ ਬਿਮਾਰੀ ਲਾਇਲਾਜ ਹੈ।

ਜ਼ਿਮੇਵਾਰ ਲੋਕ ਸੋਚਣ ਲੱਗੇ, ਹੁਣ ਥਿਊਰੀ ਵਿਚਾਰਨ ਦਾ ਸਮਾਂ ਲੰਘ ਗਿਆ ਹੈ, ਇਸ ਉਪਰ ਅਮਲ ਕਰਨ ਦੀ ਲੋੜ ਹੈ। ਇਕ ਮੀਟਿੰਗ ਬੁਲਾਈ ਜਾਏ ਜਿਸ ਵਿਚ ਭਵਿੱਖ ਦਾ ਪ੍ਰੋਗਰਾਮ ਨਸ਼ਰ ਕਰੀਏ ਪਰ ਇਹ ਗੁਪਤ ਹੋਵੇ, ਓਟੋਮਾਨ ਸੁਲਤਾਨ ਅਤੇ ਯਹੂਦੀਆਂ ਦੇ ਮੇਜ਼ਬਾਨ ਦੇਸ ਖਿਲਾਫ ਨਾ ਹੋ ਜਾਣ, ਏਨਾ ਪ੍ਰਭਾਵਸ਼ਾਲੀ ਹੋਵੇ ਕਿ ਦੁਨੀਆਂ ਜਾਣ ਜਾਏ ਹੁਣ ਯਹੂਦੀ ਤੂਫਾਨ ਮੰਜ਼ਿਲ ਵਲ ਵਧਣ ਤੋਂ ਰੁਕੇਗਾ ਨਹੀਂ, ਫੈਸਲਾ ਹੋਇਆ, ਰੂਸੀ ਸਰਕਾਰ ਪਾਸ ਬੇਨਤੀ ਕੀਤੀ ਜਾਵੇ ਕਿ ਯਹੂਦੀਆਂ ਨੂੰ ਖੇਤੀ ਦਾ ਕਾਰੋਬਾਰ ਕਰਨ ਦਿੱਤਾ ਜਾਵੇ, ਦਾਨੀਆਂ ਦੀ ਸਹਾਇਤਾ ਨਾਲ ਇਜ਼ਰਾਈਲ ਵਿਚ ਖੇਤੀ ਕਰਨ ਦੀ ਆਗਿਆ ਦਿਉ। ਉਧਰ ਸੁਲਤਾਨ ਅਗੇ ਵਸ ਜਾਣ ਦੀ ਅਰਜ਼ ਕੀਤੀ ਜਾਵੇ।

ਆਧੁਨਿਕ ਅਤੇ ਪੁਰਾਤਨ ਖਿਆਲਾਂ ਵਿਚਕਾਰ ਵੀ ਟਕਰਾਉ ਸੀ। ਮੀਟਿੰਗ ਵਿਚ ਅਜਿਹੇ ਮਸਲੇ ਵੀ ਆਏ- ਅਜੇ ਸਟੇਟ ਨੇ ਇਜ਼ਰਾਈਲ ਵਿਚ ਵਸਣ ਦੀ ਪੂਰੀ ਖੁਲ੍ਹ ਨਹੀਂ ਦਿੱਤੀ, ਨਾ ਮਿਲੇਗੀ, ਮੰਨ ਲਉ ਕੋਈ ਸਿਆਸੀ ਫੈਸਲਾ ਆਪਣੇ ਹੱਕ ਵਿਚ ਸੁਲਤਾਨ ਤੋਂ ਕਰਵਾ ਲੈਂਦੇ ਹਾਂ, ਸਾਡੇ

ਕਾਰੋਬਾਰ ਵਿਚ ਵਿਘਨ ਪੈਣਗੇ। ਰੇਲ ਅਤੇ ਤਾਰ ਮਹਿਕਮਾ ਸੱਤੇ ਦਿਨ ਅੱਠ ਪਹਿਰ ਦੀ ਡਿਊਟੀ ਮੰਗੇਗਾ ਪਰ ਸਾਡੇ ਧਰਮੀ ਭਰਾ ਸੈਬਥ, ਛੁਟੀ ਵਾਲੇ ਦਿਨ ਕੰਮ ਤੇ ਨਹੀਂ ਜਾਣਗੇ ਕਿਉਂਕਿ ਪਾਪ ਲੱਗੇਗਾ। ਪਵਿੱਤਰ ਸੈਬਥ ਦੇ ਦਿਨ ਕਿਹੜਾ ਪਾਪੀ ਹਲ ਵਾਹੇਗਾ? ਕਾਨਫਰੰਸਾਂ ਵਿਚ ਪਾਸ ਹੋਏ ਇਹ ਮਤੇ ਪ੍ਰਾਪਤ ਹਨ, ਬਹਿਸਾਂ ਰਿਕਾਰਡ ਨਹੀਂ ਕੀਤੀਆਂ ਗਈਆਂ ਕਿਉਂਕਿ ਕੁੜਤਣ ਭਰੀਆਂ ਸਨ। ਜੇ ਮੰਗ ਕੀਤੀ ਜਾਂਦੀ, ਨਵੀਂ ਆਬਾਦੀ ਵਿਚ ਇਕ ਲਾਇਬਰੇਰੀ ਚਾਹੀਦੀ ਹੈ, ਰੌਲਾ ਪੈ ਜਾਂਦਾ- ਤੁਸੀਂ ਕਿਸਾਨਾਂ ਨੂੰ ਖੇਤਾਂ ਵਿਚ ਕੰਮ ਕਰਨੋ ਰੋਕ ਦੇ ਪੋਥੀਆਂ ਪੜ੍ਹਾਉਣੀਆਂ ਹਨ? ਤੀਜੇ ਪਾਸਿਓਂ ਆਵਾਜ਼ ਆਉਂਦੀ- ਜਿਹੜੇ ਇਜ਼ਰਾਈਲ ਵਿਚ ਵਸ ਗਏ ਹਨ ਉਨ੍ਹਾਂ ਨੂੰ ਪੁੱਛੋ ਹਸਪਤਾਲ ਚਾਹੀਦਾ ਹੈ ਕਿ ਲਾਇਬਰੇਰੀ, ਕਿ ਬੱਚਿਆ ਲਈ ਸਕੂਲ, ਇਕੋ ਦਮ ਸਭ ਕੁਝ ਤਾਂ ਬਣ ਨਹੀਂ ਸਕਦਾ। ਕੋਈ ਆਖਦਾ- ਦੁਕਾਨਾ, ਦੁਕਾਨਾ ਦੀ ਸਭ ਤੋਂ ਪਹਿਲਾਂ ਲੋੜ ਪਵੇਗੀ।

ਵਸ ਗਏ ਯਹੂਦੀਆਂ ਵਾਸਤੇ ਤੰਬੂਆਂ ਦੀ ਰਿਹਾਇਸ਼ ਨਰਕ ਸਮਾਨ, ਕੇਵਲ ਮੱਖੀਆਂ ਮੱਛਰ ਨਹੀਂ, ਸੱਪ ਅਤੇ ਬਿੱਛੂ ਡੰਗਦੇ, ਹਥਿਆਰਬੰਦ ਅਰਬਾਂ ਦੇ ਗੋ੍ਹ ਹੱਲਾ ਬੋਲਦੇ ... ਕਤਲ ... ਅਗਜ਼ਨੀ ... ਲੁੱਟ। ਯਹੂਦੀ ਨਿਹਥੇ ਨਹੀਂ ਬੈਠੇ, ਖੂਨ ਵੀਟਵਾਂ ਮੁਕਾਬਲਾ ਕਰਦੇ, ਆਖਰ ਅਰਬਾਂ ਨੂੰ ਚਾਲੂ ਕੱਢ ਲਿਆ, ਦਬਕਣ ਲਗ ਗਏ। ਤਾਂ ਵੀ ਪਰਦੇਸਾਂ ਦੀ ਇਹੋ ਜਿਹੀ ਜ਼ਿੰਦਗੀ ਮੁਸ਼ਕਲ ਤਾਂ ਹੈ ਹੀ ਸੀ। ਇਹੋ ਜਿਹੇ ਪਰਿਵਾਰ ਵੀ ਹੈ ਸਨ ਜਿਹੜੇ ਇਜ਼ਰਾਈਲ ਵਿਚਲਾ ਸਭ ਕੁਝ ਛਡ ਛਡਾ ਫਿਰ ਉਸੇ ਨਰਕ ਵਿਚ ਪਰਤੇ ਜਿਥੋਂ ਉਮੀਦਾਂ ਲੈਕੇ ਕੇ ਨਿਕਲੇ ਸਨ, ਦੂਹਰੇ ਉਜਾੜੇ। ਸਕੂਲਾਂ ਕਾਲਜਾਂ ਵਿਚ ਯਹੂਦੀ ਦਾਖਲਿਆਂ ਦੀ ਸੀਮਾ ਰੂਸ ਵਿਚ 10% ਕਰ ਦਿੱਤੀ ਗਈ, ਪੜ੍ਹੇ ਲਿਖਿਆ ਨੂੰ ਸਰਕਾਰੀ ਨੌਰਕੀ ਕੇਵਲ ਮੰਤਰੀ ਦੀ ਸਿਫਾਰਿਸ਼ ਤੇ ਮਿਲੇਗੀ, ਮੰਤਰੀ ਕਦੇ ਸਿਫਾਰਿਸ਼ ਨਹੀਂ ਕਰੇਗਾ। ਸਾਹਮਣਿਓਂ ਰੂਸੀ ਮੁਲਾਜ਼ਮ ਆਉਂਦਾ ਦੇਖ ਕੇ ਯਹੂਦੀ ਆਪਣਾ ਹੈਟ ਉਤਾਰ ਕੇ ਸਲਾਮ ਕਰੇਗਾ, ਕੁਤਾਹੀ ਦੀ ਸਜ਼ਾ ਮਿਲੇਗੀ। ਇਕ ਵਾਰ ਦਿਆਲੂ ਅਫਸਰ ਨੇ ਸਿਫਾਰਿਸ਼ ਕਰ ਦਿੱਤੀ ਸੀ ਕਿ ਯਹੂਦੀਆਂ ਨਾਲ ਨਰਮਾਈ ਵਰਤਣੀ ਚਾਹੀਦੀ ਹੈ, ਜ਼ਾਰ ਬਾਦਸ਼ਾਹ ਨੇ ਫਾਈਲ ਦੇ ਹਾਸ਼ੀਏ ਵਿਚ ਆਪਣੀ ਟਿੱਪਣੀ ਲਿਖੀ- ਤਾਂ ਵੀ ਸਾਨੂੰ ਭੁੱਲਣਾ ਨਹੀਂ ਚਾਹੀਦਾ ਸਾਡੇ ਯਸੂ ਮਸੀਹ ਨੂੰ ਕਰਾਸ ਤੇ ਟੰਗ ਕੇ ਇਨ੍ਹਾਂ ਨੇ ਪਵਿਤਰ ਖੂਨ ਵਗਾਇਆ ਸੀ। ਇਸ ਨੀਤੀ ਸਦਕਾ ਅੱਸੀਵਿਆਂ ਵਿਚ ਪਰਵਾਸ ਦੀ ਦਰ ਦਸ ਹਜ਼ਾਰ ਸਾਲਾਨਾ ਤੋਂ ਵਧ ਕੇ ਅਠਾਰਾਂ ਸੌ ਨੱਬੇਵਿਆਂ ਵਿਚ ਤੀਹ ਹਜ਼ਾਰ ਹੋ ਗਈ।

ਜਿਉਂ ਜਿਉਂ ਉਜੜੇ ਯਹੂਦੀ ਇਜ਼ਰਾਈਲ ਵਲ ਤੁਰਦੇ, ਉਨ੍ਹਾਂ ਵਿਰੁੱਧ ਉਥੇ ਕਾਨੂੰਨ ਸਖਤ ਹੋਈ ਜਾਂਦੇ, ਜ਼ਮੀਨ ਦੇ ਭਾਅ ਅਸਮਾਨ ਛੂਹਣ ਲੱਗੇ। ਪੈਸੇ ਵਾਲੇ ਫਿਰ ਵੀ ਖਰੀਦਣੋ ਨਾ ਹਟਦੇ ਤਾਂ ਅਰਬ ਬੇਚੈਨ ਹੋ ਜਾਂਦੇ, ਉਨ੍ਹਾਂ ਨੂੰ ਖਤਰੇ ਦੀ ਘੰਟੀ ਸੁਣਾਈ ਦੇਣ ਲੱਗੀ। ਸਰਕਾਰੀ ਨਫਰਤ ਕਾਰਨ ਅਰਬ ਮੁਲਾਜ਼ਮ ਵਧੀਕ ਰਿਸ਼ਵਤਖੋਰ ਹੋ ਗਏ। ਵਸੇਬਾ ਕਮੇਟੀ ਦੇ ਇਕ ਮੈਂਬਰ ਨੇ ਆਖਰ ਲਿਖਿਆ- ਰਫੂਜੀ ਕਦੀ ਸਹਾਇਤਾ ਮੰਗਣੋਂ ਨਹੀਂ ਹਟਣਗੇ, ਚਿਠੀਆਂ, ਤਾਰਾਂ ਰਾਹੀਂ ਕਹੀ ਜਾਣਗੇ- ਤੰਗ ਹਾਂ, ਪੈਸੇ ਭੇਜੋ, ਪੈਸੇ ਭੇਜੋ। ਆਖਰੀ ਯਹੂਦੀ ਦਾਨੀ ਕੋਲੋਂ ਆਖਰੀ ਪੈਸਾ ਮੁਕ ਜਾਏਗਾ ਤਾਂ ਵੀ ਇਹੋ ਹਾਲ ਰਹੇਗਾ, ਇਸ ਦਾ ਆਖਰ ਇਲਾਜ ਕਿਸੇ ਸਿਆਸੀ ਹੱਲ ਰਾਹੀਂ ਸੰਭਵ ਹੋਏਗਾ, ਨਹੀਂ ਤਾਂ ਇਕ ਵਸੇਬਾ ਕਮੇਟੀ ਅਸਤੀਫਾ ਦੇ ਦਿਆ ਕਰੇਗੀ, ਅਗਲੀ ਕਮੇਟੀ ਕੰਮ ਲਗ ਜਾਇਆ ਕਰੇਗੀ। ਇਸ ਖਤ ਦਾ ਜਵਾਬ ਲਿਲੀਅਨ ਨੇ ਇਹ ਦਿੱਤਾ-

> ਚੰਗੇ ਦਿਨ ਆਉਣਗੇ ਪਰ ਅਸੀਂ ਖਿੱਚ ਕੇ ਚੰਗੇ ਦਿਨ ਜਲਦੀ ਨਹੀਂ ਲਿਆ ਸਕਦੇ। ਸਫਲਤਾ ਮਿਲ ਜਾਏ ਤਾਂ ਸਾਰੇ ਆਖਦੇ ਹਨ ਸਫਲ ਤਾਂ ਹੋਣਾ ਈ ਸੀ। ਫੇਲ ਹੋਣ ਦੀ ਸੂਰਤ ਵਿਚ ਸਵਾਲ ਦਰ ਸਵਾਲ ਉਠਦੇ ਹਨ। ਜਿਵੇਂ ਸਿਹਤ ਲਈ ਕਸਰਤ ਜਰੂਰੀ ਹੈ, ਖਤਰਨਾਕ ਸਵਾਲ ਵੀ ਜਰੂਰੀ ਹਨ ਪਰ ਜੇ ਆਪਣਿਆਂ ਵਲੋਂ, ਈਮਾਨਦਾਰੀ ਨਾਲ ਪੁਛੇ ਜਾਣ। ਆਪਣੇ ਮਿਤਰਾਂ ਪਿਆਰਿਆਂ ਦੇ ਸਵਾਲ ਬੇਸ਼ਕ ਮੈਨੂੰ ਹਜ਼ਮ ਨਾ ਆਉਣ, ਮੈਂ ਉਤਰ ਲੱਭਾਂਗਾ। ਮੈਂ ਸਭ ਕੁਝ ਬਰਦਾਸ਼ਤ ਕਰਾਂਗਾ, ਬੇਵਫਾਈ, ਬੇਈਮਾਨੀ ਤੋਂ ਇਲਾਵਾ।

ਇਸ ਉਲਝੇ ਤਾਣੇ ਪੇਟੇ ਵਿਚ ਇਕ ਹੋਰ ਬੰਦਾ ਅਸ਼ੇਰ(1856-1927) ਦਿਖਾਈ ਦਿੱਤਾ। ਉਸਦਾ ਪਿਤਾ ਚੰਗਾ ਅਸਰ ਰਸੂਖ ਵਾਲਾ ਕਾਰੋਬਾਰੀ ਸੀ ਜਿਸ ਦੀ ਰੂਸੀਆਂ ਵਿਚ ਇੱਜ਼ਤ ਸੀ। ਉਸਦੀ ਇਛਾ ਸੀ ਉਸਦਾ ਤੀਖਣ ਬੁੱਧ ਬੇਟਾ ਧਰਮ ਪੋਥੀਆਂ ਪੜ੍ਹਕੇ ਉਚ ਕੋਟੀ ਦਾ ਪੁਜਾਰੀ ਹੋਕੇ ਨਾਮ ਕਮਾਵੇ। ਪਿਤਾ ਦੁਖੀ ਹੁੰਦਾ ਜਦੋਂ ਦੇਖਦਾ ਕਿ ਬਿਨਾ ਸਿਖਾਇਆਂ ਇਹ ਮੁੰਡਾ ਸੜਕ ਕਿਨਾਰੇ ਜੜੇ ਇਸ਼ਤਿਹਾਰ ਪੜ੍ਹੀ ਜਾਂਦਾ ਜਿਹੜੇ ਰੂਸੀ ਜ਼ਬਾਨ ਵਿਚ ਲਿਖੇ ਹੁੰਦੇ। ਦਿਤੇ ਗਏ ਧਰਮੀ ਕੋਟੇ ਦੇ ਸਿਲੇਬਸ ਤੋਂ ਬਿਨਾ ਉਹ ਸੈਕੂਲਰ ਵਿਦਿਆ ਖੁਦ ਹਾਸਲ ਕਰੀ ਜਾਂਦਾ। ਤੀਹ ਸਾਲ ਦੀ ਉਮਰ ਵਿਚ ਜਦੋਂ ਉਹ ਆਪਣੇ ਆਪ ਜੋਗਾ ਹੋ ਗਿਆ, ਉਸਨੂੰ ਲੱਗਾ ਜਿਵੇਂ ਧਰਮ ਗ੍ਰੰਥਾਂ ਦੀ ਵਿਦਿਆ ਪੜ੍ਹਨੀ ਠੀਕ ਸੀ ਪਰ ਵਧੇਰਾ ਵਕਤ ਖਾ ਗਈ। ਉਸਨੇ ਹਿਬਰੂ ਜ਼ਬਾਨ ਵਿਚ ਆਪਣਾ ਰਿਸਾਲਾ ਕੱਢਿਆ ਅਤੇ ਪਹਿਲੇ ਲੇਖ ਦੇ ਕਰਤਾ ਵਜੋਂ ਆਪਣਾ ਨਾਮ ਲਿਖਿਆ- ਆਮ ਆਦਮੀ। ਉਸਦਾ ਇਹੋ ਨਾਮ ਹਮੇਸ਼ਾ ਲਈ ਮਸ਼ਹੂਰ ਹੋ ਗਿਆ। ਉਸ ਸਦਕਾ ਹਿਬਰੂ ਜ਼ਬਾਨ ਨੇ ਆਪਣਾ ਪੁਰਾਣਾ ਲਿਬਾਸ ਤਜ ਕੇ ਆਧੁਨਿਕ ਪਹਿਰਾਵਾ ਪਹਿਨ ਲਿਆ ਜੋ ਹੁਣ ਤਕ ਚਲ ਰਿਹਾ ਹੈ। ਰੂਸੀਆਂ ਨੂੰ ਉਹ ਪੱਕਾ ਯਹੂਦੀ ਲੱਗਾ ਤੇ ਯਹੂਦੀ ਕਹਿੰਦੇ ਸਨ ਇਹ ਨਾਸਤਕ ਹੈ। ਉਹ ਸ਼ਾਂਤ ਚਿਤ, ਬੇਪ੍ਰਵਾਹ, ਸਾਦਗੀ ਪੂਰਣ ਬੰਦਾ ਜਜ਼ਬੇ ਦਾ ਕਦਰਦਾਨ ਪਰ ਜਜ਼ਬਾਤੀਆਂ ਵਿਰੁੱਧ ਕਠੋਰ, ਕਿਹਾ ਕਰਦਾ-

> ਮੈਂ ਤੁਹਾਨੂੰ ਪੂਰਨ ਸੱਚ ਦਾ ਉਹ ਨਿਕਾ ਜਿਹਾ ਹਿੱਸਾ ਦਿਖਾਵਾਂਗਾ ਜਿਹੜਾ ਬਦਸੂਰਤ ਹੈ।
> ਖੁਦ ਵਾਸਤੇ ਬੇਲਿਹਾਜ਼ ਬੰਦੇ ਤੋਂ ਹੋਰਾਂ ਲਈ ਲਿਹਾਜ਼ ਦੀ ਕੀ ਆਸ?

ਚੜ੍ਹਦੀ ਜੁਆਨੀ ਪਿਤਾ ਦਾ ਘਰ ਛੱਡ ਕੇ ਉਹ ਓਡੇਸਾ ਚਲਾ ਗਿਆ। ਬਹੁਤ ਜਲਦੀ ਅੰਗਰੇਜ਼ੀ ਅਤੇ ਫਰੈਂਚ ਸਿਖ ਲਈਆਂ। ਯਹੂਦੀ ਸਿਆਣਿਆਂ ਦੀਆਂ ਐਤਵਾਰੀ ਸਭਾਵਾਂ ਵਿਚ ਜਾ ਬੈਠਦਾ, ਬਹੁਤ ਧਿਆਨ ਨਾਲ ਸੁਣਦਾ, ਇਕ ਇਕ ਵਾਕ ਪੀਂਦਾ ਰਹਿੰਦਾ, ਬੇਹੱਦ ਪ੍ਰਭਾਵਿਤ ਹੋਇਆ, ਇਕ ਦਿਨ ਕਹਿਣ ਲੱਗਾ- ਤੁਹਾਡੀ ਹਰੇਕ ਗੱਲ ਮੰਨਣਯੋਗ ਨਹੀਂ, ਮੈਂ ਗੰਵਾਰ ਛੋਕਰਾ ਹਾਂ ਬੇਸ਼ਕ, ਪਰ ਕੁਝ ਗੱਲਾਂ ਮੇਰੀਆਂ ਵੀ ਰੱਦ ਕਰਨ ਵਾਲੀਆਂ ਨਹੀਂ। ਉਸਦੇ ਵਾਕ ਕੁਝ ਇਸ ਤਰ੍ਹਾਂ ਦੇ ਹੁੰਦੇ:

> ਪੁਰਾਣਾ ਵਿਸ਼ਵਾਸ ਅਉਧ ਬਿਤਾਏ, ਬੁੱਢਾ ਹੋਕੇ ਮਰ ਜਾਏ, ਦੁਖ ਨਹੀਂ ਹੁੰਦਾ ।
> ਜੁਆਨ ਵਿਸ਼ਵਾਸ ਡਗਮਗਾਏ, ਡਿਗ ਪਏ ਤੇ ਮਰ ਜਾਏ, ਉਸ ਦੇ ਦੁਖ ਦਾ ਕੀ ਕਹਿਣਾ।

ਅਸ਼ੇਰ ਦੇਖ ਰਿਹਾ ਸੀ ਯਹੂਦੀਆਂ ਨੂੰ ਇਜ਼ਰਾਈਲ ਵਿਚ ਵਸਣਾ ਨਸੀਬ ਨਹੀਂ ਹੋ ਰਿਹਾ, ਉਹ ਸਵਾਲ ਕਰਦਾ-

> ਕੀ ਅਜਿਹੀ ਹੋਣੀ ਇਸ ਕਰਕੇ ਵਾਪਰ ਰਹੀ ਹੈ ਕਿ ਲੀਡਰਾਂ ਨੇ ਗਲਤੀਆਂ ਕੀਤੀਆਂ? ਗਿਣਤੀ ਦੇ ਥੋੜੇ ਕੁ ਬੰਦੇ ਜੇ ਇਕ ਜਿਉਂਦੀ ਜਾਗਦੀ ਤੁਰੀ ਜਾਂਦੀ ਕੌਮ ਨੂੰ ਰਸਤੇ ਵਿਚ ਘੇਰ ਕੇ ਮਾਰ ਲੈਣ, ਫਿਰ ਉਹ ਕੀ ਕੌਮ ਹੋਈ? ਫਿਰ ਇਸ ਦੇ ਮਰਨ ਦਾ ਕੀ ਅਫਸੋਸ, ਮਰਨੀ ਹੀ ਸੀ।

ਉਹ ਦੋ ਵਾਰ ਇਜ਼ਰਾਈਲ ਗਿਆ, ਵਾਪਸੀ ਤੇ ਉਥੋਂ ਦੇ ਯਹੂਦੀ ਬਾਸ਼ਿੰਦਿਆਂ ਬਾਰੇ ਲੂੰ ਕੰਡੇ ਖੜੇ ਕਰਨ ਵਾਲੇ ਹਾਲਾਤ ਲਿਖੇ ਤੇ ਕਿਹਾ- ਪਰਵਾਸ ਕਮੇਟੀ ਦੀ ਮੈਂਬਰਸ਼ਿਪ ਦੇ ਨਿਯਮਾਂ ਵਿਚ ਇਕ ਮਦ ਹੋਰ ਜੋੜੀ ਜਾਵੇ- ਜਿਹੜਾ ਬੰਦਾ ਕਦੀ ਇਜ਼ਰਾਈਲ ਜਾਕੇ ਨਹੀਂ ਆਇਆ ਉਹ ਪਰਵਾਸ ਪ੍ਰਬੰਧਕ ਕਮੇਟੀ ਦਾ ਮੈਂਬਰ ਨਾ ਹੋਵੇ।

ਅਪ੍ਰੈਲ 1891 ਵਿਚ ਉਸਨੇ ਆਪਣੇ ਘਰ ਖਤ ਵਿਚ ਲਿਖਿਆ-

> ਇਜ਼ਰਾਈਲ ਤੋਂ : ਜੀਵਨ ਦੇ ਤੁਛ ਕਾਰੋਬਾਰ, ਵਿਅਰਥ ਜ਼ਿਮੇਵਾਰੀਆਂ ਤੋਂ ਦੂਰ ਮੈਂ ਇਸ ਵੇਲੇ ਭੂਤਕਾਲ ਦੇ ਵਚਿਤਰ ਸੰਸਾਰ ਵਿਚ ਬੈਠਾ ਹਾਂ। ਕਦਮ, ਕਦਮ ਇਕ ਇਕ ਪੱਥਰ ਖੂਨ ਨਾਲ ਭਿਜਿਆ ਇਤਿਹਾਸ ਸੁਣਾਉਂਦਾ ਹੈ, ਇਧਰ ਦੇਖੋ ਜ਼ੀਓਨ ਪਹਾੜੀ, ਉਧਰ ਟੈਂਪਲ ਮਾਊਂਟ, ਜ਼ੈਤੂਨ ਪਰਬਤ ਹਜ਼ਾਰਾਂ ਸਾਲ ਪਿਛੇ ਲੈ ਜਾਂਦੇ ਹਨ, ਉਨ੍ਹਾਂ ਆਧੁਨਿਕ ਲੋਕਾਂ ਤੇ ਹਾਸਾ ਆਉਂਦਾ ਹੈ ਜਿਹੜੇ ਕਹਿੰਦੇ ਨੇ ਜੇਰੂਸਲਮ ਛਡ ਕੇ ਅਸੀਂ ਕਿਤੇ ਹੋਰ ਵਸ ਜਾਵਾਂਗੇ। ਮੈਂ ਇਕ ਯਹੂਦੀ ਅਜਿਹਾ ਨਹੀਂ ਦੇਖਿਆ ਜਿਹੜਾ ਜੇਰੂਸਲਮ ਦੇਖ ਦੇ ਦ੍ਰਵਿਤ ਨਾ ਹੋਇਆ ਹੋਵੇ। ਜਿਨ੍ਹਾਂ ਕੌਮਾਂ ਨੇ ਇਸ ਥਾਂ ਦੀ ਪਵਿਤਰਤਾ ਦੇਖ ਪਰਖ ਲਈ ਇੰਚ ਇੰਚ ਥਾਂ ਵਾਸਤੇ ਲੜੀਆਂ ਮਰੀਆਂ, ਦੂਜੀਆਂ ਕੌਮਾਂ ਨੇ ਇਥੇ ਕਿਡੀਆਂ ਸ਼ਾਨਦਾਰ ਇਮਾਰਤਾਂ ਉਸਾਰੀਆਂ, ਸੰਸਥਾਵਾਂ ਉਸਾਰੀਆਂ। ਯਹੂਦੀਆਂ ਦੀ ਵਿਹਾਰਕ ਅਤੇ ਰੂਹਾਨੀ ਗਰੀਬੀ ਦੇਖੀ ਨਹੀਂ ਜਾਂਦੀ।

ਆਮ ਆਦਮੀ ਨੇ ਰਿਸਾਲੇ ਵਿਚ ਲਿਖਿਆ :

ਅਰਬ ਵੀ ਪੈਗੰਬਰਾਂ ਦੀ ਔਲਾਦ ਹਨ, ਉਨ੍ਹਾਂ ਨੂੰ ਮੂਰਖ ਨਾ ਜਾਣੋ। ਤੁਸੀਂ ਉਨ੍ਹਾਂ ਦੇ ਬੇਕਾਰ ਪੱਥਰ ਰੇਤ ਮਹਿੰਗੇ ਭਾ ਖਰੀਦੇ ਜਿਥੇ ਕੁਝ ਨਹੀਂ ਉਗਦਾ। ਉਨ੍ਹਾਂ ਦੇ ਉਪਜਾਊ ਖੇਤਾਂ ਵਿਚ ਯਹੂਦੀ ਸਸਤੇ ਮਜ਼ਦੂਰ ਹਨ। ਜਦੋਂ ਤੁਸੀਂ ਉਨ੍ਹਾਂ ਨੂੰ ਮੂਰਖ ਆਖਦੇ ਹੋ, ਤੁਹਾਡੀ ਮੂਰਖਤਾ ਉਪਰ ਉਹ ਪਿੱਠ ਪਿਛੇ ਹਸਦੇ ਹਨ। ਜਿਸ ਦਿਨ ਉਨ੍ਹਾਂ ਨੂੰ ਅਹਿਸਾਸ ਹੋ ਗਿਆ ਕਿ ਤੁਸੀਂ ਪੈਗੰਬਰ ਦੀ ਜ਼ਮੀਨ ਦੇ ਸ਼ਰੀਕ ਹੋ ਤੇ ਵੰਡਾਉਣੀ ਚਾਹੁੰਦੇ ਹੋ, ਫਿਰ ਨਤੀਜਾ ਦੇਖਣਾ।

ਮੈਂ ਮਹਾਨ ਦੀਵਾਰ ਲਾਗੇ ਖਲੋਤੇ ਯਹੂਦੀ ਪ੍ਰਾਰਥਨਾ ਕਰਦੇ ਦੇਖੇ ਤਾਂ ਖਿਆਲ ਆਇਆ, ਮੇਰੇ ਦੇਸ ਅਤੇ ਮੇਰੀ ਕੌਮ ਦੀ ਬਰਬਾਦੀ ਦੇ ਚਸ਼ਮਦੀਦ ਗਵਾਹ ਹਨ ਇਸ ਕੰਧ ਦੇ ਪੱਥਰ। ਕਿਹੜੀ ਤਬਾਹੀ ਵਧੀਕ ਉਦਾਸ ਕਰਦੀ ਹੈ? ਦੇਸ ਦੀ ਬਰਬਾਦੀ ਦੁਖਦਾਈ ਹੈ ਕਿ ਯਹੂਦੀ ਕੌਮ ਦੀ? ਦੇਸ ਤਬਾਹ ਹੋ ਗਿਆ ਪਰ ਕੌਮ ਜੇ ਅਜੇ ਜਿਉਂਦੀ ਹੈ, ਮੁੜ ਕੇ ਦੇਸ ਉਸਾਰ ਲਏਗੀ। ਜੇ ਕੌਮ ਮਰ ਗਈ ਤਾਂ ਕੀ ਇਲਾਜ?

ਇਥੇ ਰੂਸ ਵਿਚ ਮੈਂ ਮੂਰਖਤਾ, ਗਰੀਬੀ ਅਤੇ ਹੱਤਕ ਵਿਚ ਘਿਰਿਆ ਹੋਇਆ ਹਾਂ, ਇਨ੍ਹਾਂ ਸਰਾਪਾਂ ਵਲੋਂ ਪਿੱਠ ਮੋੜ ਕੇ ਇਕ ਝਾਤ ਆਪਣੇ ਪੱਛਮੀ ਯਹੂਦੀ ਭਰਾਵਾਂ ਵਲ ਪਾਉਂਦਾ ਹਾਂ ਜਿਥੇ ਉਹ ਪ੍ਰੋਫੈਸਰ, ਅਕਾਦਮੀਆਂ ਦੇ ਮੈਂਬਰ, ਫੌਜੀ ਅਫਸਰ, ਸਿਵਿਲ ਅਫਸਰ ਹਨ, ਉਨ੍ਹਾਂ ਦੀ ਸਾਰੀ ਸ਼ਾਨ ਸ਼ੌਕਤ ਪਿਛੇ ਮੈਨੂੰ ਦੂਹਰੀ ਗੁਲਾਮੀ ਦਿਸਦੀ ਹੈ, ਨੈਤਿਕ ਅਤੇ ਬੌਧਿਕ ਗੁਲਾਮੀ। ਆਪਣੇ ਇਨ੍ਹਾਂ ਭਰਾਵਾਂ ਦੀ ਖੁਸ਼ਹਾਲੀ ਦੇਖਦਿਆਂ ਆਪਣੇ ਆਪ ਨੂੰ ਪੁੱਛਦਾ ਹਾਂ- ਕੀ ਮੈਨੂੰ ਇਨ੍ਹਾਂ ਨਾਲ ਈਰਖਾ ਹੈ? ਸੱਚੇ ਦਿਲੋਂ ਮੇਰਾ ਉਤਰ ਹੈ ਨਹੀਂ, ਹਰਗਿਜ਼ ਨਹੀਂ। ਮੇਰੇ ਕੋਲ ਜੇ ਮੇਰੇ ਹੱਕ ਨਹੀਂ ਹਨ ਤਾਂ ਵੀ ਇਨ੍ਹਾਂ ਹੱਕਾਂ ਦੀ ਪ੍ਰਾਪਤੀ ਵਾਸਤੇ ਮੈਂ ਆਪਣੀ ਜ਼ਮੀਰ ਨਹੀਂ ਵੇਚੀ।

ਖੱਬੇ ਪੱਖੀ ਅਰਥ ਸ਼ਾਸਤਰੀ ਪੂਰਧੋਂ ਦੀ ਯਹੂਦੀਆਂ ਬਾਰੇ ਟਿੱਪਣੀ ਹੈ -

ਯਹੂਦੀ ਹਮੇਸ਼ਾ ਯਹੂਦੀ ਰਹਿਣਗੇ, ਕਿਰਤ ਦੇ ਦੁਸ਼ਮਣ, ਮਨੁਖਤਾ ਦੇ ਚਿੱਚੜ, ਢਾਹ ਭੰਨ, ਸੱਟੇਬਾਜ਼ੀ, ਸੌਦੇਬਾਜ਼ੀ ਦੇ ਮਾਹਿਰ, ਰਾਜਿਆਂ ਮਹਾਰਾਜਿਆਂ ਤੋਂ ਵਧੀਕ ਧਨ ਦੇ ਮਾਲਕ, ਅਸਲ ਹੁਕਮਰਾਨ ਤਾਂ ਉਹ ਹਨ ਜਹਾਨ ਦੇ।

ਸੱਜੇ ਪੱਖੀ ਵਿਲਹਮ ਮਾਰ ਨੇ ਲਿਖਿਆ -

ਯਹੂਦੀ ਵਰਗਾ ਤਾਕਤਵਰ ਧਨੀ ਕੋਈ ਨਹੀਂ। ਈਸਾਈ ਉਸ ਤੋਂ ਮਾਰ ਖਾ ਗਏ ਹਨ। ਯਹੂਦੀ ਦਾ ਕੋਈ ਧਰਮ ਨਹੀਂ, ਰੱਬ ਨਾਲ ਵੀ ਉਸ ਨੇ ਸੌਦੇਬਾਜ਼ੀ ਦੀ ਲਿਖਤ ਕਰ ਰੱਖੀ ਹੈ।

1849 ਵਿਚ ਜ਼ਾਰ ਮੌਤ ਨਾਲ ਜੂਝ ਰਿਹਾ ਸੀ, ਪੈਰਿਸ ਦੇ ਯਹੂਦੀ ਪੁਜਾਰੀਆਂ ਨੇ ਫੈਸਲਾ ਕੀਤਾ ਕਿ ਚਾਰੇ ਯਹੂਦੀ ਮੰਦਰਾਂ ਵਿਚ ਉਸਦੀ ਸਿਹਤਯਾਬੀ ਵਾਸਤੇ ਅਰਦਾਸਾਂ ਕੀਤੀਆਂ ਜਾਣ। ਕਾਰਨ ਪੁੱਛਣ ਤੇ ਪੁਜਾਰੀ ਨੇ ਦੱਸਿਆ- ਦੇਖੋ ਜ਼ਾਰ ਨੇ ਬੇਸ਼ਕ ਭਾਰੀ ਗਿਣਤੀ ਵਿਚ ਯਹੂਦੀ ਕਤਲ ਕਰਵਾਏ ਪਰ ਸੀ ਤਾਂ ਉਹ ਆਸਤਿਕ। ਜਦੋਂ ਉਹ ਸਾਡੇ ਤੇ ਹੱਲੇ ਕਰਵਾ ਰਿਹਾ ਸੀ, ਅਜਿਹਾ ਕਰਨ ਲਈ ਉਸਨੂੰ ਉਸਦੀ ਜ਼ਮੀਰ ਕਹਿੰਦੀ ਸੀ ਤਾਂ ਅਜਿਹਾ ਕਰਦਾ ਸੀ। ਰੂਸ ਤੇ ਫਰਾਂਸ ਦੋਸਤ ਹਨ, ਦੋਸਤੀ ਦਾ ਤਕਾਜ਼ਾ ਹੈ ਕਿ ਅਸੀਂ ਉਸਦੀ ਲੰਮੀ ਉਮਰ ਲਈ ਅਰਦਾਸ ਕਰੀਏ।

ਬੋਦਨਹੀਮਰ ਆਪਣੇ ਬਚਪਨ 1881 ਦੀ ਘਟਨਾ ਯਾਦ ਕਰਦਿਆਂ ਦਸਦਾ ਹੈ :

ਥੱਕੇ ਟੁੱਟੇ, ਬਿਮਾਰ, ਲੀਰਾਂ ਪਹਿਨੀ, ਗਠੜੀਆਂ ਚੁਕੀ ਲਿਆਉਂਦੇ ਯਹੂਦੀ ਅਸੀਂ ਦੇਖੇ, ਦਫਤਰ ਨੇੜੇ ਡੇਰਾ ਲਾ ਲਿਆ। ਉਨ੍ਹਾਂ ਦੀ ਹਾਲਤ ਦੇਖ ਕੇ ਹਰੇਕ ਨੂੰ ਤਰਸ ਆਇਆ। ਸਾਡੇ ਸਕੂਲ ਦੇ ਅਧਿਆਪਕ ਨੇ ਕਿਹਾ- ਆਪਾਂ ਨੂੰ ਇਨ੍ਹਾਂ ਅਭਾਗਿਆਂ ਦੀ ਮਦਦ ਕਰਨੀ ਚਾਹੀਦੀ ਹੈ। ਸਭ ਨੇ ਕੁਝ ਨਾ ਕੁਝ ਦਿੱਤਾ। ਮੈਂ ਆਪਣੀ ਸਾਰੀ ਬੱਚਤ ਦੇ ਦਿੱਤੀ। ਸਾਡਾ ਦਿੱਤਾ ਦਾਨ ਪਾਣੀ ਦੀ ਬਾਲਟੀ ਵਿਚ ਪਾਈ ਇਕ ਬੂੰਦ ਵਾਂਗ ਸੀ ਪਰ ਮੈਨੂੰ ਹੁਣ ਤਕ ਉਹ ਘਟਨਾ ਯਾਦ ਕਰਕੇ ਖੁਸ਼ੀ ਮਿਲਦੀ ਹੈ।

## ਹਰਜ਼ਲ

ਪੂਰਬੀ ਯੋਰਪ ਵਾਸਤੇ ਮਦਦਗਾਰ ਟੀਮ ਪੱਛਮ ਵਿਚੋਂ ਪੈਦਾ ਹੋਈ। ਇਹ ਲੋਕ ਨੌਜਵਾਨ ਸਨ, ਆਧੁਨਿਕ ਵਿਦਿਆ ਵਿਚ ਪ੍ਰਬੀਣ, ਆਜ਼ਾਦ ਫਿਜ਼ਾ ਵਿਚ ਪੈਦਾ ਹੋਣ ਸਦਕਾ ਆਜ਼ਾਦੀ ਦੀ ਅਹਿਮੀਅਤ ਦਾ ਅਹਿਸਾਸ ਅਤੇ ਇਸ ਫਿਜ਼ਾ ਵਿਚ ਬਾਕੀ ਵੀ ਸਾਹ ਲੈਣ, ਵਾਸਤੇ ਉਦਮ, ਇਨ੍ਹਾਂ ਦੇ ਲੱਛਣ

ਸਨ। ਆਜ਼ਾਦੀ ਨੇ ਇਨ੍ਹਾਂ ਨੂੰ ਆਪਹੁਦਰੇ, ਗੈਰ ਸੰਜੀਦਾ, ਹਠੀ ਅਤੇ ਹੰਕਾਰੀ ਵੀ ਬਣਾਇਆ ਪਰ ਇਨ੍ਹਾਂ ਦੀ ਸ਼ਕਤੀ ਯਹੂਦੀਆਂ ਨੂੰ ਮੁਕਤ ਕਰਨ ਵਾਸਤੇ ਕੰਮ ਆਈ। ਹਰਜ਼ਲ ਅਜਿਹਾ ਸ਼ਖਸ ਸੀ ਜਿਸ ਵਿਚ ਉਕਤ ਸਾਰੀਆਂ ਕਮੀਆਂ ਖੂਬੀਆਂ ਮੌਜੂਦ ਸਨ।

ਭਾਰਤੀ ਵਿਸ਼ਵਾਸ ਹੈ ਕਿ ਸੰਕਟ ਵਿਚੋਂ ਘਿਰੀ ਮਨੁਖਤਾ ਨੂੰ ਕੱਢਣ ਵਾਸਤੇ ਆਖਰ ਮਹਾਂਪੁਰਖ ਪ੍ਰਗਟ ਹੋਇਆ ਕਰਦਾ ਹੈ। ਪਿਛਲੇ ਪੰਨਿਆਂ ਵਿਚ ਅੱਧੀ ਕੁ ਦਰਜਣ ਬੰਦਿਆਂ ਦਾ ਜ਼ਿਕਰ ਆਇਆ ਜਿਨ੍ਹਾਂ ਨੇ ਆਪੋ ਆਪਣੇ ਤਰੀਕੇ ਯਹੂਦੀਆਂ ਲਈ ਕਲਿਆਣਕਾਰੀ ਭੂਮਿਕਾ ਨਿਭਾਈ ਪਰ ਹਰਜ਼ਲ ਵਿਚ ਉਹ ਸਾਰੀਆਂ ਖੂਬੀਆਂ ਸਨ ਜਿਹੜੀਆਂ ਕਾਰਲਾਇਲ ਆਪਣੀ ਕਿਤਾਬ *ਹੀਰੋ ਐਂਡ ਹੀਰੋ ਵਰਸ਼ਿਪ* ਵਿਚ ਦਰਜ ਕਰਦਾ ਹੈ। ਮੁਰੀਦ ਉਸਨੂੰ ਨਾਇਕ ਸਮਝਦੇ ਸਨ, ਖੁਦ ਨੂੰ ਉਹ ਨਾਇਕ ਵਜੋਂ ਜਾਣਦਾ ਸੀ। ਕਾਰਲਾਇਲ ਅਨੁਸਾਰ-

> ਇਤਬਾਰ ਕਰਕੇ ਜੇ ਹੀਰੋ ਨੂੰ ਸਾਰੀ ਤਾਕਤ ਸੌਂਪ ਦਿੱਤੀ ਜਾਵੇ, ਉਹ ਦੁਨੀਆਂ ਨੂੰ ਸਰਬੋਤਮ ਸਰਕਾਰ ਅਤੇ ਲਾਸਾਨੀ ਇਨਸਾਫ ਦਏਗਾ, ਉਸ ਮਰਦ ਅਗੰਮੜੇ ਦੀ ਰਹਿਨੁਮਾਈ ਅਤੇ ਤਾਬਿਆਦਾਰੀ ਰਾਹੀਂ ਰੌਸ਼ਨ ਭਵਿਖ ਨਸੀਬ ਹੋਵੇਗਾ। ਜਿਡਾ ਕੱਦਾਵਰ ਹੈ, ਉਡੀਆਂ ਹੀ ਪਰਬਤ ਜਿਡੀਆਂ ਗਲਤੀਆਂ ਕਰੇਗਾ, ਤਾਂ ਵੀ ਕਲਿਆਣ ਉਸੇ ਸਦਕਾ ਸੰਭਵ ਹੋਵੇਗਾ, ਉਸਦੀ ਸਿਆਸੀ ਦ੍ਰਿਸ਼ਟੀ ਦਿੱਬ ਹੈ।

ਵਾਪਰਦੀਆਂ ਘਟਨਾਵਾਂ ਵਾਚ ਕੇ ਹਰਜ਼ਲ ਨੇ ਕਿਹਾ- ਮੈਂ ਜਿਹੋ ਜਿਹਾ ਚਾਹਾਂਗਾ ਉਹੋ ਜਿਹੇ ਸੰਸਾਰ ਦੀ ਸਿਰਜਣਾ ਕਰਾਂਗਾ। ਅਸਲੀਅਤ ਅਤੇ ਕਲਪਣਾ ਦੇ ਸਹਾਰੇ ਉਸ ਦਾ ਕਰਮ ਖੇਤਰ ਜਿਹੜੇ ਰੰਗੀਨ ਬਾਗ ਖਿੜਾਉਂਦਾ, ਵਿਸਮਾਦਿਤ ਕਰ ਦਿੰਦਾ। ਕਮਜ਼ੋਰ, ਅਨਿਸ਼ਚਿਤ, ਡਾਵਾਂਡੋਲ ਗੁਲਾਮ ਕੌਮ ਨੂੰ ਉਸਨੇ ਜਿਵੇਂ ਕਿਵੇਂ ਜਦੋਂ ਆਪਣੇ ਮਗਰ ਤੋਰ ਲਿਆ ਤਦ ਇਹ ਅੰਤਰਰਾਸ਼ਟਰੀ ਪੱਧਰ ਦੀ ਜਬਰਦਸਤ ਸਿਆਸੀ ਹਨੇਰੀ ਬਣ ਗਈ, ਇਸਦੇ ਰਸਤੇ ਵਿਚਲੀਆਂ ਦੁਚਿਤੀ ਦੀਆਂ ਰੁਕਾਵਟਾਂ ਟੁੱਟ ਗਈਆਂ। ਕਿਹਾ ਕਰਦਾ- ਜਿਥੇ ਮੈਂ ਲਿਜਾਣਾ ਚਾਹਾਂਗਾ, ਯਹੂਦੀ ਉਥੇ ਪੁਜਣਗੇ। ਕੇਵਲ 8-9 ਸਾਲ ਪਬਲਿਕ ਵਿਚ ਗਤੀਸ਼ੀਲ ਰਿਹਾ, 44 ਸਾਲ ਦੀ ਉਮਰ ਵਿਚ ਚਲ ਵਸਿਆ, ਉਸਦੀ ਵਿਛਾਈ ਪਟੜੀ ਉਪਰ ਦੌੜਿਆ ਇੰਜਣ ਨਹੀਂ ਰੁਕਿਆ।

ਉਸਨੂੰ ਆਪਣੀ ਜਰਮਨ ਨਾਗਰਿਕਤਾ ਉਪਰ ਫਖ਼ਰ ਸੀ। ਜਦੋਂ ਕਦੀ ਲਿਖਤ ਵਿਚ ਯਹੂਦੀ ਵਰਾਸਤ ਦੀ ਸ਼ਾਨ ਬਿਆਨ ਕਰਦਾ, ਗ਼ੈਰ ਯਹੂਦੀਆਂ ਨੂੰ ਤਕਲੀਫ ਹੁੰਦੀ, ਯਹੂਦੀਆਂ ਨੂੰ ਲਗਦਾ ਵਧਾ ਚੜ੍ਹਾ ਕੇ ਲੰਮੀਆਂ ਲੰਮੀਆਂ ਛੱਡ ਰਿਹਾ ਹੈ। ਉਸਨੂੰ ਅਹਿਸਾਸ ਸੀ, ਜਰਮਨ ਧਰਤੀ ਉਪਰ ਯਹੂਦੀਆਂ ਦਾ ਸਾਹ ਘੁਟਣ ਲਗਾ ਹੈ, ਕਿਹਾ ਕਰਦਾ, ਇਸੇ ਕਰਕੇ ਇਲਾਜ ਇਥੋਂ ਸ਼ੁਰੂ ਹੋਵੇਗਾ, ਜੜ੍ਹ ਲੱਭ ਗਈ ਹੈ।

ਮਾਪਿਆਂ ਦਾ ਇਕਲੌਤਾ ਬੇਟਾ ਸੀ, 18 ਸਾਲ ਦੀ ਉਮਰ ਵਿਚ ਉਸਦੀ ਭੈਣ ਦੀ ਮੌਤ ਹੋ ਗਈ, ਵਿਆਹ ਪਿਛੋਂ ਕੁਝ ਸਮੇਂ ਬਾਦ ਪਤਨੀ ਦੀ ਮੌਤ ਹੋਈ। ਜਿਸ ਉਮਰ ਵਿਚ ਬੱਚੇ ਮਾਪਿਆਂ ਤੋਂ ਪਰੇ ਆਜ਼ਾਦ ਜੀਵਨ ਬਤੀਤ ਕਰਨ ਦੇ ਇਛੁਕ ਹੁੰਦੇ ਹਨ, ਹਰਜ਼ਲ ਮਾਪਿਆਂ ਦੇ ਹੋਰ ਨੇੜੇ ਹੋਕੇ ਇਕਾਂਤ ਤੋਂ ਬਚਣ ਲੱਗਾ। ਮਾਪਿਆਂ ਨੇ ਉਸਦੀ ਹਰੇਕ ਇਛਾ ਦੀ ਖੁਸ਼ੀ ਨਾਲ ਪੂਰਤੀ ਕੀਤੀ ਅਤੇ ਪੈਸੇ ਟਕੇ ਪੱਖੋਂ ਪਿਤਾ ਕੋਲ ਕੋਈ ਘਾਟ ਹੈ ਵੀ ਨਹੀਂ ਸੀ। ਬਗੈਰ ਕਿਸੇ ਤਜਰਬੇ ਦੇ ਕਹਿ ਦਿੱਤਾ ਕਿ ਅਖਬਾਰ ਕੱਢਣਾ ਹੈ, ਪਿਤਾ ਨੇ ਪੈਸੇ ਦੇ ਦਿੱਤੇ। ਅਖਬਾਰ ਦੇ ਕਿਸੇ ਵਡੇ ਅਦਾਰੇ ਨੇ ਉਸ ਦੀ ਪ੍ਰਤਿਭਾ ਪਛਾਣ ਕੇ ਉਸ ਵਾਸਤੇ ਖਾਸ ਆਸਾਮੀ ਪੈਦਾ ਕਰਕੇ ਨੌਕਰੀ ਤੇ ਰੱਖ ਲਿਆ। ਯਹੂਦੀਆਂ ਦੇ ਹੱਕ ਵਿਚ ਤਿਆਰ ਕੀਤੀਆਂ ਖਬਰਾਂ ਅਤੇ ਲਿਖੇ ਲੇਖ ਅਖਬਾਰ ਦੇ ਮਾਲਕਾਂ ਵਾਸਤੇ ਖਤਰਨਾਕ ਸਨ ਪਰ ਉਸ ਦੀ ਬੌਧਿਕ ਤੀਖਣਤਾ ਅਗੇ ਝੁਕ ਜਾਂਦੇ। ਪ੍ਰਧਾਨ ਮੰਤਰੀ ਨੇ ਪੇਸ਼ਕਸ਼ ਕੀਤੀ ਕਿ ਜੇ ਰਤਾ ਕੁ ਸਰਕਾਰੀ ਪਾਲਿਸੀ ਮੁਤਾਬਕ ਚੱਲੇਂ ਤਾਂ ਸਰਕਾਰ ਤੇਰੇ ਵਾਸਤੇ ਸੁਤੰਤਰ ਅਖਬਾਰ ਦੀ ਛਪਾਈ ਦਾ ਖਰਚਾ ਝੱਲਣ ਲਈ ਤਿਆਰ ਹੈ।

ਉਸਦੇ ਜਿਸ ਮੁਢਲੇ ਲੇਖ ਦਾ ਪਾਠਕਾਂ ਨੇ ਗੰਭੀਰ ਨੋਟਿਸ ਲਿਆ ਉਸ ਦਾ ਸਿਰਲੇਖ ਸੀ- ਯਹੂਦੀ ਸਵਾਲ ਦਾ ਹੱਲ। ਇਸ ਵਿਚ ਉਸਨੇ ਕਿਹਾ-

ਮੈਂ ਪੋਪ ਪਾਸ ਜਾਕੇ ਬੇਨਤੀ ਕਰਾਂਗਾ ਕਿ ਵਡੀ ਗਿਣਤੀ ਵਿਚ ਯਹੂਦੀ ਇਕ ਕਾਫਲੇ ਦੀ ਸ਼ਕਲ ਵਿਚ ਖੁਸ਼ੀ ਖੁਸ਼ੀ ਈਸਾਈ ਧਰਮ ਵਿਚ ਸ਼ਾਮਲ ਹੋਣ ਵਾਸਤੇ ਚਰਚ ਵਲ ਤੁਰਨ। ਯਹੂਦੀ ਪੁਜਾਰੀਆਂ ਸਮੇਤ ਮੈਂ ਸੜਕ ਦੇ ਨਾਲ ਨਾਲ ਇਕ ਕਤਾਰ ਵਿਚ ਖਲੋਵਾਂਗਾ। ਦੁਪਹਿਰ ਐਤਵਾਰ ਨੂੰ ਦੁਨੀਆਂ ਇਹ ਸ਼ਾਨਦਾਰ ਰਸਮ ਦੇਖੇ, ਵਜਦੀਆਂ ਘੰਟੀਆਂ ਦੌਰਾਨ ਇਹ ਕਾਰਵਾਂ ਸੇਂਟ ਸਟੀਫਨ ਦੇ ਚਰਚ ਵਲ ਤੁਰੇ। ਜਿਵੇਂ ਹੁਣ ਤਕ ਤੁਰਦੇ ਰਹੇ, ਇਸ ਕਾਰਵਾਂ ਵਿਚ ਯਹੂਦੀ ਸ਼ਰਮਿੰਦਗੀ ਨਾਲ ਸਿਰ ਝੁਕਾ ਕੇ ਨਾ ਤੁਰਨ, ਫਖਰ ਨਾਲ ਸਿਰ ਉਚਾ ਛਾਤੀ ਤਾਣ ਕੇ ਚੱਲਣ। ਯਹੂਦੀ ਲੀਡਰ ਅਤੇ ਪੁਜਾਰੀ ਸ਼ਾਂਤੀ ਨਾਲ ਇਹ ਕਾਰਵਾਈ ਦੇਖਦੇ ਰਹਿਣ ਤਾਂ ਇਸ ਜਸ਼ਨ ਦੀਆਂ ਸੰਸਾਰ ਵਿਚ ਧੁੰਮਾਂ ਪੈ ਜਾਣ। ਇਹ ਸਾਰਾ ਜਸ਼ਨ ਪੂਰਨ ਸ਼ਾਂਤੀ, ਪੂਰਨ ਜਲੌ ਨਾਲ ਸਮਾਪਤ ਹੋਵੇ। ਯਹੂਦੀ ਮਸਲੇ ਦਾ ਇਹ ਸਰਬ ਪ੍ਰਵਾਨਿਤ ਹੱਲ ਹੋਵੇਗਾ।

ਤੁਹਾਡੇ ਵਿਚੋਂ ਕਈਆਂ ਨੇ ਸੁਣਿਆ ਹੋਵੇਗਾ, ਹਰਜ਼ਲ ਨਾਮ ਦਾ ਇਹ ਬੰਦਾ ਕਿਤੇ ਕਿਧਰੇ ਯਹੂਦੀ ਸਟੇਟ ਲਭਦਾ ਫਿਰਦਾ ਹੈ। ਤੁਸੀਂ ਇਸ ਵਚਿਤਰ ਦਿਲਚਸਪ ਬੰਦੇ ਨੂੰ ਦੇਖਣ ਇਸ ਹਾਲ ਵਿਚ ਆ ਗਏ। ਕਈਆਂ ਨੇ ਜ਼ਿਓਨਿਜ਼ਮ ਨਾਮ ਦੀ ਇਕ ਲਹਿਰ ਬਾਰੇ ਵੀ ਸ਼ਾਇਦ ਸੁਣਿਆ ਹੋਵੇ। ਕਿਹਾ ਜਾਂਦਾ ਹੈ ਕਿ ਇਸ ਲਹਿਰ ਦੇ ਸਹਾਰੇ ਇਕ ਦਿਨ ਦੁਨੀਆਂ ਦੇ ਸਾਰੇ ਯਹੂਦੀ ਸਭ ਦੇਸਾਂ ਵਿਚੋਂ ਆਪੋ ਆਪਣਾ ਬੋਰੀਆ ਬਿਸਤਰ ਚੁਕਣਗੇ ਤੇ ਕਿਸੇ ਅਜਨਬੀ ਦੇਸ ਵਿਚ ਵਸਣ ਵਾਸਤੇ ਤੁਰ ਪੈਣਗੇ। ਸੱਜਣੋ ਤੇ ਸੱਜਣੀਓ, ਦੁਸ਼ਮਣਾ ਦਾ ਦਿਲ ਦੁਖਾਣ ਦਾ ਮੇਰਾ ਕੋਈ ਇਰਾਦਾ ਨਹੀਂ। ਜੇ ਯਹੂਦੀ ਚੁਪ ਚਾਪ ਲੋਪ ਹੋ ਗਏ ਫਿਰ ਤੁਸੀਂ ਕਿਸ ਦਾ ਮਜ਼ਾਕ ਉਡਾਇਆ ਕਰੋਗੇ? ਫਿਰ ਕਿਸ ਦੇ ਖਿਲਾਫ਼ ਸ਼ੋਰ ਸ਼ਰਾਬਾ ਹੋਇਆ ਕਰੇਗਾ? ਮਸਖਰਿਆ ਦੀ ਗੈਰ ਹਾਜ਼ਰੀ ਨਾਲ ਤੁਹਾਡੇ ਦੇਸ ਨੀਰਸ ਨਾ ਹੋ ਜਾਣਗੇ?

ਹਰਜ਼ਲ ਦੀਆਂ ਟਿੱਪਣੀਆਂ ਇਸ ਤਰ੍ਹਾਂ ਦੀਆਂ ਹੁੰਦੀਆਂ :

ਮੈਂ ਇਕ ਨਾਟਕ ਲਿਖਿਆ, ਪਾਤਰਾਂ ਨੇ ਆਪੋ ਆਪਣੇ ਕਿਰਦਾਰਾਂ ਵਾਸਤੇ ਰਿਆਜ਼ ਕੀਤੀ। ਇਹ ਤਾਂ ਸਰਕਾਰ ਏਨੀ ਮਿਹਰਬਾਨ ਹੋ ਗਈ ਕਿ ਇਸ ਦੇ ਖੇਡਣ ਉਪਰ ਪਾਬੰਦੀ ਲਾ ਕੇ ਇਸ ਨੂੰ ਫਲਾਪ ਹੋਣੋ ਬਚਾ ਲਿਆ। ਸ਼ੁਕਰ ਹੋਇਆ ਖਿੱਲੀ ਨਾ ਉਡੀ। ਸਰਕਾਰ ਨੇ ਸਫਲਤਾ ਦਿੱਤੀ।

ਫਰਾਂਸੀਸੀਆਂ ਦੇ ਸੁਭਾ ਬਾਰੇ ਅਖਬਾਰ ਵਿਚ ਲਿਖਿਆ:

ਕੋਈ ਸਮਾ ਸੀ ਯਹੂਦੀਆਂ ਨੂੰ ਭੀੜਾਂ ਅਗੇ ਸੁੱਟ ਦਿੱਤਾ ਜਾਂਦਾ ਤਾਂ ਕਿ ਚੀਰ ਫਾੜ ਕਰ ਸਕਣ। ਇਥੇ ਫਰਾਂਸ ਦੇ ਲੋਕ ਚੁਪ ਚਾਪ ਤੁਰੇ ਜਾਂਦੇ ਯਹੂਦੀਆਂ ਨੂੰ ਦੇਖ ਕੇ ਨਜ਼ਰੰਦਾਜ ਕਰ ਦਿੰਦੇ ਹਨ, ਇਨ੍ਹਾਂ ਨੂੰ ਪਤਾ ਹੀ ਨਹੀਂ ਯਹੂਦੀਆਂ ਨਾਲ ਕੀ ਕਰਨਾ ਹੁੰਦੈ। ਇਨ੍ਹਾਂ ਨਾਲ ਨਫਰਤ ਕਰਨ ਦੀ ਅਕਲ ਫਰਾਂਸੀਸੀਆਂ ਨੂੰ ਕਦੋਂ ਆਏਗੀ?

ਇਕ ਹੋਰ ਲਿਖਤ ਵਿਚ :

ਸ਼ੁਕਰ ਹੈ ਫਰਾਂਸੀਸੀ ਲੋਕ ਯਹੂਦੀਆਂ ਨੂੰ ਆਦਮਜ਼ਾਤ ਵਿਚੋਂ ਮੰਨਦੇ ਹਨ। ਯਹੂਦੀ ਦੀ ਜੇਬ ਖਾਲੀ ਹੈ ਤਾਂ ਉਸ ਨਾਲ ਝਗੜਾ ਨਹੀਂ ਕਰਦੇ। ਯਹੂਦੀਆਂ ਦੀਆਂ ਲਿਸ਼ਕਦੀਆਂ ਸੁਹਣੀਆਂ ਅੱਖਾਂ ਨਾਲ ਇਨ੍ਹਾਂ ਨੂੰ ਈਰਖਾ ਹੁੰਦੀ ਹੈ ਪਰ ਜਦ ਇਹ ਅੱਖਾਂ ਸਦਾ ਲਈ ਬੰਦ ਹੋ ਜਾਣ ਤਾਂ ਲਾਸ਼ ਨੂੰ ਆਗਿਆ ਦੇ ਦਿੰਦੇ ਹਨ ਕਿ ਭਾਵੇਂ ਸਾਡੇ ਈਸਾਈ ਕਬਰਿਸਤਾਨ ਵਿਚ ਦਫਨਾ ਦਿਉ ਬੇਸ਼ਕ। ਕਬਰਿਸਤਾਨ ਵਿਚ ਪੂਰੀ ਮਿਲਵਰਤਣ। ਕਬਰਿਸਤਾਨ ਵਿਚ ਕੋਈ ਦੇਖੇ, ਲਾਸ਼ਾਂ ਦਾ ਕਿੰਨਾ ਸਤਿਕਾਰ ਹੁੰਦਾ ਹੈ, ਤਾਂ ਸੋਚੇ, ਜਿਉਂਦੇ ਯਹੂਦੀਆਂ ਦਾ ਵੀ ਈਸਾਈ ਇਸੇ ਤਰ੍ਹਾਂ ਆਦਰ ਕਰਦੇ ਹੋਣਗੇ, ਦੋਹਾਂ ਵਿਚ ਜਿਵੇਂ ਕੋਈ ਫਰਕ ਨਹੀਂ।

ਆਪਣੀ ਡਾਇਰੀ ਵਿਚ ਲਿਖਿਆ–

ਕਿਸੇ ਵੱਡੀ ਜ਼ਿਮੇਵਾਰੀ ਨੇ ਮੈਨੂੰ ਚੁਫੇਰਿਓਂ ਘੇਰਿਆ ਹੋਇਆ ਹੈ। ਕੁਝ ਕਰ ਪਾਵਾਂਗਾ ਕਿ ਨਾਂ, ਨਹੀਂ ਪਤਾ। ਤਕੜੇ ਸੁਫਨੇ ਵਰਗਾ ਹੈ ਕੁਝ ਇਹ, ਜਿਥੇ ਜਾਂਦਾ ਹਾਂ, ਨਾਲ ਨਾਲ ਤੁਰਦਾ ਹੈ, ਲਿਖਦਾ ਹਾਂ ਤਾਂ ਮੇਰੇ ਮੋਢੇ ਉਪਰ ਦੀ ਕਮਜ਼ੋਰ ਹਾਸੋਹੀਣੀ ਲਿਖਤ ਦੇਖ ਕੇ ਸ਼ਰਾਰਤ ਨਾਲ ਮੁਸਕਾਉਂਦਾ ਹੈ। ਮੈਨੂੰ ਬੇਚੈਨ ਵੀ ਕਰਦਾ ਹੈ, ਝੂਮਣ ਵੀ ਲਾ ਦਿੰਦਾ ਹੈ।

ਪਿਤਾ ਨੇ 30 ਸਾਲ ਦੇ ਹਰਜ਼ਲ ਨੂੰ ਸਲਾਹ ਦਿੱਤੀ– ਅਮੀਰਾਂ, ਰਸੂਖਵਾਨਾ ਬੰਦਿਆਂ ਉਪਰ ਆਸ ਨਾ ਰੱਖੀਂ। ਆਮ ਆਦਮੀ ਨਾਲ ਗੱਲ ਕਰੀਂ, ਆਮ ਆਦਮੀ ਵਾਸਤੇ ਲਿਖੀਂ। ਅਮੀਰਾਂ ਨੂੰ ਗਾਹੇ ਬਗਾਹੇ ਅਹਿਸਾਸ ਵੀ ਕਰਵਾਂਦਾ ਰਹੀ ਕਿ ਤੈਨੂੰ ਉਨ੍ਹਾਂ ਦੀ ਕੋਈ ਲੋੜ ਨਹੀਂ, ਕਿ ਤੂੰ ਉਨ੍ਹਾਂ ਦੇ

ਆਸਰੇ ਤੇ ਨਹੀਂ। ਅਮੀਰਾਂ ਨੂੰ ਤੇਰੀ ਅਤੇ ਤੇਰੀ ਯਹੂਦੀ ਸਟੇਟ ਦੀ ਕੋਈ ਲੋੜ ਨਹੀਂ। ਆਮ ਆਦਮੀ ਕੋਲ ਜਾਏਂਗਾ ਤੈਨੂੰ ਉਸਦੀ ਤਾਕਤ ਦਾ ਪਤਾ ਲਗੇਗਾ।[2]

ਹਰਜ਼ਲ ਦਾ ਲੰਮਾ ਲੇਖ, ਯਹੂਦੀ ਸਵਾਲ ਅਤੇ ਉਸਦਾ ਹੱਲ, ਛਪਿਆ ਤਾਂ ਯੋਰਪ ਵਿਚ ਹਿਲਜੁਲ ਹੋਈ। ਜ਼ਿਮੇਵਾਰ ਦੋਸਤਾਂ ਨੇ ਸਲਾਹ ਦਿੱਤੀ- ਬਜਾਏ ਇਸ ਦੇ ਕਿ ਅਖਬਾਰ ਦੇ ਮਾਲਕ ਤੈਨੂੰ ਨੌਕਰੀਓਂ ਜਵਾਬ ਦੇਣ, ਤੂੰ ਅਸਤੀਫਾ ਦੇਹ। ਹਰਜ਼ਲ ਨੇ ਅਸਤੀਫਾ ਨਹੀਂ ਦਿੱਤਾ। ਅਖਬਾਰ ਦੇ ਮਾਲਕਾਂ ਨੇ ਸਲਾਹ ਦਿੱਤੀ- ਇਕ ਹੋਰ ਲੇਖ ਲਿਖ ਦੇਹ ਜਿਸ ਵਿਚ ਭੁੱਲਾਂ ਦੀ ਸੋਧ ਹੋਵੇ। ਹਰਜ਼ਲ ਨੇ ਕਿਹਾ- ਮੈਂ ਬੱਚਾ ਨਹੀਂ ਹਾਂ, ਮੈਂ ਭੁਲਾਂ ਨਹੀਂ ਕੀਤੀਆਂ। ਜਿਨ੍ਹਾਂ ਨੂੰ ਤੁਸੀਂ ਭੁੱਲਾਂ ਆਖਦੇ ਹੋ ਉਹ ਗੁਸਤਾਖੀਆਂ ਹੋ ਸਕਦੀਆਂ ਹਨ, ਸਜ਼ਾ ਲਈ ਤਿਆਰ ਹਾਂ। ਮਾਲਕ ਚੁਪ ਕਰ ਗਏ। ਆਲੋਚਕਾਂ ਨੇ ਟਿੱਪਣੀ ਦਿੱਤੀ- ਹੁਣ ਤਕ ਚਿੰਤਕ ਬਿਮਾਰੀ ਦੇ ਕਾਰਨ ਅਤੇ ਲੱਛਣ ਲਭਦੇ ਰਹੇ ਹਨ, ਹਰਜ਼ਲ ਨੇ ਇਲਾਜ ਲੱਭਿਆ ਹੈ। ਇਸ ਲੇਖ ਦੀਆਂ 17 ਐਡੀਸ਼ਨਾ ਹਰਜ਼ਲ ਦੇ ਜਿਉਂਦੇ ਜੀਅ 1896 ਤੋਂ 1904 ਤਕ ਛਪ ਕੇ ਵਿਕ ਚੁਕੀਆਂ ਸਨ। ਇਸ ਵਿਚ ਕੁਝ ਅਜਿਹੇ ਵਾਕ ਸਨ:

> ਯਹੂਦੀਆਂ ਦੀ ਕਹਾਣੀ ਪੁਰਾਣੀ ਹੈ। ਉਨ੍ਹਾਂ ਨਾਲ ਹਮਦਰਦੀ ਦਾ ਜਤਾਉ। ਮੈਨੂੰ ਦਾਨੀ ਅਮੀਰ ਚੰਗੇ ਨਹੀਂ ਲਗਦੇ ਜਿਨ੍ਹਾਂ ਦੀ ਬਦੌਲਤ ਯਹੂਦੀ ਮੰਗਤੇ ਹੋ ਜਾਣ। ਰੱਬ ਤੋਂ ਇਲਾਵਾ ਯਹੂਦੀ ਦਾ ਕੋਈ ਮਾਲਕ ਨਹੀਂ, ਉਨ੍ਹਾਂ ਨੂੰ ਆਪਣੇ ਗੁਲਾਮ ਸਮਝਣ ਦੀ ਗਲਤੀ ਨਾ ਕਰੋ। ਉਜੜ ਕੇ ਜਾ ਰਹੇ ਹਨ, ਚੰਗਾ ਹੈ। ਜਿਨ੍ਹਾਂ ਦੇਸਾਂ ਵਿਚੋਂ ਕੂਚ ਕਰਨਗੇ, ਉਨ੍ਹਾਂ ਖਾਲੀ ਥਾਵਾਂ ਉਪਰ ਈਸਾਈ ਕਾਬਜ਼ ਹੋਣਗੇ ਤੇ ਵਧੀਕ ਖੁਸ਼ਹਾਲੀ ਆਵੇਗੀ। ਨਵੀਂ ਥਾਂ ਰਾਸ ਨਾ ਆਈ, ਤੁਹਾਡੇ ਦੇਸ ਜਿਹੜੇ ਵਾਪਸ ਪਰਤਣ ਉਨ੍ਹਾਂ ਦਾ ਆਦਰ ਕਰਿਓ ਜਿਵੇਂ ਸਭਿਅਕ ਕੌਮਾਂ ਵਿਦੇਸੀ ਮਹਿਮਾਨਾ ਦਾ ਕਰਿਆ ਕਰਦੀਆਂ ਹਨ। ਮੇਰੀ ਗੱਲ ਯਹੂਦੀਆਂ ਨੂੰ ਅਜੇ ਨਾ ਸਮਝ ਆਈ, ਕੋਈ ਗੱਲ ਨਹੀਂ, ਅਗਲੀ ਪੀੜ੍ਹੀ ਸਮਝ ਲਵੇਗੀ। ਜਿਹੜੇ ਯਹੂਦੀ ਆਪਣਾ ਰਾਜਭਾਗ ਕਾਇਮ ਕਰਨ ਦੇ ਇਛੁਕ ਹੋਏ ਉਨ੍ਹਾਂ ਨੂੰ ਕਿਤੇ ਕੋਈ ਦੇਸ ਮਿਲ ਜਾਵੇਗਾ ਰਾਜ ਕਰਨ ਵਾਸਤੇ ਕਿਉਂਕਿ ਉਹ ਹੱਕਦਾਰ ਹਨ।

ਹਰਜ਼ਲ ਦੇ ਮਨ ਉਪਰ ਆਪਣੇ ਹਮਧਰਮੀ ਲੋਕਾਂ ਦੇ ਪ੍ਰਭਾਵ ਇਸ ਤਰ੍ਹਾਂ ਦੇ ਸਨ :

> ਯਹੂਦੀਆਂ ਨੂੰ ਸੰਸਾਰ ਵਿਚ ਹਰ ਥਾਂ ਤ੍ਰਿਸਕਾਰਿਆ ਕਿਉਂ ਜਾਂਦਾ ਹੈ, ਹੋਇਆ ਇਹ ਕਿ ਭਾਰੀ ਦਬਾਉ ਦੇ ਬਾਵਜੂਦ ਮੱਧ ਯੁਗ ਵਿਚ ਯਹੂਦੀ ਵਡੀਆਂ ਕੌਮਾਂ ਵਿਚ ਜਜ਼ਬ ਨਾ ਹੋਏ। ਅੱਜ ਸਾਡੇ ਅਮੀਰ ਕਾਰੋਬਾਰੀ ਬੇਚੈਨ ਹਨ, ਮੱਧਵਰਗ ਵਿਚ ਉਤਸੁਕਤਾ ਹੈ, ਕੁਝ ਉਮੀਦਾਂ ਹਨ, ਹੇਠਲਾ ਤਬਕਾ ਘੋਰ ਨਿਰਾਸਤਾ ਵਿਚ ਹੈ, ਕਾਰਨ ਇਹ ਕਿ ਅਸੀਂ ਦਰਮਿਆਨੇ ਦਰਜੇ ਦੇ ਬੁੱਧੀਜੀਵੀ ਪੈਦਾ ਕਰ ਰਹੇ ਹਾਂ ਜਿਨ੍ਹਾਂ ਨੂੰ ਪਤਾ ਨਹੀਂ ਲਗਦਾ ਅੱਗੇ ਜਾਈਏ ਕਿ ਪਿਛੇ ਮੁੜੀਏ। ਸਾਡੇ ਵਿਚ ਆਪਸੀ ਮਿਲਵਰਤਣ ਕਾਇਮ ਕੇਵਲ ਇਸ ਕਰਕੇ ਹੋ ਗਈ ਕਿਉਂਕਿ ਹਰੇਕ ਤੋਂ ਮਾਰ ਖਾਧੀ, ਦੁਸ਼ਮਣ ਨੇ ਸਾਡੀ ਸਲਾਹ ਲੈਣ ਤੋਂ ਬਗੈਰ ਸਾਨੂੰ ਇਕਜੁਟ ਕਰ ਦਿੱਤਾ। ਸਾਨੂੰ ਕਿਹਾ ਜਾ ਰਿਹੈ- ਦਫਾ ਹੋਵੋ। ਦਫਾ ਹੋਣ ਲਈ ਤਿਆਰ ਹਾਂ ਪਰ ਪਤਾ ਨਹੀਂ ਲਗਦਾ ਦਫਾ ਹੋਕੇ ਜਾਈਏ ਕਿਥੇ। ਜਦੋਂ ਯਹੂਦੀ ਡੁੱਬਣ ਲਗਦੇ ਹਨ, ਉਹ ਹਕੂਮਤਾਂ ਦੇ ਸਲਾਹਕਾਰ ਲਗ ਜਾਂਦੇ ਹਨ। ਜਦੋਂ ਉਨਤੀ ਕਰਨ ਲੱਗਣ, ਨੋਟਾਂ ਦੀਆਂ ਬੋਰੀਆਂ ਭਰਨ ਲਗਦੇ ਹਨ। ਸੁਖ ਸਹੂਲਤਾਂ ਖਾਤਰ ਇਨ੍ਹਾਂ ਨੇ ਬਹੁਗਿਣਤੀ ਵਿਚ ਘੁਲ ਜਾਣਾ ਸੀ, ਬੁਰਾ ਹੋਵੇ ਇਨ੍ਹਾਂ ਦੇ ਸ਼ਾਨਦਾਰ ਇਤਿਹਾਸ ਦਾ ਜੋ ਇਸ ਰਸਤੇ ਵਿਚ ਰੁਕਾਵਟ ਬਣਦਾ ਰਿਹਾ। ਉਜੜ ਉਖੜ ਕੇ ਇਹ ਏਨੀ ਮਿਹਨਤ ਕਰਦੇ ਹਨ ਕਿ ਫਿਰ ਖੁਸ਼ਹਾਲ ਹੋ ਜਾਂਦੇ ਹਨ, ਈਰਖਾਲੂ ਗਵਾਂਢੀ ਇਨ੍ਹਾਂ ਨੂੰ ਫਿਰ ਉਜਾੜ ਦਿੰਦਾ ਹੈ। ਇਸ ਮੁਸ਼ਕਲ ਦਾ ਇਕੋ ਹੱਲ ਹੈ, ਪ੍ਰਚੂਨ ਵਿਚ ਨਹੀਂ, ਥੋਕ ਵਿਚ ਉਜੜ ਜਾਣ, ਵਖ ਵਖ ਥਾਵਾਂ ਉਪਰ ਨਹੀਂ, ਇਕ ਦੇਸ ਵਿਚ ਵੱਸਣ। ਅਸੀਂ ਗਲੋਬ ਦੇ ਇਕ ਟੁਕੜੇ ਉਪਰ ਵੱਸਣਯੋਗ ਪ੍ਰਬੰਧ ਖੁਦ ਕਰ ਲਵਾਂਗੇ।

ਉਸਦੀ ਸਟੇਟ ਦਾ ਨਕਸ਼ਾ ਨੁਕਸ ਰਹਿਤ ਹੈ, ਸਿਆਸੀ ਅਤੇ ਤਕਨੀਕੀ ਹਰੇਕ ਪੱਖ ਸ਼ਾਨਦਾਰ। ਮਕਾਨ ਉਸਾਰੀ ਘੱਟ ਪੈਸਿਆਂ ਨਾਲ ਹੋਵੇਗੀ ਪਰ ਯਹੂਦੀ ਇਮਾਰਤਸਾਜ਼ ਆਪਣੀ ਹੁਣ ਤਕ ਦਬੀ ਪਈ ਕਲਾ ਪ੍ਰਗਟ ਕਰਨਗੇ। ਵਸੋਂ ਬਾਗਾਂ ਵਿਚਕਾਰ ਘਿਰੀ ਹੋਵੇਗੀ ਤੇ ਇਕ ਬਸਤੀ ਵਿਚ ਇਕ ਉਚਾ ਮੰਦਰ ਹੋਵੇਗਾ ਜੋ ਦੂਰੋਂ ਦਿਸੇ ... ਮੰਦਰ ਸਦਕਾ ਜੀਵਨ ਬਚ ਸਕਿਆ। ਮਜਬੂਰ ਪਰਵਾਸੀਆਂ ਨੂੰ ਜਬਰਨ ਨਹੀਂ ਵਸਾਵਾਂਗੇ, ਮਾੜੀ ਜ਼ਮੀਨ ਵਿਚੋਂ ਗਾਚੀ ਕੱਢਕੇ ਜਿਵੇਂ ਉਪਜਾਊ ਜ਼ਮੀਨ

---

2 ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈਂ
ਨਹੀਂ ਮੋ ਸੋ ਗਰੀਬ ਕਰੋਰ ਪਰੇ।। -ਗੁਰੂ ਗੋਬਿੰਦ ਸਿੰਘ

ਵਿਚ ਲਾਉਣ ਨਾਲ ਬੂਟਾ ਫੈਲਦਾ ਹੈ, ਯਹੂਦੀ ਇਉਂ ਫੈਲਣਗੇ। ਆਧੁਨਿਕ ਬਿਮਾਰ ਕਲਚਰ ਸਦਕਾ ਬਿਰਧ ਆਸ਼ਰਮ ਉਸਾਰਨੇ ਪੈ ਵੀ ਗਏ ਤਾਂ ਉਥੇ ਠੰਢੇ ਹਉਕੇ ਭਰਦੇ ਬਜ਼ੁਰਗ ਨਹੀਂ ਹੋਣਗੇ, ਸਭ ਸਹੂਲਤਾਂ ਦੇਕੇ ਉਨ੍ਹਾਂ ਤੋਂ ਭਵਿਖ ਦੇ ਨਕਸ਼ੇ ਬਣਵਾਇਆ ਕਰਾਂਗੇ।

ਹਰਜ਼ਲ ਨੇ ਆਪਣੀ ਯੋਜਨਾ ਵਿਚ ਪਰਵਾਸ ਵਾਸਤੇ ਮਨਮਰਜ਼ੀ ਦਾ ਦੇਸ ਨਹੀਂ ਠੋਸਿਆ, ਉਸਨੇ ਅਰਜਨਟਾਈਨਾ, ਦੱਖਣੀ ਅਮਰੀਕਾ ਅਤੇ ਇਜ਼ਰਾਈਲ ਦੇ ਨਾਮ ਸੁਝਾਏ। ਇਹ ਫੈਸਲਾ ਅੰਤਰਰਾਸ਼ਟਰੀ ਯਹੂਦੀ ਸੰਗਤ ਕਰੇ ਕਿਥੇ ਵਸਣਾ ਠੀਕ ਰਹੇਗਾ, ਚੁਣੇ ਹੋਏ ਨੁਮਾਇੰਦੇ ਇਨ੍ਹਾਂ ਤਿੰਨ ਦੇਸਾਂ ਦੀਆਂ ਸਰਕਾਰਾਂ ਨੂੰ ਇਹ ਸਮਝਾਉਣ ਵਿਚ ਕਾਮਯਾਬ ਹੋ ਜਾਣਗੇ ਕਿ ਤੁਹਾਡੇ ਦੇਸ ਵਿਚ ਵਸਣ ਵਾਲੇ ਯਹੂਦੀ ਦੇਸ ਦੀ ਆਰਥਿਕ ਸਥਿਤੀ ਸ਼ਾਨਦਾਰ ਬਣਾਉਣਗੇ ਤੇ ਜਿਨ੍ਹਾਂ ਦੇਸਾਂ ਵਿਚੋਂ ਹਿਜਰਤ ਕਰਨਗੇ ਉਨ੍ਹਾਂ ਨੂੰ ਵੀ ਲਾਭ ਹੋਵੇਗਾ। ਹਰਜ਼ਲ ਨੇ ਕਿਹਾ ਕਿ ਮੇਰਾ ਮਨ ਇਜ਼ਰਾਈਲ ਵਿਚ ਵਸਣ ਦੇ ਹੱਕ ਵਿਚ ਹੈ ਬੇਸ਼ਕ ਇਥੇ ਬੰਜਰ ਪਥਰੀਲੀ ਜ਼ਮੀਨ ਹੈ ਤੇ ਯੋਰਪੀਨ ਪਰਵਾਸੀਆਂ ਦੇ ਰਹਿਣ ਯੋਗ ਆਬੋ ਹਵਾ ਨਹੀਂ ਹੈ ਪਰ ਕਿਉਂਕਿ ਇਸ ਨਾਲ ਸਾਡੇ ਨਬੀ ਦੀਆਂ ਯਾਦਾਂ ਜੁੜੀਆਂ ਹੋਈਆਂ ਹਨ, ਇਥੋਂ ਦੀ ਸਖਤ ਜ਼ਿੰਦਗੀ ਵੀ ਸੁਖਦਾਈ ਹੋ ਜਾਏਗੀ। ਯੋਰਪ ਅਤੇ ਏਸ਼ੀਆ ਨੂੰ ਜੋੜਨ ਵਾਲਾ ਇਹ ਪੁਲ ਦੋਹੀਂ ਪਾਸੀਂ ਖੁਸ਼ਹਾਲੀ ਦਏਗਾ। ਤੁਰਕੀ ਦੀ ਮਾਇਕ ਹਾਲਤ ਮਾੜੀ ਹੈ, ਜੇ ਸੁਲਤਾਨ ਸਾਨੂੰ ਵਸਣ ਦੀ ਆਗਿਆ ਦੇ ਦਏ ਅਸੀਂ ਕਾਇਆ ਕਲਪ ਕਰ ਸਕਦੇ ਹਾਂ।

ਇਕ ਮਿਤਰ ਨੂੰ ਖ਼ਤ ਵਿਚ ਲਿਖਿਆ- ਮੈਂ ਹਵਾ ਵਿਚੋਂ ਤਿਣਕੇ ਫੜ ਫੜ ਆਹਲਣਾ ਬਣਾ ਰਿਹਾ ਹਾਂ। ਜਦੋਂ ਦਾ ਮੇਰਾ *ਯਹੂਦੀ ਸਵਾਲ* ਲੇਖ ਛਪਿਆ ਹੈ, ਉਦੋਂ ਦੇ ਅਣਗਿਣਤ ਨਫਰਤ ਕਰਨ ਵਾਲੇ ਵਿਰੋਧੀ ਅਤੇ ਪਿਆਰ ਕਰਨ ਵਾਲੇ ਪ੍ਰਸ਼ੰਸਕ ਪ੍ਰਗਟ ਹੋ ਗਏ ਹਨ। ਯਹੂਦੀਆਂ ਦੇ ਦੁਸ਼ਮਣਾ ਤੋਂ ਵਧੀਕ ਮੇਰੀ ਆਲੋਚਨਾ ਧਨਾਡ ਯਹੂਦੀਆਂ ਨੇ ਕੀਤੀ ਹੈ। ਏਨਾ ਹੀ ਕਾਫੀ ਹੈ ਕਿ ਜਿਹੜੀ ਗਲ ਮੈਂ ਤੋਰ ਦਿੱਤੀ ਉਹ ਦੇਸਾਂ ਦੀਆਂ ਪਾਰਲੀਮੈਂਟਾਂ ਵਿਚ ਵਿਚਾਰੀ ਜਾਏਗੀ।

ਯਹੂਦੀ ਪੁਜਾਰੀਆਂ ਅਤੇ ਵਿਦਵਾਨਾ ਨੇ ਇਸ ਲਿਖਤ ਦਾ ਡਟ ਕੇ ਵਿਰੋਧ ਕੀਤਾ। ਲੀਓਨ ਨੇ ਸਮਰਥਨ ਪੱਤਰ ਵਿਚ ਲਿਖਿਆ :

> ਤੇਰੀ ਲਿਖਤ ਦੋ ਵਾਰ ਪੜ੍ਹੀ, ਇਹ ਕਲਾਸਿਕ ਰਚਨਾ ਹੈ। ਤੂੰ ਹੁਣ ਤਕ ਪਹਿਲਾਂ ਇਕ ਸਤਰ ਨਾ ਲਿਖੀ ਹੁੰਦੀ, ਅਗੋਂ ਇਕ ਸਤਰ ਨਾ ਲਿਖੇਂ, ਤੂੰ ਵਡੇ ਨਾਇਕ ਵਜੋਂ ਸਰਬਕਾਲ ਵਿਚ ਥਿਰ ਹੋ ਗਿਆ ਹੈਂ। ਤਾਕਤਵਰ ਦਲੀਲ ਕਿਸ ਸੁਹਜ ਅਤੇ ਸਹਿਜ ਨਾਲ ਪ੍ਰਗਟ ਕਰਨੀ ਹੈ ਕੋਈ ਤੈਥੋਂ ਸਿੱਖੇ। ਤੂੰ ਜਰਮਨ ਲੇਖਕ ਨਹੀਂ ਰਿਹਾ, ਵਿਸ਼ਵਾਤਮਾ ਹੋ ਗਿਆ ਹੈਂ। ਸਾਡੀਆਂ ਦਬੀਆਂ ਆਸਾਂ ਉਮੀਦਾਂ ਤੇਰੀ ਕਲਮ ਰਾਹੀਂ ਪ੍ਰਗਟ ਹੋਣੀਆਂ ਸਨ।ਲਿਖਤ ਕਿੰਨੀ ਕੁ ਅਸਰੰਦਾਜ਼ ਹੁੰਦੀ ਜਾਏਗੀ ਅਜੇ ਕਹਿ ਨਹੀਂ ਸਕਦਾ, ਤੂੰ ਅਸਰੰਦਾਜ਼ ਹੋ ਗਿਆ ਹੈਂ।

ਸਨਾਤਨੀ ਯਹੂਦੀਆਂ ਨੇ ਇਸ ਤਰ੍ਹਾਂ ਆਲੋਚਨਾ ਵੀ ਕੀਤੀ-

> ਹਰਜ਼ਲ ਮੁਤਾਬਕ ਇਜ਼ਰਾਈਲ ਵਿਚ ਵਸ ਜਾਓ ਭਾਵੇਂ ਅਰਜਨਟਾਈਨਾ ਵਿਚ, ਇਕੋ ਗੱਲ ਹੈ। ਜਿਸ ਬੰਦੇ ਨੂੰ ਇਜ਼ਰਾਈਲ ਦੀ ਅਹਿਮੀਅਤ ਦਾ ਪਤਾ ਨਹੀਂ, ਜਿਹੜਾ ਇਜ਼ਰਾਈਲ ਅਤੇ ਅਰਜਨਟਾਈਨਾ ਨੂੰ ਇਕੋ ਸਮਝਦਾ ਹੈ, ਉਹ ਯਹੂਦੀਆਂ ਨੂੰ ਕੀ ਸਿਖਾਏਗਾ?

ਪੇਪਰ ਤੋਂ ਪੈਦਾ ਹੋਏ ਵਿਵਾਦਾਂ ਦੌਰਾਨ ਹਰਜ਼ਲ ਨੇ ਕਿਹਾ- ਜੇ ਅਸੀਂ ਥੋੜੀ ਥੋੜੀ ਕਰਕੇ ਜ਼ਮੀਨ ਖਰੀਦਦੇ ਗਏ, ਜ਼ਮੀਨ ਦੇ ਭਾਅ ਵਧ ਵਧ ਕੇ ਅਸਮਾਨ ਛੂਹਣ ਲਗਣਗੇ, ਸਾਡੀ ਖਰੀਦ ਸਮਰੱਥਾ ਮੁੱਕ ਜਾਏਗੀ। ਜੇ ਇਜ਼ਰਾਈਲ ਉਪਰ ਸਿਆਸੀ ਦਾਅਵਾ ਕਰਦਿਆਂ ਹੱਕ ਜਤਾਇਆ ਤਾਂ ਵਿਸ਼ਵ ਸ਼ਕਤੀਆਂ ਸਾਨੂੰ ਸਮਰਥਨ ਨਹੀਂ ਦੇਣਗੀਆਂ। ਜੇਰੂਸਲਮ ਸ਼ਹਿਰ ਦੀ ਪਵਿਤਰ ਭੂਮੀ ਉਪਰ ਆਪਣਾ ਧਰਮੀ ਹੱਕ ਜਤਾਉਣਾ ਚਾਹੀਦਾ ਹੈ ਤੇ ਅੰਤਰਰਾਸ਼ਟਰੀ ਸ਼ਕਤੀਆਂ ਦੀ ਨਿਗਰਾਨੀ ਹੇਠ ਸਾਨੂੰ ਆਪਣੇ ਮੰਦਰਾਂ ਦੀ ਸੇਵਾ ਸੰਭਾਲ ਦਾ ਅਧਿਕਾਰ ਮਿਲਣਾ ਚਾਹੀਦਾ ਹੈ। ਮੇਰੇ ਪਾਸ ਅਜਿਹੀਆਂ ਦਲੀਲਾਂ ਹਨ ਕਿ ਮੈਂ ਇਸ ਮਕਸਦ ਲਈ ਦੁਨੀਆਂ ਨੂੰ ਮਨਾ ਸਕਦਾ ਹਾਂ।

ਲੇਖ ਛਪਣ ਦੇ ਇਕ ਸਾਲ ਬਾਦ ਬੋਦਨਹੀਮਰ ਉਸ ਨੂੰ ਮਿਲਣ ਪਿਛੋਂ ਲਿਖਦਾ ਹੈ-

> ਦੇਖਦਿਆਂ ਮੈਂ ਜਾਣ ਗਿਆ ਇਹ ਸਾਡਾ ਨਾਇਕ ਹੈ। ਉਸ ਦੀ ਹਾਜ਼ਰੀ ਵਿਚ ਮੈਂ ਖੁਸ਼ੀ ਅਤੇ ਸਵੈਮਾਨ ਨਾਲ ਤ੍ਰਿਪਤ ਹੋ ਗਿਆ। ਸਕੂਲੀਆ ਕਿਤਾਬਾਂ ਪੜ੍ਹਦਿਆਂ ਜਿਹੋ ਜਿਹਾ ਟਰਾਇ ਦਾ ਹੀਰੋ ਹੈਕਟਰ ਲਗਦਾ ਹੁੰਦਾ, ਇਸ ਤਰ੍ਹਾਂ ਦਾ ਹੈ ਹਰਜ਼ਲ। ਸਖਤੀ, ਨਰਮਾਈ, ਹਮਦਰਦੀ ਅਤੇ ਹੌਸਲਾ, ਉਸ ਵਿਚ ਸਾਰੇ ਉਤਮ ਗੁਣ ਹਨ। ਸਰਬ ਕਲਾ ਭਰਪੂਰ ਇਹ ਯੋਰਪੀਨ ਬੱਚਾ ਆਰਾਮ ਨਾਲ ਮਾਂ ਦੀ ਛਾਤੀ ਨਾਲ ਜਾ ਲੱਗਾ।

ਆਲੋਚਕਾਂ ਨੇ ਹਰਜ਼ਲ ਨੂੰ ਸਥਿਤੀ ਸਪਸ਼ਟ ਕਰਨ ਵਾਸਤੇ ਸਵਾਲ ਕੀਤਾ- ਕੀ ਤੁਹਾਡਾ ਕਿਸੇ ਦੇਸ ਉਪਰ ਕਬਜ਼ਾ ਕਰਕੇ ਆਪਣੀ ਸਰਕਾਰ ਸਥਾਪਤ ਕਰਨ ਦਾ ਇਰਾਦਾ ਹੈ? ਉਸਨੇ ਆਪਣਾ ਕੇਸ ਸਾਫ ਕਰਦਿਆਂ ਕਿਹਾ- ਮੇਰਾ ਮਤਲਬ ਹੈ ਕਿ ਯਹੂਦੀ ਸਟੇਟ ਕਾਇਮ ਹੋਵੇ, ਜਿਸਦਾ ਇਕ ਬਾਦਸ਼ਾਹ ਹੋਵੇ, ਉਸਦੀ ਪਾਰਲੀਮੈਂਟ ਹੋਏ, ਵਿਧਾਨ ਹੋਵੇ, ਅਫਸਰ ਹੋਣ, ਪਰਜਾ ਹੋਵੇ, ਮਤਲਬ ਇਹ ਕਿ ਆਧੁਨਿਕ ਸਟੇਟ ਦੇ ਸਾਰੇ ਗੁਣ ਲੱਛਣ ਹੋਣ। ਵੀਆਨਾ ਵਿਚ ਇਹ ਸਟੇਟ ਜੇ ਮੈਨੂੰ ਆਪਣਾ ਰਾਜਦੂਤ ਥਾਪ ਦਏ ਤਾਂ ਵੀ ਕੀ ਇਤਰਾਜ਼?

ਇਕ ਹੋਰ ਖਤ ਵਿਚ ਲਿਖਿਆ- ਮੈਂ ਆਪਣੀ ਸਥਿਤੀ ਜਦੋਂ ਪੂਰਨ ਤੌਰ ਤੇ ਸਾਫ ਕਰ ਦਿੱਤੀ, ਰੂਸ, ਗੈਲੀਸ਼ੀਆ, ਰੋਮਾਨੀਆਂ, ਬਲਗਾਰੀਆ ਅਤੇ ਹੰਗਰੀ ਦੇ ਗਰੀਬ ਯਹੂਦੀਆਂ ਨੇ ਖੁਸ਼ੀ ਨਾਲ ਮੈਨੂੰ ਭਰਾਵਾਂ ਵਾਂਗ ਜੱਫੀ ਵਿਚ ਲੈ ਲਿਆ। ਅਮੀਰਾਂ ਤੋਂ ਮੈਂ ਖੁਦ ਪਰੇ ਹਟ ਕੇ ਰਹਿੰਦਾ ਸਾਂ ਭਾਵੇਂ ਲੱਖਾਂ ਰੁਪਏ ਇਸ ਮਕਸਦ ਵਾਸਤੇ ਦਿੰਦੇ ਰਹੇ ਹੋਣ।

ਵਿਰੋਧੀਆਂ ਨੇ ਦੇਖਿਆ ਹਰਜ਼ਲ ਤੁਰਕੀ ਦੇ ਸੁਲਤਾਨ, ਫਰਾਂਸ, ਜਰਮਨੀ, ਇੰਗਲੈਂਡ ਅਤੇ ਰੂਸ ਦੀਆਂ ਹਕੂਮਤਾਂ ਨਾਲ ਆਪਣੇ ਮਨੋਰਥ ਦੀ ਸਿੱਧੀ ਵਾਸਤੇ ਰਾਬਤਾ ਕਾਇਮ ਕਰਨ ਲੱਗਾ ਹੈ। ਉਨ੍ਹਾਂ ਕਿਹਾ-

> ਹਰਜ਼ਲ ਦੀ ਵਿਉਂਤ ਸਾਰੇ ਯਹੂਦੀਆਂ ਨੂੰ ਗਲੋਬ ਵਿਚੋਂ ਉਜਾੜ ਕੇ ਇਜ਼ਰਾਈਲ ਵਿਚ ਵਸਾਉਣ ਦੀ ਹੈ। ਉਸ ਦੀ ਗੱਲ ਮੰਨ ਕੇ ਯਹੁਦੀ ਜੇ ਪਰਵਾਸ ਕਰਨ ਲਗ ਪਏ ਤਾਂ ਦੁਨੀਆਂ ਦੇਖੇਗੀ ਤੇ ਕਹੇਗੀ- ਇਹ ਜਿਹੜੇ ਆਪੋ ਆਪਣੀ ਮਾਤਭੂਮੀ ਦੇ ਦੇਸ-ਭਗਤ ਅਖਵਾਉਂਦੇ ਸਨ, ਗੱਦਾਰ ਨਿਕਲੇ, ਪਖੰਡੀ ਨਿਕਲੇ। ਯਹੂਦੀ ਸਟੇਟ ਬਣੇਗੀ ਕਿ ਨਾ ਪਤਾ ਨਹੀਂ, ਯਹੂਦੀ ਸੰਸਾਰ ਵਿਚ ਬਦਨਾਮੀ ਖੱਟਣਗੇ। ਹਰਜ਼ਲ ਵੱਖਵਾਦੀ ਨਫਰਤ ਦੇ ਬੀਜ ਬੀਜ ਰਿਹਾ ਹੈ। ਹੁਣ ਤਕ ਮੁਸਲਮਾਨਾ ਨਾਲ ਚੰਗੇ ਸਬੰਧ ਰਹੇ ਹਨ, ਜਦੋਂ ਦੇਖਣਗੇ ਇਹ ਸਾਡੀ ਜ਼ਮੀਨ ਤੇ ਕਬਜ਼ੇ ਕਰਨ ਆ ਰਹੇ ਨੇ, ਉਹ ਵੀ ਯਹੂਦੀਆਂ ਦੇ ਦੁਸ਼ਮਣ ਹੋ ਜਾਣਗੇ।

ਹਰਜ਼ਲ ਸੁਲਤਾਨ ਦੇ ਦਰਬਾਰ ਤੱਕ ਪੁਜਣ ਵਿਚ ਤੇ ਗੁਫਤਗੂ ਕਰਨ ਵਿਚ ਕਾਮਯਾਬ ਹੋ ਗਿਆ। ਇਹ ਸੁਵਿਧਾ ਕੇਵਲ ਇਸ ਕਰਕੇ ਨਹੀਂ ਮਿਲੀ ਕਿ ਉਹ ਯਹੂਦੀਆਂ ਦਾ ਲੀਡਰ ਮੰਨਿਆਂ ਗਿਆ, ਉਹ ਬਹੁਤ ਵੱਡੇ ਅਖਬਾਰ ਦਾ ਪੱਤਰਕਾਰ ਸੀ, ਇਸ ਕਰਕੇ ਮੌਕਾ ਮਿਲ ਗਿਆ। ਸਿਵਾਇ ਟਾਲ ਮਟੋਲ, ਕੂਟਨੀਤਕ ਲਾਰੇ ਲੱਪੇ ਦੇ, ਹੋਰ ਕੁਝ ਨਹੀਂ ਮਿਲਿਆ। ਉਸਨੇ ਡਾਇਰੀ ਵਿਚ ਲਿਖਿਆ :

> ਮਹਾਨ ਘਟਨਾਵਾਂ ਦਾ ਕੋਈ ਮਜ਼ਬੂਤ ਆਧਾਰ ਹੋਵੇ, ਜਰੂਰੀ ਨਹੀਂ। ਥਿਰ ਟਿਕਾਉਣ ਵਾਸਤੇ ਸੇਬ ਵਾਸਤੇ ਮੇਜ਼ ਚਾਹੀਦਾ ਹੈ ਪਰ ਏਨੀ ਭਾਰੀ ਹੋਣ ਦੇ ਬਾਵਜੂਦ ਧਰਤੀ ਐਵੇਂ ਹਵਾ ਵਿਚ ਉਡੀ ਫਿਰਦੀ ਹੈ। ਉਡਦੇ ਰਹਿਣ ਲਈ ਧਰਤੀ ਨੂੰ ਗਤੀ ਚਾਹੀਦੀ ਹੈ ਕੇਵਲ, ਮੈਂ ਗਤੀਸ਼ੀਲ ਰਹਾਂਗਾ ਤਾਂ ਕਾਮਯਾਬੀ ਮਿਲੇਗੀ।

ਬਿਨਾ ਕਿਸੇ ਪ੍ਰਾਪਤੀ ਦੇ ਉਹ ਵਾਪਸੀ ਵਕਤ ਗੱਡੀ ਫੜਨ ਲਈ ਸਟੇਸ਼ਨ ਤੇ ਪੁੱਜਾ। ਸੋਫੀਆ ਕਸਬੇ ਵਿਚੋਂ ਦੀ ਗੱਡੀ ਲੰਘਣੀ ਸੀ। ਦੋ ਤਿੰਨ ਦੋਸਤਾਂ ਨੂੰ ਦਸਿਆ ਹੋਇਆ ਸੀ ਕਿ ਇਥੋਂ ਲੰਘਣ ਵੇਲੇ ਮੁਲਾਕਾਤ ਕਰਾਂਗੇ। ਉਸ ਨੇ ਦੇਖਿਆ ਹਜ਼ਾਰਾਂ ਯਹੂਦੀ, ਛੋਟੇ ਵਡੇ, ਪੜ੍ਹੇ ਅਨਪੜ੍ਹ ਉਸ ਦੇ ਸਵਾਗਤ ਲਈ ਖਲੋਤੇ ਸਨ। ਉਹ ਅਚਾਨਕ ਯਹੂਦੀ ਜਹਾਨ ਦਾ ਲੀਡਰ ਹੋ ਗਿਆ। ਜੋ ਜੋ ਵਿਸ਼ੇਸ਼ਣ ਉਸ ਦੀ ਇਜ਼ਤ ਵਿਚ ਕਹੇ ਗਏ, ਸੁਣਕੇ ਅੱਵਾਕ ਰਹਿ ਗਿਆ। ਨਾਅਰੇ ਲੱਗ ਰਹੇ ਸਨ- ਅਗਲੇ ਸਾਲ ਜੇਰੂਲਮ ਵਿਚ। ਅਗਲੇ ਸਾਲ ਜੇਰੂਸਲਮ।

ਹਰਜ਼ਲ ਵਾਪਸ ਪੁੱਜਿਆ ਤਾਂ ਕੁਝ ਦਿਨਾਂ ਬਾਦ ਤੁਰਕ ਸੁਲਤਾਨ ਦੇ ਮੁਨਸ਼ੀ ਦਾ ਫੁਰਮਾਨ (ਖ਼ਤ) ਮਿਲਿਆ ਜਿਸ ਵਿਚ ਲਿਖਿਆ ਸੀ:

ਸੁਲਤਾਨ ਨੇ ਕਿਹਾ ਹੈ ਹਰਜ਼ਲ ਨੂੰ ਕਹੋ ਇਹੀ ਗਲ ਦੁਹਰਾਉਣ ਵਾਸਤੇ ਨਾ ਆਵੇ। ਜੇਰੂਸਲਮ ਤਾਂ ਕੀ ਮੈਂ ਤੁਰਕੀ ਦੀ ਕਿਧਰੇ ਹੋਰ ਵੀ ਇਕ ਗਿਠ ਜ਼ਮੀਨ ਦੇਣ ਵਾਸਤੇ ਤਿਆਰ ਨਹੀਂ। ਦੇਸ ਮੇਰਾ ਨਹੀਂ, ਮੇਰੇ ਲੋਕਾਂ ਦਾ ਹੈ। ਮੇਰੀ ਪਰਜਾ ਨੇ ਆਪਣੇ ਖ਼ੂਨ ਨਾਲ ਇਹ ਧਰਤੀ ਹਾਸਲ ਕੀਤੀ, ਖ਼ੂਨ ਨਾਲ ਸਿੰਜ ਕੇ ਉਪਜਾਊ ਬਣਾਈ। ਜੇ ਸਾਡੇ ਤੋਂ ਇਹ ਧਰਤੀ ਕੋਈ ਖੋਹਣ ਦਾ ਯਤਨ ਕਰੇਗਾ, ਅਸੀਂ ਮੁੜ ਇਸ ਨੂੰ ਖ਼ੂਨ ਨਾਲ ਰੰਗ ਦਿਆਗੇ। ਸੀਰੀਆ ਅਤੇ ਫਲਸਤੀਨ ਦੀਆਂ ਮੇਰੀਆਂ ਦੋ ਰਜਮੈਂਟਾਂ ਪੂਰੀਆਂ ਖਪ ਗਈਆਂ ਸਨ, ਇਕ ਵੀ ਸਿਪਾਹੀ ਨਹੀਂ ਬਚਿਆ ਪਰ ਹਥਿਆਰ ਨਹੀਂ ਸੁਟੇ। ਤੁਰਕੀ ਸਲਤਨਤ ਤੁਰਕਾਂ ਦੀ ਹੈ, ਮੈਂ ਇਸਦਾ ਕੋਈ ਹਿਸਾ ਵੰਡ ਕੇ ਨਹੀਂ ਦੇ ਸਕਦਾ। ਆਪਣੇ ਕਰੋੜਾਂ ਡਾਲਰ ਯਹੂਦੀ ਆਪਣੇ ਕੋਲ ਸੰਭਾਲ ਕੇ ਰੱਖਣ। ਜਦੋਂ ਮੇਰੀ ਸਲਤਨਤ ਦੇ ਟੁਕੜੇ ਹੋਣਗੇ, ਫਿਰ ਵੰਡ ਕੇ ਆਪਣੇ ਹਿਸੇ ਦਾ ਫਲਸਤੀਨ ਯਹੂਦੀ ਭਾਵੇਂ ਮੁਫਤ ਮੱਲ ਲੈਣ। ਚੇਤੇ ਰੱਖਣਾ, ਜੇ ਵੰਡ ਹੋਈ ਤਾਂ ਕੇਵਲ ਲਾਸ਼ਾਂ ਵੰਡੀਆਂ ਜਾਣਗੀਆਂ। ਮੈਂ ਦੇਸ ਦੇ ਟੁਕੜੇ ਵੰਡਣ ਨਹੀਂ ਦਿਆਂਗਾ।

ਖ਼ਤ ਪੜ੍ਹਕੇ ਹਰਜ਼ਲ ਖੁਸ਼ ਹੋ ਗਿਆ। ਇਸ ਖ਼ਤ ਵਿਚ ਸ਼ਾਇਰੀ ਵਰਗਾ ਰੰਗ ਹੈ। ਉਹ ਚੰਗੀ ਤਰ੍ਹਾਂ ਜਾਣ ਗਿਆ ਸੀ ਹਰੇਕ ਅਰਬ, ਸਿਪਾਹੀ ਤੋਂ ਲੈਕੇ ਸੁਲਤਾਨ ਤੱਕ ਭਰਿਸ਼ਟ ਹਨ। ਖ਼ਤ ਵਿਚਲੀ ਸ਼ੇਖੀ ਗੁੱਝੀ ਨਾ ਰਹੀ ਜਦੋਂ ਸੁਲਤਾਨ ਦੇ ਏਲਚੀਆਂ ਨੇ ਕਰਜੇ ਦੀ ਵੱਡੀ ਰਕਮ ਮੰਗੀ। ਕਰਜ਼ਾ ਤਾਂ ਕਹਿਣ ਸੁਣਨ ਦਾ ਲਫਜ਼ ਸੀ, ਰਿਸ਼ਵਤ ਮੰਗੀ ਗਈ ਸੀ ਜਿਸ ਨੂੰ ਅਰਬ, ਬਖਸ਼ੀਸ਼ ਕਹਿੰਦੇ ਸਨ। ਦੂਤ ਦੱਸ ਰਹੇ ਸਨ- ਸੁਲਤਾਨ ਕੀ ਕਰੇ, ਉਸਦੇ ਪਰਿਵਾਰ ਦੇ 1500 ਜੀਅ ਹਨ, ਕੋਈ ਥੋੜਾ ਖਰਚੈ ਉਨ੍ਹਾਂ ਦਾ? ਵੀਹ ਲੱਖ ਪੌਂਡ ਦੀ ਰਕਮ ਮੰਗੀ ਗਈ ਸੀ, ਕਿਹਾ ਸੀ ਬੰਦਰਗਾਹਾਂ ਤੋਂ ਚੁੰਗੀ ਦੀ ਉਗਰਾਹੀ ਨਾਲ ਕਰਜ਼ਾ ਮੋੜ ਦਿਆਂਗੇ। ਸੁਲਤਾਨ ਨੇ ਆਰਮੀਨੀ ਲੋਕਾਂ ਤੇ ਜ਼ੁਲਮ ਕੀਤੇ ਸਨ, ਬਹੁਤ ਸਾਰੇ ਆਰਮੀਨੀ ਦੇਸ ਛਡ ਗਏ ਜਿਸ ਕਾਰਨ ਹਕੂਮਤ ਦੀ ਬਦਨਾਮੀ ਹੋਈ। ਸੁਲਤਾਨ ਨੇ ਚਾਹਿਆ ਹਰਜ਼ਲ ਆਰਮੀਨੀ ਲੋਕਾਂ ਨੂੰ ਦੇਸ ਵਾਪਸੀ ਲਈ ਮਨਾਵੇ ਅਤੇ ਯੋਰਪੀਨ ਪ੍ਰੈਸ ਨੂੰ ਕਹੇ ਕਿ ਸੁਲਤਾਨ ਵਿਰੁੱਧ ਭੰਡੀ ਪੂਰਨ ਸਮੱਗਰੀ ਨਾ ਛਾਪੋ।

ਇਥੇ ਪਾਠਕਾਂ ਨੂੰ ਦੱਸਣਾ ਜਰੂਰੀ ਹੈ ਕਿ ਉਨੀਵੀਂ ਸਦੀ ਦੇ ਆਖਰੀ ਦਹਾਕੇ, ਜਦੋਂ ਇਹ ਗੱਲਬਾਤ ਹੋਈ, ਤੇਲ ਦੇ ਭੰਡਾਰ ਨਹੀਂ ਮਿਲੇ ਸਨ। ਅਰਬ ਦੇਸਾਂ ਦੀ ਪਰਜਾ ਗਰੀਬ ਸੀ ਤੇ ਸੁਲਤਾਨ ਪੈਸੇ ਲੈਕੇ ਕਈ ਕਿਸਮ ਦੇ ਸੌਦੇ ਕਰ ਲਿਆ ਕਰਦੇ ਸਨ। ਹਰਜ਼ਲ ਸੋਚਣ ਲੱਗਾ- ਮੈਂ ਸੁਲਤਾਨ ਨਾਲ ਬਿਨਾ ਕਿਸੇ ਤਾਕਤ ਦੇ ਯਹੂਦੀਆ ਦੇ ਹੱਕਾਂ ਲਈ ਗਲ ਚਲਾਈ। ਮੇਰਾ ਮਜ਼ਾਕ ਨਹੀਂ ਉਡਾਇਆ ਗਿਆ, ਗੱਲ ਕਰਨ ਵਾਸਤੇ ਲੋੜੀਂਦੀ ਮੇਰੀ ਔਕਾਤ ਦਾ ਜ਼ਿਕਰ ਨਹੀਂ ਹੋਇਆ। ਜੋ ਮਸਲਾ ਵਿਚਾਰਨ ਲਈ ਪੇਸ਼ ਕੀਤਾ ਉਹ ਰੱਦ ਨਹੀਂ ਹੋਇਆ, ਸੁਲਤਾਨ ਨੇ ਪੈਸੇ ਮੰਗੇ ਹਨ। ਪੈਸੇ ਦੇ ਕੇ ਜੇ ਸਿਆਸੀ ਤਾਕਤ ਖਰੀਦੀ ਜਾ ਸਕੀ, ਯਹੂਦੀ ਖਰੀਦ ਲੈਣਗੇ। ਹੁਣ ਇਕ ਧਨਾਡ ਦਾਨੀ ਸਾਹਮਣੇ ਗਰੀਬ ਯਹੂਦੀ ਮੰਗਤੇ ਨਹੀਂ ਹੋਣਗੇ, ਸਾਰੀ ਦਾਨੀ ਯਹੂਦੀ ਕੌਮ ਅਗੇ ਸੁਲਤਾਨ ਮੰਗਤਾ ਹੋਵੇਗਾ। ਜਿਹੜੇ ਅਮੀਰ ਯਹੂਦੀਆਂ ਨੂੰ ਭੀੜਾਂ ਲੁੱਟ ਲੈਂਦੀਆਂ ਸਨ, ਹੋ ਸਕਦੈ ਉਹ ਆਪਣੇ ਇਸ ਧਨ ਨਾਲ ਆਜ਼ਾਦੀ ਖਰੀਦ ਲੈਣ। ਜਿਹੜਾ ਸੋਨਾ ਕੰਨਾ ਨੂੰ ਦੁਖਦਾਈ ਲਗਦਾ ਸੀ, ਕੰਮ ਆਵੇਗਾ। ਸੁਲਤਾਨ ਨਾਲ ਗੁਫਤਗੂ ਸ਼ੁਰੂ ਹੋਣ ਪਿੱਛੋਂ ਯੋਰਪੀਨ ਤਾਕਤਾਂ ਨਾਲ ਗਲ ਕਰਨ ਦੇ ਸਮਰੱਥ ਹੋ ਗਏ ਹਾਂ। ਹਰਜ਼ਲ ਜਾਣਦਾ ਸੀ, ਪ੍ਰਾਪਤ ਕੀ ਕੀਤਾ, ਇਹ ਸਵਾਲ ਨਹੀਂ, ਸਵਾਲ ਹੈ ਕਿ ਹਾਸਲ ਕਰਨ ਦੇ ਸਮਰੱਥ ਹਾਂ। ਹਰਜ਼ਲ ਕੋਲ ਅਮੀਰ ਸਿਆਸੀ ਸਮਰੱਥਾ ਸੀ।

ਸਲਾਹਕਾਰਾਂ ਨੇ ਹਰਜ਼ਲ ਨੂੰ ਕਿਹਾ- ਬਰਤਾਨੀਆਂ ਕੋਲ ਕੇਸ ਰੱਖਣ ਦਾ ਕੋਈ ਫਾਇਦਾ ਨਹੀਂ ਹੋਣਾ। ਬਰਤਾਨੀਆਂ ਕੱਖ ਨਹੀਂ ਦਿਵਾਲ। ਹਰਜ਼ਲ ਨੇ ਕਿਹਾ- ਗੱਲ ਤੋਰਾਂਗਾ, ਇੱਕਲੇ ਬਰਤਾਨੀਆਂ ਨਾਲ ਨਹੀਂ, ਫਰਾਂਸ ਅਤੇ ਜਰਮਨੀ ਨਾਲ ਗੱਲ ਕਰਾਂਗਾ, ਯੋਰਪ ਦੇ ਦੇਸ ਇਕ ਦੂਜੇ ਨਾਲ ਈਰਖਾ ਕਰਦੇ ਹਨ, ਫਲਾਣੇ ਦੇਸ ਨੂੰ ਸਜ਼ਾ ਦੇਣੀ ਹੈ, ਫਲਾਣਾ ਮੁਲਕ ਸਜਾ ਕਿਉਂ ਦਏ, ਅਸੀਂ ਸਬਕ ਸਿਖਾਵਾਂਗੇ; ਫਲਾਣਾ ਦੇਸ ਫਲਾਣਾ ਚੰਗਾ ਕੰਮ ਕਿਉਂ ਕਰੇ ਅਸੀਂ ਕਰਾਂਗੇ। ਧਨੀ ਲੋਕ ਆਪਣੇ ਧਨ ਦਾ ਮਾਣ ਕਰੀ ਜਾਣ, ਮੈਂ ਕਿਸੇ ਤੋਂ ਧੇਲਾ ਨਹੀਂ ਲਵਾਂਗਾ, ਬਗੈਰ ਖਰਚ ਕਰਨ ਦੇ ਯਹੂਦੀਆਂ ਨੂੰ ਦੇਸ ਦੀ ਮਾਲਕੀ ਲੈ ਦਿਆਂਗਾ।

ਉਸਨੇ ਕੁਝ ਅੰਗਰੇਜ਼ ਸਾਂਸਦਾਂ ਨਾਲ ਗਲ ਕੀਤੀ, ਉਤਰ ਮਿਲਿਆ- ਨਾ ਯਹੂਦੀਆਂ ਨੂੰ ਕਿਸੇ ਸਟੇਟ ਦੀ ਲੋੜ ਹੈ ਨਾ ਉਨ੍ਹਾਂ ਨੂੰ ਮਿਲਣੀ ਹੈ। ਅਸੰਭਵ ਬਾਰੇ ਮਗਜ਼ ਖਪਾਈ ਕੀ ਕਰਨੀ ਹੋਈ? ਇਸ ਸਾਰੀ ਪਿਠਭੂਮੀ ਨੂੰ ਧਿਆਨ ਵਿਚ ਰਖਦਿਆਂ ਉਸਨੇ ਲੰਮਾ ਬਿਆਨ ਪ੍ਰੈਸ ਵਿਚ ਭੇਜਿਆ, ਪਾਠਕਾਂ ਨੇ ਉਸੇ ਤਰ੍ਹਾਂ ਹੁੰਗਾਰਾ ਦਿੱਤਾ ਜਿਹੋ ਜਿਹਾ ਉਸਦੇ ਪੇਪਰ ਨੂੰ ਮਿਲਿਆ ਸੀ। ਲਿਖਿਆ- ਮੈਨੂੰ ਅੱਜ ਪਤਾ ਲੱਗ ਗਿਆ, ਜਹਾਨ ਕੱਲ੍ਹ ਨੂੰ ਜਾਣ ਜਾਏਗਾ ਕਿ ਆਜ਼ਾਦ ਨਾਗਰਿਕਾਂ ਵਜੋਂ ਜਿਉਣ ਵਾਸਤੇ ਯਹੂਦੀਆਂ ਨੂੰ ਖੁਦ ਮੁਖਤਾਰ ਸਟੇਟ ਦੀ ਜਰੂਰਤ ਹੈ।

ਸਮਰਥਕਾਂ ਨੇ ਦੇਖਿਆ ਕਿ ਜਿਨੀ ਗਤੀ ਹਰਜ਼ਲ ਦੀ ਲਹਿਰ ਨੂੰ ਮਿਲਣੀ ਚਾਹੀਦੀ ਸੀ ਨਹੀਂ ਮਿਲ ਰਹੀ ਤਾਂ ਇਕ ਸੁਝਾਅ ਆਇਆ- ਇਕ ਹਜ਼ਾਰ ਆਤਮਘਾਤੀ ਜੁਆਨਾ ਦਾ ਦਸਤਾ ਇਜ਼ਰਾਈਲ ਵਿਚ ਉਤਰ ਕੇ ਹਥਿਆਰਬੰਦ ਸੰਘਰਸ਼ ਸ਼ੁਰੂ ਕਰ ਦਏ ਤਾਂ ਦੁਨੀਆਂ ਦਾ ਧਿਆਨ ਇਧਰ ਖਿਚਿਆ ਜਾਵੇਗਾ। ਹਰਜ਼ਲ ਨੇ ਸੁਣਕੇ ਕਿਹਾ- ਹਜ਼ਾਰ ਤਾਂ ਕੀ ਲੱਖ ਜੁਆਨ ਮਰਨ ਲਈ ਤਿਆਰ ਹੋ ਜਾਣਗੇ, ਅੱਠ ਪਹਿਰ ਵਿਚ ਅਰਬਾਂ ਹੱਥੋਂ ਇਉਂ ਝੰਬੇ ਜਾਣਗੇ ਜਿਵੇਂ ਸਕੂਲੀਏ ਛੋਕਰੇ ਚੁਪਚਾਪ ਮਾਸਟਰਾਂ ਦੀ ਮਾਰ ਖਾ ਲੈਂਦੇ ਹਨ। ਮੈਂ ਸ਼ੁਗਲ ਮੇਲਾ ਦਿਖਾਉਣ ਨਹੀਂ ਆਇਆ। ਪਤਾ ਲੱਗਾ ਕਿ ਇਕੱਲਾ ਬੇਰੋਨ ਦਸ ਲੱਖ ਪੌਂਡ ਦਾਨ ਰਾਸ਼ੀ ਦੇਣ ਵਾਸਤੇ ਤਿਆਰ ਹੈ, ਹੋਰ ਵੀ ਬਥੇਰੇ ਹਨ, ਹਰਜ਼ਲ ਨੇ ਕਿਹਾ- ਪੈਸੇ ਨਾਲ ਆਜ਼ਾਦੀ ਖਰੀਦੀ ਜਾ ਸਕਦੀ ਤਾਂ ਇਹ ਬੜਾ ਸੌਖਾ ਤੇ ਸਸਤਾ ਸੌਦਾ ਹੈ ਪਰ ਮੈਨੂੰ ਸੁਲਤਾਨ ਦੇ ਕਿਰਦਾਰ ਉਪਰ ਭਰੋਸਾ ਨਹੀਂ, ਉਹ ਪੈਸੇ ਵੀ ਲੈ ਲਏ ਤੇ ਫਿਰ ਮੁੱਕਰ ਜਾਏ? ਸੰਸਾਰ ਦੀਆਂ ਵਡੀਆਂ ਸਿਆਸੀ ਤਾਕਤਾ ਜ਼ਾਮਨ ਹੋ ਜਾਣ, ਆਪਾਂ ਦੇਸ ਖਰੀਦ ਲਾਂਗੇ।

ਇੰਗਲੈਂਡ ਵਿਚ ਕਈ ਥਾਂ ਸਭਾਵਾਂ ਵਿਚ ਬੋਲਿਆ, ਕਿਹਾ- ਹੁਣ ਮੈਂ ਇਸ ਨਤੀਜੇ ਤੇ ਪੁੱਜਾ ਹਾਂ, ਕੇਵਲ ਇਜ਼ਰਾਈਲ ਸਾਡਾ ਮੁਲਕ ਹੋਵੇਗਾ ਹੋਰ ਕੋਈ ਨਹੀਂ। ਬੰਜਰ ਹੈ ਤਾਂ ਕੀ, ਕਦੀ ਉਪਜਾਊ ਹੋਇਆ ਕਰਦਾ ਸੀ, ਫਿਰ ਉਪਜਾਊ ਕਰ ਲਵਾਂਗੇ। ਦੁਨੀਆਂ ਦੀ ਇਹ ਗਲਤਫਹਿਮੀ ਵੀ ਦੂਰ ਹੋ ਜਾਏਗੀ ਕਿ ਯਹੂਦੀ ਹੱਥੀ ਕੰਮ ਕਰਨ ਤੋਂ ਕਤਰਾਉਂਦੇ ਹਨ। ਜਦੋਂ ਮੈਨੂੰ ਵਿਸ਼ਵਾਸ ਹੋ ਗਿਆ ਮੇਰੇ ਤੋਂ ਵਧੀਆ ਲੀਡਰ ਤੁਹਾਨੂੰ ਮਿਲ ਗਿਆ, ਮੈਂ ਪਿਛੇ ਹਟ ਜਾਵਾਂਗਾ। ਮੈਨੂੰ ਪਤਾ ਹੈ ਤੁਹਾਡੇ ਵਿਚੋਂ ਬਹੁਤੇ ਮੈਨੂੰ ਜਾਣਦੇ ਨਹੀਂ, ਮੇਰੀਆ ਸਾਰੀਆਂ ਗੱਲਾਂ ਨਹੀਂ ਸਮਝਦੇ ਤਾਂ ਵੀ ਮੇਰੇ ਉਪਰ ਇਤਬਾਰ ਕਰਦਿਆਂ ਮੈਨੂੰ ਆਪਣਾ ਹੀਰੋ ਮੰਨ ਲਿਆ ਹੈ। ਮੈਨੂੰ ਡਰ ਹੈ, ਇਸੇ ਤਰ੍ਹਾਂ ਕਿਤੇ ਤੁਸੀਂ ਬਿਨਾ ਸੋਚੇ ਸਮਝੇ ਕਿਸੇ ਦਗੇਬਾਜ਼ ਨੂੰ ਆਪਣਾ ਹੀਰੋ ਜਾਣਕੇ ਉਸਦੇ ਪਿਛੇ ਨਾ ਲੱਗ ਤੁਰੋ।ਇਸ ਦਿਨ ਸ਼ਾਮ ਨੂੰ ਡਾਇਰੀ ਵਿਚ ਲਿਖਿਆ-

> ਮੇਰੀ ਕੌਮ ਮੇਰੇ ਤੋਂ ਧੋਖਾ ਨਹੀਂ ਖਾਏਗੀ। ਮੇਰਾ ਕ੍ਰਿਸ਼ਮਾ ਚੱਲ ਪਿਆ ਹੈ। ਸਰੋਤਿਆ ਦੀਆਂ ਅੱਖਾਂ ਵਿਚ ਇਤਬਾਰਾਂ ਦੀ ਰੌਸ਼ਨੀ ਦੇਖੀ। ਉਨ੍ਹਾਂ ਦਾ ਵਿਸ਼ਵਾਸ ਕਾਇਮ ਰਹੇਗਾ।

18 ਜੁਲਾਈ 1896 ਨੂੰ ਉਸਨੇ ਪੈਰਿਸ ਦੇ ਧਨਾਡਾਂ ਅਗੇ ਭਾਸ਼ਣ ਦਿੱਤਾ। ਸਿੱਧਮ ਸਿਧੀਆਂ ਗੱਲਾਂ ਆਮ ਆਦਮੀ ਦੇ ਦਿਲ ਨੂੰ ਧੂੰਹਦੀਆਂ ਗਈਆਂ, ਅਮੀਰ ਸਰੋਤੇ ਬੇਚੈਨ ਹੋਕੇ ਇਸ ਨਵੇਂ ਸੰਤ ਬਰਨਰਡ ਨੂੰ ਸੁਣਦੇ ਰਹੇ। ਇਕ ਦੂਜੇ ਨੂੰ ਕਹਿੰਦੇ ਸੁਣੇ ਗਏ- ਇਸ ਪਾਗਲ ਦੇ ਆਖੇ ਲੱਗ ਕੇ ਮੰਨ ਲਉ ਲੱਖ ਡੇਢ ਲੱਖ ਹੋਰ ਯਹੂਦੀ ਇਜ਼ਰਾਈਲ ਵਿਚ ਚਲੇ ਜਾਣ, ਇੰਨੇ ਮੰਗਤਿਆਂ ਨੂੰ ਰੋਟੀ ਕੌਣ ਖੁਆਏਗਾ?

ਇਕ ਨੇ ਕਿਹਾ-

> ਜਦੋਂ ਕੋਠੀ ਦੀ ਉਸਾਰੀ ਮੁਕੰਮਲ ਹੋ ਜਾਵੇ, ਉਸ ਉਪਰ ਝੰਡੀਆਂ ਗੱਡ ਦੇਣੀਆਂ ਚਾਹੀਦੀਆਂ ਹਨ ਪਰ ਇਥੇ ਤਾਂ ਅਜੇ ਕੋਠੀ ਦੀ ਨੀਂਹ ਵੀ ਨਹੀਂ ਧਰੀ, ਨੀਂਹ ਦੀ ਗੱਲ ਦੂਰ, ਅਜੇ ਪਲਾਟ ਨਹੀਂ ਖਰੀਦਿਆ। ਇਹ ਝੰਡੀਆਂ ਚੁੱਕੀ ਫਿਰਦੈ।

ਹਰਜ਼ਲ ਨੇ ਮੇਜ਼ ਤੋਂ ਆਪਣੀ ਛਤਰੀ ਚੁਕ ਕੇ ਹਵਾ ਵਿਚ ਉਚੀ ਲਹਿਰਾਈ, ਕਿਹਾ- ਤੁਸੀਂ ਮੇਰੀ ਫੌਲਾਦੀ ਤਾਕਤ ਹੋ, ਮੇਰੀਆਂ ਮਜ਼ਬੂਤ ਬੁਨਿਆਦਾਂ, ਤੁਸੀਂ ਹਿੱਲ ਗਏ ਤਾਂ ਮੇਰਾ ਮਹਿਲ ਤਿੜਕ ਜਾਏਗਾ। ਸਿਧਾ ਉਤਰ ਦਿਉ- ਹਾਂ ਜਾਂ ਨਾਂਹ। ਧਨੀ ਲੋਕ ਨੀਵੀਂ ਪਾਈ ਅਹਿਲ ਖਾਮੋਸ਼ ਬੈਠੇ ਰਹੇ,

ਸੋਚਦੇ ਰਹੇ- ਇਹ ਮੁੰਡਾ ਕੋਈ ਬਿਪਤਾ ਲਾਜ਼ਮੀ ਖੜ੍ਹੀ ਕਰੇਗਾ, ਸ਼ਾਂਤ ਬੈਠੇ ਯਹੂਦੀਆਂ ਵਿਚ ਤਕੜੀ ਹਿਲਜੁਲ ਹੋਏਗੀ ਜਿਸ ਨਾਲ ਸੁਰੱਖਿਅਤ ਸੰਤੁਲਨ ਵਿਗੜੇਗਾ। ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਲੱਗਾ ਇਸ ਜੁਆਨ ਤੋਂ ਡਰ ਕਿਸ ਗੱਲ ਦਾ?

ਪਹਿਲੇ ਜ਼ਾਰ ਦੀ ਮੌਤ ਉਪਰੰਤ ਉਸਦਾ ਸ਼ਾਹਜ਼ਾਦਾ ਨਿਕੋਲਸ ਦੂਜਾ ਗੱਦੀ ਤੇ ਬੈਠਾ ਤਾਂ ਹਰਜ਼ਲ ਨੇ ਯਹੂਦੀਆ ਨੂੰ ਯਿਦਿਸ਼ ਜ਼ਬਾਨ ਦਾ ਅਖਾਣ ਸੁਣਾਇਆ- ਨਵੇਂ ਬਾਦਸ਼ਾਹ ਦੀ ਤਾਜਪੋਸ਼ੀ ਵਕਤ ਖੁਸ਼ ਨਾ ਹੋਵੋ, ਜਿਹੋ ਜਿਹਾ ਪਹਿਲਾ ਉਹੋ ਜਿਹਾ ਅਗਲਾ। ਇਸ ਦੌਰ ਵਿਚ ਰੂਸੀ ਯਹੂਦੀਆਂ ਵਿਚੋਂ ਤਕਰੀਬਨ ਇਕ ਦਰਜਣ ਲੇਖਕ, ਚਿੰਤਕ ਅਤੇ ਲੀਡਰ ਪੈਦਾ ਹੋਏ ਜਿਹੜੇ ਹਰਜ਼ਲ ਦੇ ਪ੍ਰਛਾਵਿਆਂ ਵਾਂਗ ਸਨ। ਹਰਜ਼ਲ ਜਾਣਦਾ ਸੀ ਕਿ ਫੈਸਲਾ ਕੁਨ ਘੜੀ ਵਕਤ ਪੱਛਮੀ ਵਿੰਗ ਦੇ ਯਹੂਦੀ ਲੀਡਰ ਅਸਰੰਦਾਜ਼ ਹੋਣਗੇ, ਪੂਰਬੀਆਂ ਦੀ ਵਡੀ ਗਿਣਤੀ ਪ੍ਰਭਾਵ ਪਾਏਗੀ। ਰੂਸੀ ਕਾਮਿਆਂ ਦੀ ਦਸ਼ਾ ਬਦ ਤੋਂ ਬਦਤਰ ਹੋ ਰਹੀ ਸੀ, ਮਜ਼ਦੂਰ, ਮੰਗਤੇ ਹੋ ਰਹੇ ਸਨ, ਦਾਨੀਆਂ ਦੇ ਰਹਿਮੋ ਕਰਮ ਉਤੇ ਸਨ। ਇਸੇ ਸਮੇ ਕਮਿਊਨਿਸਟ, ਮਜ਼ਦੂਰ ਜਥੇਬੰਦੀਆਂ ਵਿਚ ਦਖਲ ਦੇ ਕੇ ਚੇਤੰਨ ਕਰਨ ਲਗੇ। ਬੇਸ਼ਕ ਬਾਕੀ ਰੂਸੀ ਕਾਮਿਆਂ ਦੀ ਦਸ਼ਾ ਵੀ ਉਹੀ ਸੀ ਜੋ ਯਹੂਦੀਆਂ ਦੀ, ਤਾਂ ਵੀ ਉਨ੍ਹਾਂ ਨੂੰ ਦੰਗਿਆਂ ਦਾ ਤਾਂ ਡਰ ਨਹੀਂ ਸੀ। ਖੱਬੀ ਲਹਿਰ ਵਿਚ ਯਹੂਦੀਆਂ ਨੂੰ ਵੀ ਆਸ ਦੀ ਕਿਰਨ ਨਜ਼ਰ ਆਈ।

ਇਕ ਰੂਸੀ ਲੀਡਰ ਸਕੋਲੋਵ ਨੂੰ ਹਰਜ਼ਲ ਦੇ ਕੰਮ ਕਾਜ ਸ਼ੱਕੀ ਲੱਗੇ। ਉਸ ਨੂੰ ਲੱਗਾ ਜਿਵੇਂ ਕੋਈ ਰਾਹੀ ਆਖੇ-

> ਮੇਰੇ ਤੋਂ ਨੀ ਹੋਰ ਤੁਰਿਆ ਜਾਂਦਾ; ਪਰ ਮੈਂ ਪਹੁੰਚਣਾ ਬਹੁਤ ਜਲਦੀ ਹੈ। ਇਸ ਮਹਾਂਪੁਰਖ ਨੂੰ ਪਤਾ ਨਹੀਂ ਇਜ਼ਰਾਈਲ ਜਾਣਾ ਹੈ ਕਿ ਅਰਜਨਟਾਈਨਾ, ਪਰ ਚੱਲ ਪਿਆ ਹੈ। ਇਸ ਬੰਦੇ ਦੀ ਕਹਿਣੀ ਅਤੇ ਕਥਨੀ ਵਿਚ ਸਿਆਸਤ ਹੈ। ਸਿਆਸਤ ਕਰਨਾ ਸਰਕਾਰਾਂ ਦਾ ਕੰਮ ਹੋਇਆ ਕਰਦਾ ਹੈ। ਇਸ ਨੂੰ ਸਿਆਸਤ ਕਰਨ ਦਾ ਹੱਕ ਕਿਵੇਂ ਮਿਲ ਗਿਆ? ਹਰਜ਼ਲ ਪੱਕੇ ਖੇਤ ਖਲਿਹਾਨਾਂ ਵਿਚਕਾਰ ਆਤਿਸ਼ਬਾਜ਼ੀ ਚਲਾ ਰਿਹਾ ਹੈ, ਮਰੇਗਾ ਤੇ ਮਰਵਾਏਗਾ। ਅਰਬ ਪਹਿਲੋਂ ਹੀ ਇਧਰ ਉਧਰ ਦੀਆਂ ਬਗਾਵਤਾਂ ਕਾਰਨ ਤਪੇ ਪਏ ਹਨ, ਰਹਿੰਦੀ ਕਸਰ ਇਹ ਨਵਾਂ ਨੇਤਾ ਪੂਰੀ ਕਰ ਦਏਗਾ। ਇਸ ਵਕਤ ਲੋੜ ਇਸ ਗੱਲ ਦੀ ਹੈ ਅਰਬਾਂ ਨੂੰ ਯਕੀਨ ਦਿਵਾਈਏ ਕਿ ਸਾਡਾ ਸਿਆਸਤ ਨਾਲ ਕੋਈ ਲਾਗਾ ਤੇਗਾ ਨਹੀਂ, ਤੁਸੀਂ ਰਾਜ ਕਰੋ, ਸਾਨੂੰ ਮਜ਼ਦੂਰੀ ਕਰਨ ਦਿਉ, ਤੁਸੀਂ ਵੀ ਸੁਖੀ ਅਸੀ ਵੀ ਸ਼ਾਂਤ। ਹਰਜ਼ਲ ਵੱਡਾ ਲੇਖਕ ਹੋ ਸਕਦਾ ਹੈ, ਪਰ ਸਾਨੂੰ ਮੂਰਖ ਨਾ ਬਣਾਏ। ਉਹ ਸੁਲਤਾਨ ਤੇ ਹੋਰ ਧਨਾਢਾਂ ਨੂੰ ਮਿਲਦਾ ਫਿਰਦਾ ਹੈ, ਸਾਡੇ ਨਾਲ ਹੱਥ ਮਿਲਾਣ ਦੀ ਕੀ ਲੋੜ?

ਇਕ ਹੋਰ ਆਲੋਚਕ ਲੁਦਵੀ ਪੋਲ ਨੇ ਲਿਖਿਆ-

> ਕੁਸਤੁਨਤੁਨੀਆਂ, ਲੰਡਨ ਅਤੇ ਪੈਰਿਸ ਵਿਚ ਝਖ ਮਾਰਨ ਦਾ ਉਸਨੂੰ ਕੀ ਮਿਲਿਆ? ਝੂਠੀਆਂ ਅਫਵਾਹਾਂ ਉਡਾਈਆਂ ਕਿ ਸੁਲਤਾਨ ਨੂੰ ਮਿਲਕੇ ਆਇਐ। ਮੈਨੂੰ ਤਾਂ ਲਗਦੈ ਕਿਸੇ ਵਜ਼ੀਰ ਨੇ ਵੀ ਉਸਨੂੰ ਮੂੰਹ ਨਹੀਂ ਲਾਇਆ। ਜੇ ਉਹ ਯਹੂਦੀ ਹੈ ਤਾਂ ਯਹੂਦੀ ਮੁਖ ਧਾਰਾ ਵਿਚ ਆਕੇ ਸਾਡੀ ਗੱਲ ਸੁਣੇ, ਹੋਰ ਚੰਗਾ ਯਹੂਦੀ ਬਣੇ। ਜੇ ਯਹੂਦੀ ਨਹੀਂ ਹੈ ਤਾਂ ਸਾਡਾ ਭਲਾ ਕਰਨ ਦਾ ਕਸ਼ਟ ਕਿਉਂ ਉਠਾ ਰਿਹੈ ਖਾਹਮਖਾਹ? ਉਸਦਾ ਖਿਆਲ ਹੈ ਇਹ ਇਕੋ ਪੀਹੜੀ ਯਹੂਦੀ ਸਟੇਟ ਹਾਸਲ ਕਰ ਲਏਗੀ। ਇਥੇ ਪੈਰਿਸ ਵਿਚ ਅਸੀਂ ਉਸਦੀ ਸਾਰੀ ਫੂਕ ਕੱਢ ਦਿੱਤੀ ਤੇ ਦੱਸ ਦਿੱਤਾ ਕਿ ਹਵਾ ਵਿਚ ਡਾਂਗਾਂ ਨਾ ਮਾਰ।

ਦੁਨੀਆਂ ਦੇ ਹਰੇਕ ਕੋਨੇ ਦੀ ਖਬਰ ਰਖਦਾ ਕਿ ਮੇਰੇ ਬਾਰੇ ਕੀ ਕਿਹਾ ਸੁਣਿਆ ਜਾ ਰਿਹਾ ਹੈ, ਅਹਿਮ ਤੱਥ ਸਪਸ਼ਟ ਕਰਨ ਦੀ ਲੋੜ ਪੈਂਦੀ, ਉਤਰ ਦੇ ਦਿੰਦਾ, ਜੋ ਉਸਦਾ ਆਪਣਾ ਸਟੈਂਡ ਸੀ, ਉਹ ਥਿਰ ਸੀ। ਮੁਲਾਕਾਤੀਆਂ ਦੀ ਗਿਣਤੀ ਬੇਸ਼ੁਮਾਰ ਹੋ ਗਈ, ਬੇਸ਼ੁਮਾਰ ਖ਼ਤ ਆਉਣ ਲੱਗੇ, ਖ਼ਤਾਂ ਦੇ ਜਵਾਬਾਂ ਅਤੇ ਮੁਲਾਕਾਤੀਆਂ ਨੂੰ ਭੁਗਤਾਣ ਵਾਸਤੇ ਆਪੇ ਵਾਲੰਟੀਅਰ ਆ ਗਏ। ਬੈਲਕੋਵਸਕੀ ਦਾ ਖ਼ਤ ਪੜ੍ਹਿਆ, ਲਿਖਿਆ ਸੀ- ਰੂਸੀ ਯਹੂਦੀਆਂ ਨੂੰ ਤੁਹਾਡੇ ਤੇ ਭੋਰਾ ਇਤਬਾਰ ਨਹੀਂ, ਕੀ ਕਰਾਂ? ਹਰਜ਼ਲ ਨੇ ਉਤਰ ਦਿੱਤਾ- ਉਨ੍ਹਾਂ ਦਾ ਸ਼ੁਕਰਾਨਾ ਕਰ। ਹਥ ਵਿਚ ਫੜਿਆ ਕੰਮ ਕਰਦਾ ਰਹਾਂਗਾ। ਜੇ ਮੇਰੇ ਵਿਚ ਭਰੋਸਾ ਰੱਖੋਗੇ ਤਾਂ ਦਸਦਾ ਰਹਾਂਗਾ ਕਿ ਕੀ ਕਰ ਰਿਹਾ ਹਾਂ। ਹੁਣ ਤਕ ਵੱਡੇ ਬੰਦਿਆਂ ਨੂੰ ਮਿਲਦਾ ਰਿਹਾ, ਹੁਣ ਆਮ ਸੰਗਤ ਵਿਚ ਜਾਵਾਂਗਾ।

ਤਾਂ ਵੀ ਆਮ ਸੰਗਤ ਦੀ ਥਾਂ ਅਜੇ ਉਸਨੇ ਖਾਸ ਬੰਦਿਆਂ ਨੂੰ ਮਿਲਣਾ ਸੀ। ਸ਼ਾਹਜ਼ਾਦੇ ਫਰਦੀਨੰਦ(ਜੋ ਬਾਦ ਵਿਚ ਬਾਦਸ਼ਾਹ ਬਲਗਾਰੀਆ ਹੋਇਆ) ਨਾਲ ਸਫਲ ਮੀਟਿੰਗ ਹੋਈ, ਓਟੋਮਾਨ ਦੇ ਸੁਲਤਾਨ ਦਾ ਰਾਜਦੂਤ ਆਇਆ ਤੇ ਕਿਹਾ- ਸੁਲਤਾਨ ਨਾਲੋਂ ਗਲਬਾਤ ਤੋੜੋ ਨਾਂ। ਸਤੰਬਰ 1896 ਵਿਚ ਕੈਸਰ ਨੂੰ ਮਿਲਿਆ, ਉਸਦੇ ਜੰਗੀ ਵਜ਼ੀਰ ਨੂੰ ਮਿਲਣਾ ਚਾਹਿਆ, ਨਹੀਂ ਮਿਲ ਸਕਿਆ। ਜਰਮਨੀ ਦੇ ਪ੍ਰਧਾਨ ਮੰਤਰੀ ਬਿਸਮਾਰਕ ਨੇ ਉਸਦਾ ਪੇਪਰ *ਯਹੂਦੀ ਸਟੇਟ* ਪੜ੍ਹ ਲਿਆ ਸੀ, ਕਿਹਾ- ਨਿਰੋਲ ਕਲਪਣਾ, ਸੁਫਨਸਾਜ਼ੀ। ਬਿਸਮਾਰਕ ਨੂੰ ਜਦੋਂ ਪਤਾ ਲੱਗਾ ਕਿ ਯਹੂਦੀ ਧਨਾਡ ਤੁਰਕੀ ਵਿਚ ਪੈਸਾ ਲਾ ਰਹੇ ਹਨ ਤਾਂ ਬੇਚੈਨ ਹੋਇਆ ਪਰ ਫਿਰ ਪਤਾ ਲੱਗਾ ਕਿ ਇਸ ਵਿਚ ਕੋਈ ਸਿਆਸਤ ਨਹੀਂ, ਵਪਾਰੀ ਮਹਿਜ਼ ਵਪਾਰ ਕਰ ਰਹੇ ਹਨ।

ਪੈਸੇ ਦੀ ਘਾਟ ਮਹਿਸੂਸ ਹੋਣ ਲੱਗੀ, ਦੋਸਤ ਹਾਸ ਨੂੰ ਲਿਖਿਆ-

> ਬੁਰਾ ਫੰਦਾ ਹੈ ਇਹ। ਪੈਸੇ ਬਿਨਾ ਪਰਚਾਰ ਨਹੀਂ ਤੇ ਪਰਚਾਰ ਬਗੈਰ ਪੈਸਾ ਨਹੀਂ। ਆਪਣਾ ਅਖਬਾਰ ਚਾਹੀਦੈ, ਬੇਗਾਨਾ ਅਖਬਾਰ ਦਿਲ ਦੀ ਗੱਲ ਨਹੀਂ ਕਰਨ ਦਿੰਦਾ। ਮੇਰੇ ਵਰਗੇ ਬੰਦੇ ਨੂੰ ਮਾਲਕ ਬਰਦਾਸ਼ਤ ਕਰਦੇ ਹਨ ਤਾਂ ਰੋਟੀ ਪਾਣੀ ਚਲ ਰਿਹੈ। ਸਰਕਾਰਾਂ ਵਡੇ ਅਖਬਾਰ ਨਾਲ ਇਸ ਤਰ੍ਹਾਂ ਗੱਲ ਕਰਦੀਆਂ ਹਨ ਜਿਵੇਂ ਕਿਸੇ ਵੱਡੇ ਦੇਸ ਨਾਲ ਗੁਫਤਗੂ ਹੋਵੇ। ਵਧੀਆ ਅਖਬਾਰ ਵਾਸਤੇ ਦਸ ਲੱਖ ਡਾਲਰ ਚਾਹੀਦੈ, ਪਿਤਾ ਨੇ ਕਿਹੈ ਕਿ ਚਾਰ ਲੱਖ ਮੈਂ ਦਿੰਨਾ, ਬਾਕੀ ਹਮਦਰਦਾਂ ਤੋਂ ਇਕੱਠਾ ਕਰ। ਕੋਈ ਹਮਦਰਦ ਨਹੀਂ ਪੈਸੇ ਦੇ ਮਸਲੇ ਵਿਚ। ਦਿਨ, ਕੰਮ ਕਰਨ ਵਾਸਤੇ ਹੁੰਦੈ, ਮੈਨੂੰ ਸੌਣਾ ਪੈ ਰਿਹੈ, ਕੇਵਲ ਮੈਂ ਜਾਣਦਾਂ ਤੁਰਕੀ ਸੁਲਤਾਨ ਪ੍ਰੈਸ ਤੋਂ ਕਿੰਨਾ ਭੈ ਭੀਤ ਹੈ।

ਦੋਸਤ ਦਾ ਖ਼ਤ-

> ਨਿਰਾਸ ਨਾ ਹੋਈਂ ਹਰਜ਼ਲ, ਤੇਰੇ ਕਾਰਨ ਅਸੀਂ ਦੌੜੇ ਫਿਰਦੇ ਹਾਂ। ਤੈਨੂੰ ਪਤੈ ਜਦੋਂ ਯਹੂਦੀ ਆਪਣੇ ਦੁਸ਼ਮਣ ਵਿਰੁਧ ਕੈਨਾਨ ਵਿਚ ਲੜ ਰਹੇ ਸਨ, ਹੌਸਲਾ ਦੇਣ ਵਾਸਤੇ ਨਬੀ ਦੀਆਂ ਕਮਜ਼ੋਰ ਬਾਹਵਾਂ ਉਠ ਨਾ ਸਕੀਆਂ, ਮੁਰੀਦਾਂ ਨੇ ਉਦੋਂ ਤੱਕ ਪਾਕਿ ਬਾਹਵਾਂ ਸਿਰਾਂ ਉਪਰ ਉਚੀਆਂ ਚੁਕੀ ਰੱਖੀਆਂ ਜਦੋਂ ਤਕ ਫਤਿਹਯਾਬ ਨਹੀਂ ਹੋਏ। ਜਿੱਤਾਂਗੇ।

ਸੋਚਣ ਲੱਗੇ, ਇਕ ਅੰਤਰਰਾਸ਼ਟਰੀ ਸਭਾ ਕਰੀਏ, ਅਗਸਤ 1897 ਵਿਚ ਠੀਕ ਰਹੇ, ਪ੍ਰਤੀਨਿਧ ਯਹੂਦੀ ਲੀਡਰ ਸੱਦੀਏ, ਸਵਿਜ਼ਰਲੈਂਡ ਵਿਚ? ਨਹੀਂ ਜ਼ਿਉਰਿਖ ਠੀਕ ਰਹੇ। ਇਸ ਸਭਾ ਵਿਚ ਜਿੰਨੇ ਅਸਰ ਰਸੂਖ ਵਾਲੇ ਯਹੂਦੀ ਪੁੱਜਣਗੇ, ਦੁਨੀਆਂ ਉਪਰ ਅਸਰ ਪਏਗਾ। ਸਾਰੇ ਮੇਲੇ ਦਾ ਸੂਤਰਧਾਰ ਹਰਜ਼ਲ, ਸੱਦਾ ਪੱਤਰਾਂ ਤੇ ਸਿਰਨਾਵੇਂ ਖੁਦ ਲਿਖਦਾ, ਸਾਰੀ ਸਾਰੀ ਰਾਤ ਜਾਗਦਾ। ਖ਼ਤਾਂ ਵਿਚ ਇਹ ਵੀ ਲਿਖ ਦਿੰਦਾ- ਜੇ ਮੇਰੇ ਰੋਲ ਵਿਚ ਨੁਕਸ ਹੈ ਤੁਸੀਂ ਆਂ ਤੇ ਅਗਵਾਈ ਦੀ ਜ਼ਿਮੇਵਾਰੀ ਚੁਕੋ। ਸਰਕਾਰਾਂ ਦੀ ਸਖਤੀ ਤੋਂ ਭੈਭੀਤ ਕੁਝ ਯਹੂਦੀ ਲੀਡਰਾਂ ਨੇ ਅਖਬਾਰਾਂ ਵਿਚ ਬਿਆਨ ਦਿੱਤੇ ਕਿ ਸਾਡਾ ਇਸ ਹਰਜ਼ਲ ਡਰਾਮੇ ਨਾਲ ਕੋਈ ਵਾਹ ਵਾਸਤਾ ਨਹੀਂ। ਜਿਸ ਅਖਬਾਰ ਦਾ ਮੁਲਾਜ਼ਮ ਸੀ, ਮਾਲਕਾਂ ਨੇ ਹਰਜ਼ਲ ਨੂੰ ਕਿਹਾ- ਇਸ ਤਮਾਸ਼ੇ ਨਾਲ ਤੇਰਾ ਲੈਣ ਦੇਣ ਕੋਈ ਨਹੀਂ ਹੋਣਾ ਚਾਹੀਦਾ। ਹਰਜ਼ਲ ਨੇ ਪ੍ਰਵਾਹ ਤਾਂ ਨਾ ਕੀਤੀ ਪਰ ਉਸ ਉਪਰ ਫਜ਼ੂਲ ਦੇ ਮਾਨਸਿਕ ਬੋਝ ਤਾਂ ਵਧਦੇ ਹੀ। ਜਰਮਨ ਯਹੂਦੀ ਪੁਜਾਰੀ ਨੇ ਬਿਆਨ ਦਿੱਤਾ- ਹਰਜ਼ਲ ਵੱਲੋ ਸੱਦੀ ਗਈ ਸਿਆਸੀ ਕਾਨਫਰੰਸ ਦੀ ਨਿਖੇਧੀ ਕਰਦੇ ਹਾਂ ਕਿਉਂਕਿ ਇਹ ਧਰਮਗ੍ਰੰਥਾਂ ਦੀ ਪਵਿਤਰ ਬਾਣੀ ਦੇ ਆਸ਼ੇ ਵਿਰੁੱਧ ਹੈ। ਭਲੇ ਯਹੂਦੀ ਦੂਰ ਰਹਿਣ। ਜਦੋਂ ਪੁਜਾਰੀਆਂ ਦਾ ਬਿਆਨ ਪੜ੍ਹਿਆ ਕਿ ਅਸੀਂ ਜਿਨ੍ਹਾਂ ਮਾਲਕਾਂ ਦੇ ਸੇਵਕ ਹਾਂ ਉਨ੍ਹਾਂ ਵਿਰੁੱਧ ਬਗਾਵਤ ਨਹੀਂ ਕਰਾਂਗੇ, ਹਰਜ਼ਲ ਨੇ ਕਿਹਾ- ਇਖਲਾਕ ਤੋਂ ਡਿਗਣ ਦੇ ਵੀ ਵਖੋ ਵਖੋ ਪੱਧਰ ਨੇ ਹਰੇਕ ਬੰਦੇ ਅਤੇ ਸੰਸਥਾ ਦੇ, ਆਪੋ ਆਪਣੇ ਰੁਤਬੇ ਅਨੁਸਾਰ ਡਿਗਦੇ ਨੇ।

ਜੂਨ ਤੱਕ ਵਿਰੋਧ ਸਿਖਰ ਤਕ ਅੱਪੜ ਕੇ ਠੰਢਾ ਪੈਣਾ ਸ਼ੁਰੂ ਹੋ ਗਿਆ, ਸਹਿਜੇ ਸਹਿਜੇ ਸਮਰਥਨ ਵਧਣ ਲੱਗੇ, ਪਹਿਲਾਂ ਜਿਸ ਨੂੰ 'ਹਰਜ਼ਲ ਦਾ ਮੇਲਾ' ਕਿਹਾ ਗਿਆ, ਉਸ ਨੂੰ ਯਹੂਦੀ ਸਭਾ ਕਹਿਣ ਲੱਗੇ, ਹਰਜ਼ਲ ਦੀ ਨੇਕ ਨੀਤ ਉਪਰ ਟਿਪਣੀਆਂ ਸ਼ੁਰੂ ਹੋ ਗਈਆਂ। ਹਰਜ਼ਲ ਨੇ ਦੋਸਤਾਂ ਵਿਚ ਬੈਠਿਆਂ ਕਿਹਾ- ਵਫਾ ਅਤੇ ਬੇਵਫਾਈ ਕਦੋਂ ਇਕ ਦੂਜੀ ਨਾਲ ਲਿਬਾਸ ਵਟਾ ਲੈਣ ਪਤਾ ਨਹੀਂ ਲਗਦਾ। ਮੈਂ ਆਪਣਾ ਲਿਬਾਸ ਨਹੀਂ ਬਦਲਾਂਗਾ।

ਆਮ ਆਦਮੀ ਨੇ ਆਪਣੇ ਅਖਬਾਰ ਵਿਚ ਲਿਖਿਆ- ਹਰਜ਼ਲ ਦੀ ਸੱਦੀ ਸਭਾ ਨਾਲ ਯਹੂਦੀਆਂ ਉਪਰ ਕੋਈ ਅਸਰ ਹੋਏਗਾ ਕਿ ਨਹੀਂ ਕਹਿ ਨਹੀਂ ਸਕਦੇ ਪਰ ਸੁਲਤਾਨ ਤੁਰਕੀ ਉਪਰ ਅਸਰ ਹੋਏਗਾ, ਉਹ ਯਹੂਦੀਆਂ ਵਿਰੁੱਧ ਹੋਰ ਬੰਦਸ਼ਾਂ ਲਾਏਗਾ।

ਪੂਰਬ ਦੇ ਯਹੂਦੀਆਂ ਨੂੰ ਹਰਜ਼ਲ ਦੇ ਕੰਮ ਢੰਗ ਪਸੰਦ ਨਹੀਂ ਸਨ, ਪੱਛਮ ਦੇ ਯਹੂਦੀਆਂ ਨੂੰ ਉਸਦੀ ਮਨਸ਼ਾ ਉਪਰ ਸ਼ੱਕ ਸੀ, ਬਹੁਤ ਸਾਰੇ ਲੋਕ ਸੋਚਦੇ ਸਨ ਇਹ ਸਭਾ ਹੋਵੇਗੀ ਹੀ ਨਹੀ, ਕਿਉਂਕਿ ਯਹੂਦੀ ਖਾਹਮਖਾਹ ਖਤਰਾ ਮੁੱਲ ਕਿਉਂ ਲੈਣਗੇ? ਸਭ ਤੋਂ ਵਧੀਕ ਰੂਸੀ ਯਹੂਦੀ ਡਰੇ ਹੋਏ ਸਨ। ਪਰ ਹਰਜ਼ਲ ਨੇ ਖ਼ਤ ਲਿਖਣ ਵਕਤ ਪੂਰਾ ਧਿਆਨ ਰੱਖਿਆ ਕਿ ਵਿਰੋਧੀਆਂ ਨੂੰ ਹਰ ਹਾਲਤ ਵਿਚ ਸੱਦਾ ਪੱਤਰ ਮਿਲੇ। ਰੂਸੀਆਂ ਨੇ ਕਈ ਮੀਟਿੰਗਾਂ ਵਿਚ ਵਿਚਾਰ ਵਟਾਂਦਰਾ ਕਰਕੇ ਫੈਸਲਾ ਕੀਤਾ ਕਿ ਚਲੇ ਤਾਂ ਜਾਵਾਂਗੇ ਪਰ ਹਰਜ਼ਲ ਨੂੰ ਸਾਫ ਸਾਫ ਆਖ ਦਿਆਂਗੇ ਕਿ ਨੰਬਰ ਇਕ, ਸਾਡੇ ਪੁਜਾਰੀਆਂ ਵਿਰੁੱਧ ਕੁੱਝ ਨਹੀਂ ਕਹਿਣਾ, ਦੂਜਾ ਤੁਰਕ ਸੁਲਤਾਨ ਵਿਰੁੱਧ ਨਹੀਂ ਬੋਲਣਾ ਤੇ ਤੀਜਾ, ਮਾਨਯੋਗ ਜ਼ਾਰ ਬਾਦਸ਼ਾਹ ਵਿਰੁੱਧ ਕੋਈ ਸ਼ਬਦ ਨਾ ਬੋਲਿਆ ਜਾਵੇ। ਇਹ ਫੈਸਲਾ ਤਾਂ ਹੋ ਗਿਆ ਪਰ ਸੋਚਦੇ ਰਹੇ- ਕੀ ਸਾਡੀ ਇਹ ਗੱਲ ਉਥੇ ਮੰਨਣਗੇ? ਪੱਛਮੀ ਬੁਲਾਰੇ ਬੜੇ ਮੂੰਹਫਟ ਹੋਇਆ ਕਰਦੇ ਹਨ ਕਿਉਂਕਿ ਉਨ੍ਹਾਂ ਨੇ ਸਖਤੀ ਨਹੀਂ ਝਲੀ। ਉਹ ਖੁਸ਼ ਹੋ ਗਏ ਜਦੋਂ ਪਤਾ ਲੱਗਾ ਹਰਜ਼ਲ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਨਾਲ ਸਹਿਮਤ ਹੈ। ਅਜੇ ਵੀ ਕੁਝ ਬੰਦੇ ਬੁੜ ਬੁੜ ਕਰ ਰਹੇ ਸਨ, ਚੰਗਾ ਹੁੰਦਾ ਜੇ ਇਹ ਮਹਾਂਸਭਾ ਨਾ ਹੀ ਹੁੰਦੀ, ਜਾਣਾ ਤਾਂ ਪਵੇਗਾ ਹੁਣ, ਕੌੜਾ ਘੁਟ ਭਰਾਂਗੇ। ਇਹੀ ਹਾਲ ਆਮ ਆਦਮੀ ਦਾ ਹੋਇਆ ਜਿਸਨੇ ਕਿਹਾ- ਮੇਰਾ ਜਾਣਾ ਉਥੇ ਹੈ ਤਾਂ ਬੇਕਾਰ ਪਰ ਆਪਣੀ ਕਿਸਮਤ ਦੀ ਡੋਰ ਬੇਅਕਲ ਛੋਕਰਿਆਂ ਦੇ ਹੱਥ ਵੀ ਨਹੀਂ ਨਾ ਫੜਾ ਸਕਦੇ ਜਿਨ੍ਹਾਂ ਵਿਚ ਜੋਸ਼ ਪੂਰਾ ਹੈ ਹੋਸ਼ ਭੋਰਾ ਨਹੀਂ।

ਆਖਰ ਮਹਾਂਸਭਾ ਸਵਿਟਜਰਲੈਂਡ ਦੇ ਸ਼ਹਿਰ ਬੇਸਲ ਵਿਚ ਹੋਣੀ ਨਿਸ਼ਚਿਤ ਹੋਈ। ਭਾਗ ਲੈਣ ਵਾਲੇ ਆਪੋ ਆਪਣੇ ਟਿਕਾਣਿਆ ਤੋਂ ਇਸ ਵਿਚ ਸ਼ਾਮਲ ਹੋਣ ਵਾਸਤੇ ਤੁਰੇ ਤਾਂ ਪਰ ਹਰੇਕ ਦੇ ਮਨ ਵਿਚ ਦੁਬਿਧਾ ਸੀ- ਪਤਾ ਨਹੀਂ ਇਹ ਹੋ ਵੀ ਸਕੇਗੀ ਕਿ ਨਹੀਂ। ਜੇ ਹੋ ਗਈ ਤਾਂ ਕੀ ਨਤੀਜੇ ਨਿਕਲਣਗੇ। ਕੌਣ ਸੰਚਾਲਨ ਕਰੇਗਾ, ਕੀ ਫੈਸਲੇ ਹੋਣਗੇ? ਲੰਮੇ ਸਫਰ ਵਿਚ ਇਹੋ ਸਵਾਲ ਰੂਬਰੂ ਰਹੇ।

ਹਰਜ਼ਲ ਵਾਸਤੇ ਜੀਵਨ ਦਾ ਆਖਰੀ ਇਮਤਿਹਾਨ। ਪ੍ਰਬੰਧਾਂ ਵਿਚ ਕਮੀ ਦਾ ਸਵਾਲ ਹੀ ਨਹੀਂ। ਦੁਨੀਆਂ ਦੀ ਹਰੇਕ ਜ਼ਬਾਨ ਦੇ ਮਾਹਿਰ ਸਕੱਤਰ ਮੌਜੂਦ ਸਨ ਜਿਨ੍ਹਾਂ ਨੇ ਮਹਿਮਾਨਾ ਦੀ ਅਗਵਾਈ ਕਰਨੀ ਸੀ। ਕਾਰਵਾਈ ਦਾ ਏਜੰਡਾ ਛਪਿਆ ਪਿਆ ਸੀ, ਡੈਲੀਗੇਟਾਂ ਦੀ ਜੇਬ ਉਪਰ ਲਾਉਣ ਲਈ ਬਿੱਲਾ, ਕੇਂਦਰ ਨੀਲਾ ਸੀ ਤੇ ਲਾਲ ਕਿਨਾਰੀ ਉਪਰ ਲਿਖਿਆ ਸੀ: ਯਹੂਦੀ ਸਵਾਲ ਦਾ ਹੱਲ ਯਹੂਦੀ ਸਟੇਟ। ਜੂਡਾ ਦਾ ਸ਼ੇਰ ਅਤੇ ਦਾਊਦ ਦੇ 12 ਤਾਰੇ। ਪ੍ਰੈਸ ਪੁੱਜੀ ਹੋਈ ਸੀ। ਸਭਾ ਦੀ ਕਾਰਵਾਈ ਕਿਵੇਂ ਚਲਾਉਣੀ ਹੈ ਇਸ ਵਾਸਤੇ ਦੋ ਦਿਨ ਪਹਿਲਾਂ ਨਿਯਮ ਤੈਅ ਹੋ ਚੁਕੇ ਸਨ। ਸਵੇਰ ਸਾਰ ਹਰਜ਼ਲ ਮੰਦਰ ਵਿਚ ਗਿਆ ਜਿਥੇ ਪਾਦਰੀਆਂ ਨੇ ਉਸਨੂੰ ਰਸਮੀ ਧਾਰਮਿਕ ਲਿਬਾਸ ਪਹਿਨਾਕੇ 'ਯਹੂਦੀ ਕਾਨੂੰਨ ਦਾ ਵਿਦਿਆਰਥੀ' ਦੀ ਉਪਾਧੀ ਦਿੱਤੀ ਅਤੇ ਪੁਰਾਣੀ ਇੰਜੀਲ ਵਿਚੋਂ ਉਹ ਪੈਰਾ ਦਿੱਤਾ ਜਿਹੜਾ ਸਭਾ ਦੀ ਸ਼ੁਰੂਆਤ ਵਕਤ ਮੰਗਲਾਚਰਨ ਵਜੋਂ ਹਿਬਰੂ ਜ਼ਬਾਨ ਵਿਚ ਪੜ੍ਹਨਾ ਸੀ।

ਪਹਿਲੀ ਮੀਟਿੰਗ ਦੀ ਰਸਮੀ ਸ਼ੁਰੂਆਤ ਵਕਤ ਸਫੈਦ ਲਿਬਾਸ ਵਿਚ ਹਰਜ਼ਲ ਨੇ ਧੀਮੀ ਸੁਰ ਵਿਚ ਆਏ ਮਹਿਮਾਨਾ ਦਾ ਸਵਾਗਤ ਕੀਤਾ ਤਾਂ ਕੁਝ ਬੰਦਿਆਂ, ਜਿਨ੍ਹਾਂ ਪਹਿਲੀ ਵਾਰ ਹਰਜ਼ਲ ਦੇਖਿਆ ਨੇ ਇਕ ਦੂਜੇ ਨੂੰ ਕਿਹਾ- ਸਭਾਪਤੀ ਕੋਈ ਮਜ਼ਬੂਤ ਬੰਦਾ ਹੋਣਾ ਚਾਹੀਦਾ ਸੀ। ਕੁਝ ਕੁ ਇਹ ਵੀ ਕਹਿੰਦੇ ਸੁਣੇ ਕਿ ਭਵਿਖ ਦੇ ਖਤਰਿਆਂ ਨੂੰ ਦੇਖਦਿਆਂ ਨਰਮ ਸੁਰ ਵਿਚ ਗਲ ਕਰ ਰਿਹੈ। ਤੁਰਨ ਤੋਂ ਪਹਿਲਾਂ ਹਰਜ਼ਲ ਨੇ ਆਪਣੀ ਡਾਇਰੀ ਵਿਚ ਲਿਖਿਆ ਸੀ- ਭਿਖਾਰੀਆਂ ਦੀ ਫੌਜ ਦਾ ਜਰਨੈਲ ਮੈਂ ਆਪਣੀ ਸੈਨਾ ਦਾ ਮੁਆਇਨਾ ਕਰਨ ਚੱਲਿਆਂ। ਅੱਲੜ੍ਹ, ਮੁਥਾਜ, ਦਿਸ਼ਾਹੀਣ, ਉਦਾਸ, ਲਾਚਾਰ ਲੋਕਾਂ ਦਾ ਇਕੱਠ ਹੋਏਗਾ, ਜੇ ਕਾਮਯਾਬ ਹੋ ਗਿਆ, ਇਹੋ ਭੀੜ ਇੱਜ਼ਤਦਾਰ ਹੋ ਜਾਵੇਗੀ। ਉਸਨੇ ਪੱਕੀ

ਠਾਣ ਲਈ ਸੀ- ਜੋ ਮਰਜੀ ਹੋ ਜਾਏ, ਮੈਂ ਸਭਾ ਵਿਚ ਮੂਰਖਾਂ ਦੀ ਬੇਇਜ਼ਤੀ ਨਹੀਂ ਕਰਾਂਗਾ। ਯਹੂਦੀ ਕਿਹੜਾ ਇਕੋ ਵੰਨਗੀ ਦੇ ਹਨ, ਭਾਂਤ ਸੁਭਾਂਤੇ, ਰੰਗ ਬਰੰਗੇ, ਸਨਾਤਨੀ ਅਤੇ ਆਧੁਨਿਕ, ਪੜ੍ਹੇ, ਅਨਪੜ੍ਹ, ਅਨੇਕ ਦੇਸਾਂ ਦੇ ਅਤੇ ਅਨੇਕ ਜ਼ਬਾਨਾ ਬੋਲਣ ਵਾਲੇ, ਅਮੀਰ ਗਰੀਬ ਸਭ ਹੋਣਗੇ, ਇਕ ਦੂਜੇ ਦੇ ਵਿਰੋਧੀ ਈਰਖਾਲੂ ਹੋਣਗੇ, ਹਰਜ਼ਲ ਦੇ ਅਖਬਾਰ-ਮਾਲਕ ਉਸਦੇ ਰਿਜ਼ਕਦਾਤੇ ਹੋਣਗੇ, ਸਭ ਨਾਲ ਬਰਾਬਰ ਸਿਝਣਾ ਪਵੇਗਾ। ਏਨਾ ਵੱਡਾ ਕੰਮ ਕਿ ਹਰਕੁਲੀਸ ਫਰਿਸ਼ਤੇ ਦੀ ਤੌਬਾ ਹੋ ਜਾਵੇ। ਫਿਰ ਦਿਲ ਵਿਚ ਸੋਚਿਆ- ਇਹ ਸਾਰਾ ਵਡਾ ਕਾਰਜ ਮੈਂ ਆਰਾਮ ਨਾਲ ਸਹਿਜ ਸੁਭਾ ਇਸ ਕਰਕੇ ਕਰ ਸਕਾਂਗਾ ਕਿਉਂਕਿ ਮੇਰਾ ਕੋਈ ਸਵਾਰਥ ਨਹੀਂ। ਜੇ ਕਾਮਯਾਬੀ ਨਾ ਮਿਲੀ ਤਾਂ ਯਹੂਦੀ ਹਾਰ ਜਾਣਗੇ, ਇਸ ਵਿਚ ਮੈਂ ਕਸੂਰਵਾਰ ਨਹੀਂ ਹੋਵਾਂਗਾ, ਉਹ ਜਾਣਨ ਉਨ੍ਹਾਂ ਦੀ ਕਿਸਮਤ ਜਾਣੇ।

ਹਰਜ਼ਲ ਨੇ ਖ਼ਤਾਂ ਵਿਚ ਲਿਖਿਆ ਹੋਇਆ ਸੀ, ਕਾਨਵੋਕੇਸ਼ਨ ਵਾਂਗ ਪਵਿਤਰ ਲਿਬਾਸ ਪਹਿਨ ਕੇ ਆਉਣਾ। ਕੇਵਲ ਨਾਰਦੂ ਸਾਦੇ ਕੱਪੜਿਆਂ ਵਿਚ ਸੀ, ਹਰਜ਼ਲ ਨੇ ਅਦਬ ਸੁਭਾ ਦੇ ਨਾਰਦੂ ਨੂੰ ਕਿਹਾ- ਫਟਾਫਟ ਲਿਬਾਸ ਬਦਲ ਕੇ ਆ। ਉਸਨੇ ਸਿਰ ਨਿਵਾ ਕੇ ਆਖਾ ਮੰਨਿਆਂ। ਐਤਵਾਰ 29 ਅਗਸਤ 1897 ਨੂੰ ਬੇਸਲ ਦੀ ਨਗਰਪਾਲਿਕਾ ਹਾਲ ਵਿਚ ਮਹਾਂਸਭਾ ਸਵੇਰ ਸਾਰ ਸ਼ੁਰੂ ਹੋ ਗਈ।

ਸਭ ਤੋਂ ਪਹਿਲਾਂ ਬਜ਼ੁਰਗ ਡਾਕਟਰ ਲਿੱਪੇ ਜੈਸੀ ਮੰਚ ਉਪਰ ਚੜ੍ਹਿਆ। ਹਾਲ ਖਾਮੋਸ਼ ਹੋ ਗਿਆ, ਸਫੈਦ ਵਾਲਾਂ ਉਪਰ ਸਫੈਦ ਟੋਪ, ਸਿਰ ਨਿਵਾ ਕੇ ਸੰਗਤ ਨੂੰ ਸਲਾਮ ਕੀਤਾ, ਸਾਰਿਆਂ ਨੇ ਸਿਰ ਨਿਵਾ ਕੇ, ਛਾਤੀ ਤੇ ਹੱਥ ਰੱਖ ਕੇ ਡਾਕਟਰ ਦੇ ਸਲਾਮ ਦਾ ਜਵਾਬ ਦਿੱਤਾ। ਹਰਜ਼ਲ ਨੂੰ ਹੱਥ ਨਾਲ ਮੰਚ ਉਪਰ ਆਉਣ ਦਾ ਇਸ਼ਾਰਾ ਕੀਤਾ, ਸ਼ਾਂਤ ਚਿਤ ਹਰਜ਼ਲ ਸਟੇਜ ਉਪਰ ਚਲਾ ਗਿਆ। ਦਰਸ਼ਕਾਂ ਨੇ ਦੇਖਿਆ ਇਹ ਕੱਲ੍ਹ ਸ਼ਾਮ ਵਾਲਾ ਹਰਜ਼ਲ ਨਹੀਂ ਜਿਹੜਾ ਤੇਜ਼ ਕਦਮੀ ਮਹਿਮਾਨਾ ਦੀ ਰਿਹਾਇਸ਼ ਦਾ ਪ੍ਰਬੰਧ ਕਰਦਾ ਫਿਰਦਾ ਸੀ। ਬਾਦਸ਼ਾਹ ਦਾ ਸ਼ਾਹਜ਼ਾਦਾ, ਨਹੀਂ ਨਹੀਂ ਪੈਗੰਬਰਾਂ ਦਾ ਬੇਟਾ ਹੈ ਇਹ ਕੋਈ, ਗੰਭੀਰ, ਉਦਾਸ, ਸ਼ਾਨਾਮੱਤਾ ਚਿਹਰਾ, ਦਿਬ ਦ੍ਰਿਸ਼ਟੀ ਵਾਲਾ ਜੁਆਨ, ਨਹੀਂ ਹਰਜ਼ਲ ਨਹੀਂ ਹੈ ਇਹ, ਪੈਗੰਬਰ ਦਾਊਦ ਆਪਣੇ ਸ਼ਾਨਦਾਰ ਇਤਿਹਾਸ ਸਮੇਤ ਆਪਣੇ ਘਰੋਂ ਚੱਲ ਕੇ ਸਭਾ ਦੇ ਮੰਚ ਉਪਰ ਆ ਖਲੋਤਾ ਹੈ। ਕੋਈ ਅੱਖ ਸੁੱਕੀ ਨਾ ਰਹੀ।

ਉਕਤ ਪੈਰਾ ਉਥੇ ਮੌਜੂਦ ਬਿਨ ਅਮੀਂ ਦੀ ਡਾਇਰੀ ਦੇ ਵਰਕੇ ਉਪਰੋਂ ਲਿਆ ਹੈ।

ਹਾਲ ਵਿਚ 200-250 ਹਾਜ਼ਰੀਨ ਸੀ। ਹਾਜਰੀ ਰਜਿਸਟਰ ਵਿਚ 199 ਮਹਿਮਾਨਾ ਦੇ ਨਾਂ ਪਤੇ ਦਰਜ ਮਿਲੇ ਹਨ ਪਰ ਬਹੁਤ ਸਾਰਿਆਂ ਨੇ ਆਪੋ ਆਪਣੇ ਕਾਰਨਾਵਸ ਹਾਜਰੀ ਨਹੀਂ ਲਗਵਾਈ, ਰੂਸੀਆਂ ਨੇ ਨਹੀਂ ਕਿਉਂਕਿ ਪੁਲਸ ਦੀ ਗ੍ਰਿਫਤਾਰੀ ਦਾ ਡਰ ਸੀ। ਮਹਿਮਾਨ ਸਰੋਤਿਆਂ ਦੀ ਵਡੀ ਗਿਣਤੀ ਸੀ, ਪੱਤਰਕਾਰ ਸਨ। ਵਡੀ ਗਿਣਤੀ ਵਿਚ ਔਰਤਾਂ ਆਈਆਂ। ਆਪੇ ਆਏ ਸਰੋਤਿਆਂ ਅਤੇ ਔਰਤਾਂ ਦੀਆਂ ਸੀਟਾਂ ਗੈਲਰੀ ਵਿਚ ਸਨ ਜਿਨ੍ਹਾਂ ਨੂੰ ਵੋਟ ਪਾਉਣ ਅਤੇ ਰਾਇ ਦੇਣ ਦਾ ਅਧਿਕਾਰ ਨਹੀਂ ਸੀ। ਅਗਲੇ ਸਾਲ ਹੋਣ ਵਾਲੀ ਸਭਾ ਵਿਚ ਔਰਤਾਂ ਨੂੰ ਵੋਟ ਦਾ ਹੱਕ ਮਿਲਿਆ। ਗ਼ੈਰ ਯਹੂਦੀਆਂ ਨੂੰ ਅੰਦਰ ਆਉਣ ਦੀ ਆਗਿਆ ਮਿਲੀ। ਆਮ ਆਦਮੀ ਨੇ ਆਉਣ ਤੋਂ ਇਨਕਾਰ ਕੀਤਾ ਸੀ ਪਰ ਪੁੱਜ ਗਿਆ। ਜਿਹੜੇ 162 ਪ੍ਰਵਾਣਿਤ ਡੈਲੀਗੇਟਾਂ ਦੀ ਗਰੁੱਪ ਫੋਟੋ ਖਿਚੀ ਗਈ, ਸਤਿਕਾਰ ਨਾਲ ਆਮ ਆਦਮੀ ਨੂੰ ਉਸ ਵਿਚ ਸ਼ਾਮਲ ਕੀਤਾ ਗਿਆ। ਹਰਜ਼ਲ ਦੀ ਹਦਾਇਤ ਸੀ ਕਿ ਅੰਦਰ ਆਣ ਵਾਲੇ ਕਿਸੇ ਸਰੋਤੇ ਨੂੰ ਰੋਕਣਾ ਟੋਕਣਾ ਨਹੀਂ, ਵਿਰੋਧੀਆਂ ਨੂੰ ਆਦਰ ਨਾਲ ਬਿਠਾਉ।

ਰੂਸ ਦੀ ਪੁਲਸ ਨੂੰ ਸਭਾ ਵਿਚ ਸ਼ਾਮਲ ਹੋਣ ਵਾਲੇ ਬੰਦਿਆਂ ਦਾ ਪਤਾ ਸੀ ਪਰ ਕਿਸੇ ਦੀ ਗ੍ਰਿਫਤਾਰੀ ਨਹੀਂ ਹੋਈ। ਪੁਲਸੀਆਂ ਨੇ ਕਹਿ ਦਿੱਤਾ- ਇਥੇ ਰੂਸ ਵਿਚ ਜਦੋਂ ਮੀਟਿੰਗ ਕਰਨੀ ਹੋਏ ਪਹਿਲਾਂ ਦੱਸ ਦਿਆ ਕਰੋ। ਯਹੂਦੀ ਪੈਸੇ ਦੇ ਦਿੰਦੇ, ਪੁਲਸ ਮੀਟਿੰਗ ਦੀ ਕਾਰਵਾਈ ਦਰਜ ਨਾ ਕਰਦੀ, ਨਜ਼ਰੰਦਾਜ ਕਰ ਦਿੰਦੀ।

ਇਸ ਮਹਾਂਸਭਾ ਵਿਚ ਸ਼ਾਮਲ ਹੋਣ ਵਾਲਿਆਂ ਵਿਚ ਇਕ ਚੁਥਾਈ ਧਨੀ ਲੋਕ, ਵਪਾਰੀ, ਉਦਯੋਗਪਤੀ ਰਸੂਖਵਾਨ ਯਹੂਦੀ ਸਨ। ਬਾਕੀ ਮਧਵਰਗੀ ਲੋਕ ਲੇਖਕ, ਅਧਿਆਪਕ, ਪੁਜਾਰੀ,

ਦੁਕਾਨਦਾਰ ਅਤੇ ਵਿਦਿਆਰਥੀ ਸਨ। ਜਿਨ੍ਹਾਂ ਨੇ ਆਪਣੇ ਕਿੱਤੇ ਵਾਲਾ ਖਾਨਾ ਭਰਿਆ ਉਨ੍ਹਾ ਵਿਚ ਸ਼੍ਰੋਮਣੀ ਪੁਜਾਰੀ(ਰਬਾਈ) ਗਿਆਰਾਂ, ਇਕ ਕੀਰਤਨੀਆਂ, ਇਕ ਕਿਸਾਨ, ਇਕ ਬੁੱਤ-ਤ੍ਰਾਸ਼, ਦੋ ਸਟੈਨੋਗ੍ਰਾਫਰ ਤੇ ਇਕ ਛਾਪੇਖਾਨੇ ਦਾ ਕੰਪੋਜ਼ੀਟਰ ਦਰਜ ਸੀ। ਪੁਜਾਰੀਆਂ ਨੂੰ ਅਹਿਮੀਅਤ ਨਹੀਂ ਦਿੱਤੀ ਗਈ। ਪੂਰਬ ਦੇ ਮੈਂਬਰਾਂ ਦੀ ਗਿਣਤੀ ਪੱਛਮ ਤੋਂ ਵਧੀਕ ਸੀ। ਸਭ ਤੋਂ ਵਧੀਕ, ਕੁੱਲ ਦਾ ਇਕ ਚੁਥਾਈ ਹਿੱਸਾ ਰੂਸੀ ਸਨ। ਕਿੱਤੇ ਵਜੋਂ ਸਭ ਤੋਂ ਵਧੀਕ ਵਿਦਿਆਰਥੀ ਸਨ। *ਜਿਊਇਸ਼ ਕਾਰਨੀਕਲ* ਅਖਬਾਰ ਨੇ ਟਿੱਪਣੀ ਛਾਪੀ- ਕਹਿਣ ਨੂੰ ਤਾਂ ਹਰਜ਼ਲ ਦੇ ਸੱਦੇ ਤੇ ਸਭਾ ਆਯੋਜਤ ਹੋਈ ਪਰ ਲਗਦਾ ਇਉਂ ਸੀ ਜਿਵੇਂ ਮਹਾਂਸਭਾ ਦਾ ਸੱਦਾ-ਪੱਤਰ ਮਨਜ਼ੂਰ ਕਰਕੇ ਹਰਜ਼ਲ ਇਸ ਵਿਚ ਹਾਜ਼ਰੀ ਭਰਨ ਆਇਆ ਹੋਵੇ।

ਇਸ ਸਭਾ ਵਿਚ ਕੇਵਲ ਇਕ ਵਾਰ ਤਣਾਉ ਆਇਆ। ਇਜ਼ਰਾਈਲ ਵਿਚ ਵਸਾਉਣ ਵਾਸਤੇ ਜ਼ਮੀਨ ਖਰੀਦਣ ਲਈ ਐਡਮੰਡ ਰੋਸ਼ਿਲਡ ਨੇ ਲੱਖਾਂ ਪੌਂਡ ਦਾਨ ਦਿੱਤਾ ਸੀ। ਸਰੋਤਿਆਂ ਨੇ ਮੰਗ ਕੀਤੀ ਕਿ ਉਸ ਦੀ ਪ੍ਰਸ਼ੰਸਾ ਵਿਚ ਸਭਾ ਮਤਾ ਪਾਸ ਕਰੇ। ਹਰਜ਼ਲ ਨੇ ਕਿਹਾ- ਮਹਾਂਦਾਨੀ ਰੋਸ਼ਿਲਡ ਦਾ ਕੌਣ ਆਦਰ ਨਹੀਂ ਕਰਦਾ? ਮੁਸ਼ਕਲ ਇਹ ਆਏਗੀ ਕਿ ਰੋਸ਼ਿਲਡ ਦਾਨ ਦੀ ਰਕਮ ਨਾਲ ਜ਼ਮੀਨ ਖਰੀਦ ਕੇ ਵਸੇਬੇ ਦੇ ਹੱਕ ਵਿਚ ਹੈ, ਮੈਂ ਰਾਜਸੱਤਾ ਹਾਸਲ ਕਰਨ ਦੇ ਹੱਕ ਵਿਚ ਹਾਂ ਤੇ ਉਸੇ ਦਿਸ਼ਾ ਵਿਚ ਇਹ ਸਭਾ ਬੁਲਾਈ ਹੈ। ਮਤਾ ਪਾਸ ਕਰਨ ਦਾ ਅਰਥ ਇਹ ਹੋਵੇਗਾ ਕਿ ਸਾਡੇ ਦੋਹਾਂ ਵਿਚੋਂ ਇਕ ਦੀ ਨੀਤੀ ਗਲਤ ਹੈ। ਪਹਿਲਾਂ ਆਪਾਂ ਸ਼ਾਂਤ-ਚਿੱਤ ਹੋਕੇ ਨਿਰਣਾ ਕਰੀਏ ਕਿ ਸਾਡੇ ਵਿਚੋਂ ਕੌਣ ਗਲਤ ਹੈ। ਸਭਾ ਨੇ ਮੰਗ ਵਾਪਸ ਲੈ ਲਈ। ਆਵਾਜ਼ਾਂ ਆਈਆਂ- ਦੋਵੇਂ ਠੀਕ ਕੰਮ ਕਰ ਰਹੇ ਹੋ। ਤਾੜੀਆਂ ਨਾਲ ਹਾਲ ਗੂੰਜਿਆ।

ਇਕ ਰੂਸੀ ਡੈਲੀਗੇਟ ਨੇ ਆਪਣੀ ਅਸੰਮਤੀ ਦਰਜ ਕਰਵਾਈ- ਸਾਰੀ ਸਭਾ ਵਿਚ ਆਮ ਕਾਰਵਾਈ ਜਰਮਨ ਜ਼ਬਾਨ ਵਿਚ ਹੋਈ, ਇਹ ਠੀਕ ਨਹੀਂ, ਹਿਬਰੂ ਵਿਚ ਹੋਣੀ ਚਾਹੀਦੀ ਸੀ। ਹਰਜ਼ਲ ਨੇ ਕਿਹਾ- ਹਿਬਰੂ ਵਿਚ ਹੋਇਆ ਕਰੇਗੀ, ਅਜੇ ਬਹੁਤਿਆਂ ਨੂੰ ਸਮਝ ਵਿਚ ਨਹੀਂ ਆਉਂਦੀ ਇਸ ਲਈ ਸੁਵਿਧਾ ਵਾਸਤੇ ਅਜਿਹਾ ਹੋਇਆ।

ਹਰਜ਼ਲ ਨੇ ਆਪਣੇ ਸੰਬੋਧਨੀ ਭਾਸ਼ਣ ਵਿਚ ਕਿਹਾ-

> ਸਾਡੇ ਦੁਸ਼ਮਣ ਦੀ ਵੱਖੀ ਵਿਚ ਦਰਦ ਹੋਇਆ ਹੈ ਕਿ ਅੱਜ ਅਸੀਂ ਝੁਗੀਆਂ ਝੋਪੜੀਆਂ ਵਿਚੋਂ ਨਿਕਲ ਕੇ ਆਪਣੇ ਬਾਬੇ ਦੇ ਮਹਿਲਾਂ ਵਿਚ ਦਾਖਲ ਹੋਏ। ਜ਼ੀਓਨਿਜ਼ਮ ਨੇ ਵੱਡਾ ਦਰ ਖੋਲ੍ਹ ਦਿੱਤਾ। ਆਪਣੀ ਮਦਦ ਆਪ ਕਰਿਓ, ਤੁਸੀਂ ਆਪਣੇ ਭਰਾਵਾਂ ਨਾਲ ਹਮਦਰਦੀ ਨਾ ਕੀਤੀ ਤਾਂ ਕੀ ਬੇਗਾਨਿਆਂ ਤੋਂ ਹਮਦਰਦੀ ਮਿਲੇਗੀ? ਅਜ ਆਪਾਂ ਹਰ ਕਿਸਮ ਦੇ ਯਹੂਦੀ ਇਕੱਠੇ ਹੋਏ; ਸਿਰੇ ਦੇ ਸਨਾਤਨੀ ਅਤੇ ਸਿਰੇ ਦੇ ਆਧੁਨਿਕ, ਅਨਪੜ੍ਹ ਅਤੇ ਵਿਦਵਾਨ, ਕਿਸੇ ਨੇ ਕਿਸੇ ਉਪਰ ਨਾ ਕੋਈ ਰਿਆਇਤ ਕੀਤੀ, ਨਾ ਬੰਦਸ਼ਾ ਲਾਈਆਂ, ਕੋਈ ਧਿਰ ਦੂਜੀ ਧਿਰ ਨਾਲ ਅਸਹਿਮਤ ਨਹੀਂ। ਅਸੀਂ ਬੜੇ ਕਸ਼ਟ ਭੁਗਤ ਚੁਕੇ ਹਾਂ, ਹੁਣ ਚੰਗਾ ਸਮਾਂ ਆਏਗਾ, ਆਪੋ ਆਪਣੇ ਦੇਸਾਂ ਵਿਚ ਜਾਕੇ ਰਿਆਇਤਾਂ ਨਹੀਂ, ਹੱਕ ਮੰਗਾਂਗੇ। ਜੇ ਆਪਾਂ ਅੱਜ ਤੁਰਕੀ ਸਰਕਾਰ ਅਗੇ ਰਹਿਮ ਦੀ ਅਪੀਲ ਕਰੀਏ ਕਿ ਦਸ ਹਜ਼ਾਰ ਯਹੂਦੀ ਪ੍ਰਤੀ ਸਾਲ ਇਜ਼ਰਾਈਲ ਵਿਚ ਲੰਘ ਆਉਣ ਦੀ ਆਗਿਆ ਦੇ ਦਿਉ, ਜਿਹੜੀ ਆਗਿਆ ਹੁਣ ਤੱਕ ਮਿਲੀ ਹੋਈ ਹੈ, ਸੁਲਤਾਨ ਉਸ ਉਪਰ ਵੀ ਪਾਬੰਦੀ ਲਾ ਦਏਗਾ, ਹਜ਼ਾਰ ਸਾਲ ਤੱਕ ਇਕ ਵੀ ਯਹੂਦੀ ਇਜ਼ਰਾਈਲ ਵਿਚ ਦਾਖਲ ਨਹੀਂ ਹੋ ਸਕੇਗਾ। ਯਹੂਦੀ ਦੁਨੀਆਂ ਦੇ ਕਿਸੇ ਦੇਸ ਵਿਚ ਚਲੇ ਜਾਣ, ਕਿਸੇ ਨੂੰ ਇਤਰਾਜ਼ ਨਹੀਂ, ਜਦੋਂ ਉਹ ਆਪਣੇ ਘਰ ਆਪਣੇ ਵਡੇਰਿਆਂ ਦੇ ਦੇਸ ਵਿਚ ਜਾਣ ਲੱਗਣ, ਸਾਰੀ ਦੁਨੀਆਂ ਨੂੰ ਇਹ ਸਮੱਗਲਿੰਗ ਦਿਸ ਜਾਂਦੀ ਹੈ ਤੇ ਚੀਕ ਚਿਹਾੜਾ ਸ਼ੁਰੂ ਹੋ ਜਾਂਦਾ ਹੈ। ਸਾਡੀ ਇਸ ਸਭਾ ਵਲ ਦੁਨੀਆਂ ਦੀ ਨਜ਼ਰ ਹੈ। ਲੱਖਾਂ ਯਹੂਦੀ ਇਸ ਵਿਚ ਸੁਹਣੇ ਭਵਿਖ ਦੀਆਂ ਆਸਾਂ ਲਾਈ ਬੈਠੇ ਹਨ। ਜ਼ਿਓਨਿਜ਼ਮ ਨੂੰ ਦਹਿਸ਼ਤਗਰਦਾਂ ਦਾ ਗਰੋਹ ਸਮਝਿਆ ਜਾਂਦਾ ਰਿਹਾ ਹੈ; ਦੱਸਾਂਗੇ ਅਸੀਂ ਸਾਊ, ਸਭਿਅਕ, ਕਾਨੂੰਨ ਦੇ ਪਾਬੰਦ ਲੋਕ ਆਪਣੇ ਪੁਰਖਿਆਂ ਦੇ ਦਸੇ ਰਸਤੇ ਤੇ ਤੁਰ ਪਏ ਹਾਂ। ਜਿਹੜਾ ਸਾਧਨ ਯਹੂਦੀਆਂ ਕੋਲ ਨਹੀਂ ਸੀ, ਉਹ ਮਿਲ ਗਿਆ ਹੈ, ਇਸ ਦਾ ਨਾਮ ਜ਼ੀਓਨਿਜ਼ਮ ਹੈ ਜੋ ਵਿਅਕਤੀਗਤ ਲੋੜਾਂ ਦੀ ਥਾਂ ਕੌਮੀ ਜਰੂਰਤਾਂ ਪੂਰੀਆ ਕਰੇਗਾ, ਬਦਕਿਸਮਤ ਲੋਕਾਂ ਵਾਸਤੇ ਸਹਾਰਾ ਹੋਵੇਗਾ ਤੇ ਧਮਕੀ ਕਿਸੇ ਵਾਸਤੇ ਨਹੀਂ ਬਣੇਗਾ। ਇਸ ਰਾਹੀਂ ਯਹੂਦੀਆਂ ਨੂੰ ਉਹ ਸ਼ਾਨ ਮਿਲੇਗੀ ਜਿਸ ਦੇ ਉਹ ਹੱਕਦਾਰ ਹਨ, ਜੋ ਅਮਰ ਅਤੇ ਲਾਸਾਨੀ ਹੈ।

ਹਰਜ਼ਲ ਨੇ ਕਿਹਾ- ਤੁਸੀਂ ਜਾਣਦੇ ਹੋ ਗਲੋਬ ਉਪਰ ਹਰ ਥਾਂ ਯਹੂਦੀਆਂ ਦੀ ਹਾਲਤ ਖੁਸ਼ਗਵਾਰ ਨਹੀਂ, ਚੰਗੀ ਹਾਲਤ ਹੁੰਦੀ ਫੇਰ ਆਪਾਂ ਇਹ ਸਭਾ ਕਿਉਂ ਬੁਲਾਉਂਦੇ? ਹਰਜ਼ਲ ਨੇ ਨਹੀਂ, ਬਾਕੀ ਪੇਪਰ ਪੜ੍ਹਨ ਵਾਲੇ ਬੁਲਾਰਿਆਂ ਨੇ ਆਪੋ ਆਪਣੇ ਦੇਸਾਂ ਵਿਚ ਹੁੰਦੀ ਦੁਰਦਸ਼ਾ ਦੀ ਉਹ ਹਿਰਦੇਵਧਕ ਦਾਸਤਾਨ ਛੁਹੀ ਕਿ 'ਸੰਖੇਪ ਕਰੋ, ਪੇਪਰ ਸਮਾਪਤ ਕਰੋ' ਆਦਿਕ ਸੁਨੇਹਿਆਂ ਦਾ ਕੋਈ ਅਸਰ ਨਹੀਂ। ਨਾਰਦੂ ਨੇ ਕਿਹਾ- ਯਹੂਦੀਆਂ ਦਾ ਦੁਖ ਕੇਵਲ ਇਕ ਰੰਗ, ਇਕ ਕਿਸਮ ਦਾ ਹੈ। ਜਿਥੇ ਕਿਤੇ ਉਹ ਵਸੇ ਉਨ੍ਹਾਂ ਨੂੰ ਉਸ ਤਰ੍ਹਾਂ ਆਮ ਮੁਸੀਬਤ ਦਾ ਸਾਹਮਣਾ ਨਹੀਂ ਕਰਨਾ ਪਿਆ ਜਿਹੋ ਜਿਹਾ ਸਾਹਮਣਾ ਬਾਕੀ ਲੋਕਾਂ ਨੂੰ ਕਰਨਾ ਪੈਂਦਾ ਹੈ, ਉਨ੍ਹਾਂ ਨੂੰ ਯਹੂਦੀ ਹੋਣ ਦੀ ਜ਼ਿਲੱਤ ਬਰਦਾਸ਼ਤ ਕਰਨੀ ਪਈ, ਜੇ ਉਹ ਯਹੂਦੀ ਨਾ ਹੁੰਦੇ ਤਾਂ ਇਸ ਤਰ੍ਹਾਂ ਦਾ ਸੰਕਟ ਨਾ ਝੱਲਣਾ ਪੈਂਦਾ। ਪੂਰਬੀ ਗਰੀਬ ਯਹੂਦੀਆਂ ਨੂੰ ਜਾਨ ਦਾ ਖਤਰਾ, ਪੱਛਮੀ ਖੁਸ਼ਹਾਲ ਯਹੂਦੀਆਂ ਨੂੰ ਇਜ਼ਤ ਦਾ ਖਤਰਾ, ਨਫਰਤ ਦਾ ਸਾਹਮਣਾ, ਸਵੈਮਾਣ ਨੂੰ ਸੱਟ। ਜਿਸ ਰੂਹਾਨੀ ਤ੍ਰਿਪਤੀ ਦੇ ਬਾਕੀ ਲੋਕ ਇਛੁਕ ਹਨ, ਯਹੂਦੀ ਉਸ ਤੋਂ ਵੰਚਿਤ ਰਹੇ। ਯਹੂਦੀ ਨਹੀਂ ਚਾਹੁੰਦਾ ਕਿ ਕੋਈ ਉਸ ਵਿਚ ਯਹੂਦੀਆਂ ਵਰਗੀਆਂ ਆਦਤਾਂ ਦੇਖੇ ਤੇ ਨਫਰਤ ਕਰੇ। ਉਸਨੂੰ ਆਪਣੇ ਗ਼ੈਰ ਯਹੂਦੀ ਦੋਸਤਾਂ ਉਪਰ ਵੀ ਭਰੋਸਾ ਨਹੀਂ। ਇਉਂ ਮਾਨਸਿਕ ਤੌਰ ਤੇ ਯਹੂਦੀ ਅਪੰਗ(ਹੈਂਡੀਕੈਪ) ਹੋ ਗਏ ਹਨ।

ਇਸ ਸਭਾ ਵਿਚ ਬਾਕੀਆਂ ਨੇ ਪਰਚੇ ਪੜ੍ਹੇ ਕੇਵਲ ਨਾਰਦੂ ਜ਼ਬਾਨੀ ਬੋਲਿਆ। ਲੋਕ ਉਸਦੇ ਵਾਕ ਸੁਣਦਿਆਂ ਪਾਗਲ ਹੋ ਕੇ ਬੱਚਿਆਂ ਵਾਂਗ ਰੋਣ ਲੱਗੇ। ਹਰਜ਼ਲ ਨੇ ਕਿਹਾ- ਤੇਰਾ ਭਾਸ਼ਣ ਮਹਾਂਸਭਾ ਹੈ ਤੇ ਮਹਾਂਸਭਾ ਤੂੰ ਹੈਂ ਨਾਰਦੂ। ਤੇਰਾ ਵਖਿਆਨ ਇਤਿਹਾਸਕ ਯਾਦਗਾਰ ਹੈ। ਨਾਰਦੂ ਨੇ ਪਤਨੀ ਨੂੰ ਕਿਹਾ- ਹਰਜ਼ਲ ਦੇ ਵਾਕ ਅਤਿਕਥਨੀ ਹਨ, ਮੈਂ ਜੋ ਕਿਹਾ ਵਧਾ ਚੜ੍ਹਾ ਕੇ ਨਹੀਂ ਕਿਹਾ।

ਇਸ ਸਭਾ ਦੀ ਕਾਮਯਾਬੀ ਵਾਸਤੇ ਸ਼ੁਭ-ਇਛਾਵਾਂ ਦੇ ਪੰਜਾਹ ਹਜ਼ਾਰ ਪੱਤਰ ਆਏ। ਤਿੰਨ ਕਮੇਟੀਆਂ ਬਣੀਆਂ- ਇਕ ਅੰਤਰਰਾਸ਼ਟਰੀ ਯਹੂਦੀ ਫੰਡ, ਦੂਜੀ ਹਿਬਰੂ ਸਾਹਿਤ ਤੇ ਤੀਜੀ ਯਹੂਦੀਆਂ ਬਾਰੇ ਤੱਥ ਖੋਜ ਕਮੇਟੀ। ਹਰੇਕ ਦੇਸ ਵਿਚੋਂ ਘੱਟੋਂ ਘੱਟ ਇਕ ਇਕ ਮੈਂਬਰ ਹਰ ਕਮੇਟੀ ਵਿਚ ਹੋਵੇਗਾ, ਲੋੜ ਅਨੁਸਾਰ ਵੱਧ ਹੋ ਸਕਣਗੇ।

ਸਨਾਤਨੀ ਕੱਟੜ ਯਹੂਦੀਆਂ ਨੂੰ ਹੈਰਾਨੀ ਹੋਈ ਕਿ ਹਰਜ਼ਲ ਏਨਾ ਨਿਮਰ, ਏਨੀ ਮਿਲਵਰਤਣ ਦਏਗਾ। ਉਸਨੇ ਕਿਹਾ- ਸਾਰਾ ਸੰਸਾਰ ਸਾਨੂੰ ਦੇਖ ਰਿਹਾ ਹੈ। ਅਸੀਂ ਸਾਬਤ ਕਰਾਂਗੇ ਸਾਡਾ ਮਿਸ਼ਨ ਇਕ ਹੈ। ਸਾਡਾ ਮਨੋਰਥ ਜਿਉਂਦੇ ਰਹਿਣ ਦਾ ਹੈ, ਇਹ ਮਨੋਰਥ ਸਟੇਟ ਦੀ ਸਥਾਪਨਾ ਨਾਲ ਪੂਰਾ ਹੁੰਦਾ ਹੈ ਤਾਂ ਸਟੇਟ ਵਾਸਤੇ ਸੰਘਰਸ਼ ਕਰਾਂਗੇ, ਸਟੇਟ ਤੋਂ ਬਗੈਰ ਕੰਮ ਸਹੀ ਚੱਲ ਸਕਦਾ ਹੈ ਤਾਂ ਇਸ ਤਰਾਂ ਸਹੀ। ਸਾਨੂੰ ਪਤਾ ਹੈ ਤੁਰਕੀ ਆਪਣੇ ਦੇਸ ਵਿਚੋਂ ਇਕ ਹਿੱਸਾ ਕੱਟਕੇ ਸਾਨੂੰ ਨਹੀਂ ਦੇਣ ਲੱਗਾ ਪਰ ਇਹ ਦੇਸ ਪੈਸੇ ਵਲੋਂ ਤੰਗ ਹੈ, ਅਸੀਂ ਇਸ ਨੂੰ ਇਸ ਸ਼ਰਤ ਤੇ ਖੁਸ਼ਹਾਲ ਕਰ ਸਕਦੇ ਹਾਂ ਕਿ ਜੇਰੂਸਲਮ ਦੇ ਆਸ ਪਾਸ ਤੁਰਕੀ ਹਕੂਮਤ ਅਧੀਨ ਉਨ੍ਹਾਂ ਯਹੂਦੀਆਂ ਨੂੰ ਹੋਮਲੈਂਡ ਦਿੱਤਾ ਜਾਵੇ ਜਿਨ੍ਹਾਂ ਨੂੰ ਹੋਰ ਕੋਈ ਦੇਸ ਵਸਣ ਨਹੀਂ ਦਿੰਦਾ। ਇਹ ਹੋਮਲੈਂਡ ਤੁਰਕੀ ਸਰਕਾਰ ਅਧੀਨ ਹੋਵੇਗਾ ਅਤੇ ਅੰਤਰ-ਰਾਸ਼ਟਰੀ ਕਾਨੂੰਨ ਅਨੁਸਾਰ ਹੋਵੇਗਾ। ਹੋਮਲੈਂਡ ਦੀ ਰੂਪ ਰੇਖਾ ਅਤੇ ਵਿਧਾਨ ਤਿਆਰ ਕਰਨ ਵਿਚ ਹਰਜ਼ਲ ਦੇ ਸਲਾਹਕਾਰ ਪੰਜ ਵਕੀਲ ਸਨ।

ਗਰਮ ਦਲੀਏ ਬੇਚੈਨ ਹੋਏ, ਫੇਬੀਅਸ ਨੇ ਉਚੇ ਸੁਰ ਵਿਚ ਕਿਹਾ- ਭਾਈਓ, ਜ਼ੀਓਨਿਜ਼ਮ ਦਾ ਮੰਤਵ ਯਹੂਦੀਆਂ ਲਈ ਸੁਤੰਤਰ ਸਟੇਟ ਦੀ ਸਥਾਪਨਾ ਹੈ। ਸਾਨੂੰ ਆਪਣਾ ਕੌਮੀ ਘਰ ਚਾਹੀਦੈ ਨਾ ਕਿ ਬਿਗਾਨੀ ਸ਼ਰਣ ਕਿਸੇ ਦੇ ਰਹਿਮੋ ਕਰਮ ਉਪਰ। ਹਰਜ਼ਲ ਨੇ ਕਿਹਾ- ਸ਼ਬਦਾਂ ਦੀ ਚੋਣ ਵਲ ਨਾ ਜਾਉ, ਸਾਡੀ ਮਨਸ਼ਾ ਦੇਖਦੇ ਰਹੋ। ਅਸੀਂ ਉਹੀ ਕਰਾਂਗੇ ਜੋ ਯਹੂਦੀਆਂ ਦੇ ਹਿਤ ਵਿਚ ਹੋਵੇਗਾ।

ਮਹਾਂਸਭਾ ਦੀ ਸਮਾਪਤੀ ਪਿਛੋਂ ਵਾਪਸ ਜਾਕੇ 3 ਸਤੰਬਰ ਨੂੰ ਹਰਜ਼ਲ ਨੇ ਡਾਇਰੀ ਵਿਚ ਲਿਖਿਆ-

> ਬੇਸਲ ਨਗਰ ਵਿਚ ਮੈਂ ਯਹੂਦੀ ਸਟੇਟ ਦੀ ਨੀਂਹ ਧਰ ਆਇਆਂ। ਇਸੇ ਤਰ੍ਹਾਂ ਜੇ ਸਾਫ ਸਾਫ ਬੋਲ ਦਿੱਤੀ ਜਾਵੇ ਤਾਂ ਸਾਰਾ ਸੰਸਾਰ ਅੱਜ ਇਸ ਗੱਲ ਤੇ ਹੱਸੇ। ਕਹੇ ਗਏ ਲਫਜ਼ ਤੋਲੇ ਜਾ ਸਕਦੇ ਨੇ, ਅਣਕਹੀਆਂ ਭਾਵਨਾਵਾਂ ਨੂੰ ਕੌਣ ਤੋਲੇ ਮਿਣੇਗਾ? ਪੰਜ ਸਾਲ ਨੂੰ ਨਾ ਸਹੀ ਪੰਜਾਹ ਸਾਲ ਨੂੰ ਸਹੀ, ਇਜ਼ਰਾਈਲ ਯਹੂਦੀਆਂ ਦਾ ਦੇਸ ਬਣੇਗਾ। ਸਭਾ ਵਿਚ ਭਾਗ ਲੈਂਦੇ ਸਾਰੇ ਮੈਂਬਰਾ ਨੂੰ ਮੈਂ ਇਹ ਅਹਿਸਾਸ ਕਰਵਾਣ ਵਿਚ ਕਾਮਯਾਬ ਹੋ ਗਿਆ ਜਿਵੇਂ ਉਹ ਪਾਰਲੀਮੈਂਟ ਮੈਂਬਰ ਹੋਣ ਤੇ ਮੇਰੀ ਸਟੇਟ ਦਾ ਪਾਰਲੀਮੈਂਟ ਇਜਲਾਸ ਚੱਲ ਰਿਹਾ ਹੋਵੇ।

ਆਖਰ ਸੰਗਤ ਦੀ ਆਗਿਆ ਲੈਕੇ ਸਭਾ ਦੀ ਸਮਾਪਤੀ ਦਾ ਐਲਾਨ ਹੋਇਆ। ਸ਼ੁਕਰਾਨਾ ਕਰਦਿਆਂ ਹਰਜ਼ਲ ਨੇ ਕਿਹਾ- ਸਾਡੀ ਇਹ ਪਹਿਲੀ ਅੰਤਰ-ਰਾਸ਼ਟਰੀ ਕਾਂਗਰਸ ਸੀ। ਮੈਨੂੰ ਭਰੋਸਾ ਹੈ ਇਸ ਸਭਾ ਕਾਰਨ ਅਸੀਂ ਕਦੀ ਸ਼ਰਮਿੰਦੇ ਨਹੀਂ ਹੋਵਾਂਗੇ। ਧੀਮੀ ਗਤੀ, ਪੂਰੇ ਦ੍ਰਿੜ੍ਹ ਵਿਸ਼ਵਾਸ ਨਾਲ ਅਸੀਂ ਅਹਿਮ ਫੈਸਲੇ ਕਰਕੇ ਵਾਪਸ ਚੱਲੇ ਹਾਂ।

ਹਰਜ਼ਲ ਦਾ ਸ਼ੁਕਰਾਨਾ ਕਰਨ ਉਪਰੰਤ ਸਭਾ ਉਠੀ। ਹੱਥ ਹਿਲਾਂਦਿਆਂ, ਰੁਮਾਲ ਲਹਿਰਾਂਦਿਆਂ ਵਿਦਾਇਗੀਆਂ ਹੋਈਆਂ, ਮੁਸਕਾਨਾ ਨਾਲ ਹੰਝੂਆਂ ਦੇ ਵਟਾਂਦਰੇ ਹੋਏ। ਸਭਾ ਦੇ ਅਸਰ ਦੇਰ ਤੱਕ ਦੂਰ ਦਰਾਜ ਹੋਏ। ਰਾਜ ਪਲਟਿਆਂ ਵਕਤ, ਇਨਕਲਾਬਾਂ ਮੌਕੇ ਜਿਵੇਂ ਯੁੱਧ ਹੁੰਦੇ, ਖ਼ੂਨਖਰਾਬਾ ਹੁੰਦਾ, ਅਜਿਹਾ ਨਹੀਂ ਹੋਇਆ। ਭਾਰਾ ਜਹਾਜ਼ ਸਮੁੰਦਰ ਵਿਚ ਠਿਲ ਪਿਆ। ਜ਼ਿਓਨਿਜ਼ਮ ਦਾ ਪਹਿਲਾ ਮਨੋਰਥ ਧਰਮ ਦਾ ਜਾਗਰਣ ਸੀ, ਵਿਸ਼ਵਾਸ ਬਣਿਆਂ ਕਿ ਧਰਮੀ ਲੋਕਾਂ ਨੂੰ ਰੱਬ ਦਇਆਵਾਨ ਹੋਕੇ ਰਾਜ ਭਾਗ ਦੇ ਦਿਆ ਕਰਦਾ ਹੈ। ਤਤਕਾਲੀ ਲਾਭ ਇਹ ਹੋਇਆ ਕਿ ਸੰਸਾਰ ਦੇ ਯਹੂਦੀਆਂ ਕੋਲ ਜ਼ਿਓਨਿਜ਼ਮ ਦੇ ਝੰਡੇ ਅਧੀਨ ਇਕ ਮੰਚ ਆ ਗਿਆ ਜੋ ਪ੍ਰਤੀਨਿਧ ਸੰਸਥਾ ਹੋਣ ਕਾਰਨ ਫੈਸਲੇ ਲੈਣ ਦਾ ਅਧਿਕਾਰੀ ਹੋਵੇਗਾ। ਅੱਜ ਜ਼ਿਓਨਿਜ਼ਮ ਅਗਵਾਈ ਕਰ ਰਿਹਾ ਹੈ, ਭਵਿਖ ਵਿਚ ਰਾਜ ਕਰਨ ਲਗੇਗਾ।

ਦਿਲਚਸਪ ਟਿੱਪਣੀ ਆਮ ਆਦਮੀ ਬਾਰੇ ਮਿਲੀ, ਇਕ ਸਰੋਤੇ ਨੇ ਕਿਹਾ- ਇਹ ਸੰਪਾਦਕ, ਹਰਜ਼ਲ ਦਾ ਨਿੰਦਕ ਅਤੇ ਮਹਾਂਸਭਾ ਦਾ ਆਲੋਚਕ ਸਾਰੇ ਰੰਗ ਤਮਾਸ਼ੇ ਵਿਚ ਇਉਂ ਬੈਠਾ ਰਿਹਾ ਜਿਵੇਂ ਵਿਆਹ ਵਿਚ ਮਕਾਣ ਆਇਆ ਹੋਵੇ।

ਆਖਰ ਉਸ ਦਾ ਪੱਥਰ ਦਿਲ ਵੀ ਪੰਘਰ ਗਿਆ, ਸੰਪਾਦਕੀ ਲਿਖੀ-

> ਸਵੇਰ ਤੋਂ ਸ਼ਾਮ ਤੱਕ ਤਿੰਨ ਦਿਨ ਦੁਨੀਆਂ ਦੇ 200 ਨੁਮਾਇੰਦਿਆਂ ਨੇ ਇਸ ਮਸਲੇ ਤੇ ਨਿਝੱਕ ਵਿਚਾਰ ਵਟਾਂਦਰਾ ਕੀਤਾ ਕਿ ਆਪਣੇ ਵਡੇਰਿਆਂ ਦੇ ਇਤਿਹਾਸਕ ਰੂਹਾਨੀ ਘਰ ਇਜ਼ਰਾਈਲ ਵਲ ਕਿਵੇਂ ਪਰਤਿਆ ਜਾਵੇ। ਆਪਣੇ ਸੰਕੋਚ ਦੀਆਂ ਦੀਵਾਰਾਂ ਤੋੜਦਿਆਂ ਸੰਸਾਰ ਅਗੇ ਜ਼ਿਓਨਿਜ਼ਮ ਨੇ ਆਪਣਾ ਮਨੋਰਥ ਜ਼ਾਹਰ ਕਰ ਦਿੱਤਾ। ਸਾਫ ਖਰੇ ਲਫਜ਼ਾਂ ਵਿਚ ਸਿਧਮ ਸਿਧਾ ਦੁਨੀਆਂ ਨੂੰ ਦੱਸ ਦਿੱਤਾ ਕਿ ਜਲਾਵਤਨ ਯਹੂਦੀਆਂ ਨੇ ਪੁਰਖਿਆਂ ਦੇ ਦੇਸ ਵਿਚ ਜਾਣ ਦਾ ਫੈਸਲਾ ਕਰ ਲਿਆ ਹੈ। ਅਸੂਲਨ ਕੀ ਚਾਹੀਦਾ ਹੈ ਅਤੇ ਵਾਸਤਵ ਵਿਚ ਕੀ ਸੰਭਵ ਹੈ, ਸਾਫ ਹੋ ਗਿਆ।

ਕਾਨਫਰੰਸ ਦੀ ਸਮਾਪਤੀ ਬਾਦ ਲਿਲਿਅਨ ਨੇ ਲਿਖਿਆ-

> ਹੋਰ ਕੁਝ ਨਹੀਂ ਮਿਲਿਆ ਨਾਂ ਸਹੀ, ਜ਼ਿਓਨਿਜ਼ਮ ਲਹਿਰ ਮਿਲੀ ਜਿਸਨੇ ਸੋਚਣ ਅਤੇ ਅਮਲ ਕਰਨ ਦੇ ਰਸਤੇ ਪਾ ਦਿੱਤੇ। ਕੀ ਪਤਾ ਕਦੇ ਕਾਮਯਾਬ ਹੋ ਜਾਈਏ?

ਵਧੀਕ ਸੂਚਨਾ David Vital, *The Origins of Zionism*, Oxford University Press, New York ਪਾਸੋਂ ਮਿਲੀ ਜਿਸ ਵਾਸਤੇ ਉਨ੍ਹਾਂ ਦੇ ਸ਼ੁਕਰਗੁਜ਼ਾਰ ਹਾਂ।

# ਫਲਸਤੀਨ ਬਨਾਮ ਇਜ਼ਰਾਈਲ

(ਪਰੰਪਰਾ ਨੇ ਜੋ ਸਿਖਾਇਆ, ਉਹ ਭੁੱਲ ਕੇ ਸਹੀ ਕੰਮ ਕਰਨ ਨੂੰ ਸਦਾਚਾਰ ਆਖਦੇ ਹਨ। ਸਹੀ ਕੀ ਹੈ, ਇਹ ਭੁੱਲ ਕੇ ਪਰੰਪਰਾ ਨੇ ਜੋ ਸਿਖਾਇਆ ਉਹ ਕਰਨ ਨੂੰ ਧਰਮ ਕਹਿੰਦੇ ਹਨ- ਇਲਕਾ ਰੂਥ ਇਨੌਲਾ)

ਰੂਥ ਦੇ ਉਕਤ ਲਫਜ਼ਾਂ ਦੇ ਸਿਧੇ ਮਤਲਬ ਨਾ ਕਢੋ। ਪੈਗੰਬਰਾਂ ਨੇ ਸਹੀ ਨੂੰ ਸਹੀ ਅਤੇ ਗਲਤ ਨੂੰ ਗਲਤ ਕਹਿਣਾ ਤੇ ਕਰਨਾ ਸਿਖਾਇਆ ਸੀ। ਥੋੜੀ ਦੇਰ ਬਾਦ ਮੁਰੀਦ ਆਪਣੇ ਸ਼ਬਦ ਘੜਦੇ ਹਨ - ਮਰਿਆਦਾ, ਪਰੰਪਰਾ, ਸ਼ਰੀਅਤ, ਕਰਮਕਾਂਡ, ਡੌਗਮਾ। ਇਨ੍ਹਾਂ ਲਫਜ਼ਾਂ ਦਾ ਸਹਾਰਾ ਲੈਕੇ ਉਹ ਕੁੱਝ ਅਨੈਤਿਕ ਕੰਮ ਕਰਦੇ ਹਨ, ਕੋਈ ਭਲਾਮਾਣਸ ਉਨ੍ਹਾਂ ਦਾ ਵਿਰੋਧ ਕਰੇ ਤਾਂ ਧਰਮਗ੍ਰੰਥਾਂ ਵਿਚੋਂ ਹਵਾਲੇ ਦਿੱਦੇ ਹਨ, ਧਰਮ ਗ੍ਰੰਥ ਵਿਚ ਮਰਜ਼ੀ ਦਾ ਹਵਾਲਾ ਨਾ ਮਿਲੇ ਤਾਂ ਪੈਗੰਬਰ ਦੀ ਆਇਤ ਦੇ ਮਨਘੜਤ ਅਰਥ ਕਰਕੇ ਈਮਾਨਦਾਰ ਬੰਦੇ ਨੂੰ ਕਾਫਰ ਸਿੱਧ ਕਰਦੇ ਹਨ। ਅਰਬ-ਇਜ਼ਰਾਈਲ ਝਗੜੇ ਦੀ ਬੁਨਿਆਦ ਇਹੋ ਮਾਨਵੀ ਬੇਈਮਾਨੀ ਹੈ।

ਇਸ ਸੰਕਟ ਬਾਰੇ ਸੈਂਕੜੇ ਕਿਤਾਬਾਂ ਬਾਜ਼ਾਰ ਵਿਚ ਮਿਲਦੀਆਂ ਹਨ ਪਰ ਜਿੰਨੀ ਸਾਫ ਅਤੇ ਤਿੱਖੀ ਨਜ਼ਰ ਤਾਰਿਕ ਫਤਹ(ਜਨਮ 1949) ਦੀ ਹੈ, ਹੋਰ ਨਹੀਂ ਦਿੱਸੀ। ਮਕਲੈਂਡ ਐਂਡ ਸਟਿਵਰ ਲਿ. ਨੇ ਟੋਰਾਂਟੋ ਤੋਂ ਉਸਦੀ ਕਿਤਾਬ- *ਯਹੂਦੀ ਮੇਰਾ ਵੈਰੀ ਨਹੀਂ* ***(The Jew in not My Enemy)***, 2010 ਵਿਚ ਛਾਪੀ। ਢਾਈ ਸੌ ਪੰਨਿਆਂ ਦੀ ਇਸ ਕਿਤਾਬ ਵਿਚ ਦਰਜ ਬਿਰਤਾਂਤ ਸੰਤੁਲਿਤ ਤਾਂ ਹੈ ਹੀ, ਦੋਸਤਾਨਾ ਵੀ ਹੈ। ਸਾਰੀ ਕਿਤਾਬ ਦਾ ਤੱਤਸਾਰ ਹੈ- ਮੁਸਲਮਾਨ ਮਾਪੇ, ਅਧਿਆਪਕ, ਮੌਲਵੀ ਬੱਚਿਆ ਨੂੰ ਯਹੂਦੀਆਂ ਵਿਰੁੱਧ ਨਫਰਤ ਕਰਨੀ ਸਿਖਾਉਂਦੇ ਹਨ। ਨਫਰਤ ਇਹੋ ਜਿਹੀ ਚੀਜ਼ ਹੈ, ਜੇ ਸਿਖ ਲਈ ਫਿਰ ਇਹ ਕੇਵਲ ਯਹੂਦੀਆਂ ਵਿਰੁੱਧ ਨਹੀਂ ਟਿਕੇਗੀ, ਦੋਸਤਾਂ ਦੁਸ਼ਮਣਾ ਹਰੇਕ ਵਿਰੁੱਧ ਆਪਣਾ ਡੰਗ ਚਲਾਏਗੀ। ਨਫਰਤ ਆਪਣੇ ਪਰਾਏ ਵਿਚ ਫਰਕ ਨਹੀਂ ਕਰਦੀ। ਗਲੋਬ ਉਪਰਲੇ ਹਰੇਕ ਦੇਸ ਨੇ ਹਜ਼ਾਰਾਂ ਸਾਲ ਤੋਂ ਜਿੰਨੀ ਨਫਰਤ ਯਹੂਦੀਆਂ ਨੂੰ ਕੀਤੀ, ਉਨੀ ਹੋਰ ਕਿਸੇ ਦੇ ਹਿੱਸੇ ਨਹੀਂ ਆਈ।

ਤੌਰੇਤ, ਇੰਜੀਲ ਅਤੇ ਕੁਰਾਨ (ਯਹੂਦੀਆਂ, ਈਸਾਈਆਂ, ਮੁਸਲਮਾਨਾ ਦੇ ਧਰਮ ਗ੍ਰੰਥ) ਵਿਚ ਕਾਫਰਾਂ ਨੂੰ ਕਤਲ ਕਰਨ ਦੇ ਹਵਾਲੇ ਮਿਲ ਜਾਂਦੇ ਹਨ। ਕਾਫਰ ਕੌਣ ਹੈ, ਇਸਦਾ ਫੈਸਲਾ ਪੁਜਾਰੀ ਕਰਨਗੇ। ਜੇ ਨਿਆਂ ਅਤੇ ਧਰਮ ਪੁਜਾਰੀਆਂ ਦੇ ਹੱਥ ਆ ਗਿਆ, ਨਾ ਨਿਆਂ ਮਿਲੇਗਾ, ਨਾ ਧਰਮ ਬਚੇਗਾ। ਤਾਰਿਕ ਅਨੁਸਾਰ ਅਰਬ-ਇਜ਼ਰਾਈਲ ਟਕਰਾਅ ਬੰਦ ਨਾ ਹੋਇਆ ਤਾ ਇਸਲਾਮ ਅਤੇ ਯਹੂਦੀ ਮੱਤ ਨਿਰੰਤਰ ਜ਼ਖਮੀ ਹੁੰਦੇ ਰਹਿਣਗੇ, ਖੁਰਦੇ ਰਹਿਣਗੇ। ਯਹੂਦੀਆਂ ਨੇ ਹਜ਼ਾਰਾਂ ਸਾਲ ਦਰ ਦਰ ਭਟਕਦਿਆਂ ਗੁਲਾਮੀ ਭੋਗੀ ਪਰ ਕਦੀ ਕਦੀ ਇਸਲਾਮੀ ਹਕੂਮਤਾਂ ਨੇ ਉਨ੍ਹਾਂ ਨੂੰ ਆਪਣੇ ਅਧੀਨ ਸੀਮਤ ਖੁਦਮੁਖਤਾਰੀ ਦਿੱਤੀ। ਇਹੋ ਜਿਹੀ ਵਕਤੀ ਅਤੇ ਅਧੂਰੀ ਖੁਦਮੁਖਤਾਰੀ ਦੌਰਾਨ ਯਹੂਦੀਆਂ ਨੇ ਸ਼ਾਨਦਾਰ ਸੇਵਾਵਾਂ ਵਫਾਦਾਰੀ ਨਾਲ ਨਿਭਾਈਆਂ।

ਮਾਰਚ 2010 ਵਿਚ ਸਲਮਾਨ ਹੁਸੈਨੀ ਦਾ ਲੇਖ ਛਪਿਆ ਜਿਸ ਵਿਚ ਉਸਨੇ ਲਿਖਿਆ- ਯਹੂਦੀ ਧਰਤੀ ਨੂੰ ਚੰਬੜੀ ਹੋਈ ਮਿੱਟੀ ਦੀ ਬਿਮਾਰ ਪਰਤ ਹੈ, ਇਨ੍ਹਾਂ ਪਾਗਲਾਂ ਅਤੇ ਕਾਤਲਾਂ ਦਾ ਬੀਜਨਾਸ ਹੋਣਾ ਚਾਹੀਦਾ ਹੈ।

ਹੁਸੈਨੀ ਦਾ ਘਰ ਪਰਿਵਾਰ ਯਹੂਦੀਆਂ ਨੇ ਉਜਾੜ ਦਿੱਤਾ ਹੋਵੇ, ਅਜਿਹੀ ਗੱਲ ਨਹੀਂ। ਉਹ ਅਫਗਾਨਿਸਤਾਨ ਦੀਆਂ ਖੰਦਰਾਂ ਵਿਚ ਛੁਪਿਆ ਗੁਰੀਲਾ ਵੀ ਨਹੀਂ; ਟੋਰਾਂਟੋ ਦੀ ਯਾਰਕ ਯੂਨੀਵਰਸਿਟੀ ਵਿਚ ਪੜ੍ਹਿਆ, ਕੈਨੇਡਾ ਵਿਚ ਵਸਿਆ ਇਹ ਜੁਆਨ ਬੰਗਲਾਦੇਸ ਦਾ ਮੂਲਵਾਸੀ ਹੈ। ਬੰਗਾਲੀਆਂ ਦੀ ਨਸਲਕੁਸ਼ੀ ਪਾਕਿਸਤਾਨੀ ਸੈਨਿਕਾਂ ਨੇ ਕੀਤੀ ਸੀ ਤੇ ਭਾਰਤ ਨੇ ਪਾਕਿਸਤਾਨੀਆਂ ਨੂੰ 1971 ਵਿਚ

ਖਦੇੜਿਆ ਸੀ, ਤਾਂ ਵੀ ਪਾਕਿਸਤਾਨ ਉਸਦਾ ਦੁਸ਼ਮਣ ਨਹੀਂ, ਉਸਦਾ ਦੁਸ਼ਮਣ ਇਜ਼ਰਾਈਲ ਹੈ, ਯਹੂਦੀ ਹਨ। ਯਹੂਦੀਆਂ ਨੂੰ ਨਫਰਤ ਕਰਨੀ ਪੁੰਨ ਧਰਮ ਹੈ ਕਿਉਂਕਿ ਉਹ ਸੂਰ ਦੀ ਔਲਾਦ ਹਨ, ਦੁਤਕਾਰੇ ਹੋਏ ਗੰਦੇ ਮਨੁੱਖ ਹਨ। ਜਿਹੜੇ ਮੁਸਲਮਾਨ ਸ਼ਰਾਬ ਪੀਣ, ਉਹ ਯਹੂਦੀ ਹੁੰਦੇ ਹਨ; ਸੁੰਨੀਆਂ ਵਾਸਤੇ ਸ਼ੀਆ ਮੁਸਲਮਾਨ ਯਹੂਦੀ ਹਨ। ਯਹੂਦੀ, ਸ਼ੈਤਾਨ ਦੀ ਏਡੀ ਤਾਕਤਵਰ ਔਲਾਦ ਹਨ ਕਿ ਸੰਸਾਰ ਦਾ ਕੰਟਰੋਲ ਉਨ੍ਹਾਂ ਨੇ ਅਪਣੇ ਹੱਥਾਂ ਵਿਚ ਲੈ ਲਿਆ ਹੈ, ਡੇਵਿਡ ਕਾਮਰਾਨ ਤੋਂ ਲੈਕੇ ਬਰਾਕ ਓਬਾਮਾ ਤੱਕ, ਸਟੀਫਨ ਹਾਰਪਰ ਤੋਂ ਲੈਕੇ ਨਿਕੋਲਸ ਸਰਕੋਜ਼ੀ ਤੱਕ ਸਭ ਹੁਕਮਰਾਨ ਯਹੂਦੀਆਂ ਦੀਆਂ ਕਠਪੁਤਲੀਆਂ ਹਨ।

ਮਲਾਇਆ ਦਾ 22 ਸਾਲ ਨਿਰੰਤਰ ਰਿਹਾ ਹਾਕਮ ਮਹਾਤਿਰ ਬਿਨ ਕਾਸਿਮ ਭਾਰਤੀ ਪਿਤਾ ਅਤੇ ਮਲਾਇਆ ਵਾਸੀ ਮਾਂ ਦਾ ਬੇਟਾ ਹੈ। ਉਸਨੇ ਦੇਸ ਦਾ ਵਿਕਾਸ ਕਰਨ ਵਿਚ ਕਸਰ ਨਹੀਂ ਛੱਡੀ। ਫਰਾਖ ਦਿਲ, ਉਦਾਰ ਅਤੇ ਅਗਾਂਹਵਧੂ ਮੁਸਲਮਾਨ ਉਸਦੀ ਕਦਰ ਕਰਦੇ ਹਨ। ਇੰਡੋਨੇਸ਼ੀਆ ਵਿਚ 2010 ਦੌਰਾਨ ਹੋਈ ਕਾਨਫਰੰਸ ਵਿਚ ਉਸ ਭਲੇਮਾਣਸ ਨੇ ਇਹ ਲਫਜ਼ ਕਹੇ- ਅਮਰੀਕਾ ਵਿਚਲੇ ਯਹੂਦੀ, ਆਪਣੇ ਪ੍ਰੈਜ਼ੀਡੈਂਟ ਨੂੰ ਅਫਗਾਨਿਸਤਾਨ ਵਿਚ ਗੋਲੀਬਾਰੀ ਤੋਂ ਨਹੀਂ ਰੋਕਦੇ। ਯੋਰਪੀ ਦੇਸ਼ਾਂ ਵਿਚ ਵੀ ਯਹੂਦੀ ਮੁਸ਼ਕਲਾਂ ਖੜ੍ਹੀਆਂ ਕਰਦੇ ਹਨ। ਉਨ੍ਹਾਂ ਨੂੰ ਵੱਖਰੀਆਂ ਬਸਤੀਆਂ ਵਿਚ ਧੱਕ ਦੇਣਾ ਚਾਹੀਦਾ ਹੈ ਤੇ ਸਮੇਂ ਸਮੇਂ ਉਨ੍ਹਾਂ ਦਾ ਕਤਲਿਆਮ ਨਿਹਾਇਤ ਜ਼ਰੂਰੀ ਹੈ। ਉਨ੍ਹਾਂ ਨੇ ਸਭ ਸਰਕਾਰਾਂ ਆਪਣੀ ਮੁੱਠੀ ਵਿਚ ਬੰਦ ਕਰ ਰੱਖੀਆਂ ਹਨ। ਹਿਟਲਰ ਨੇ ਉਨ੍ਹਾਂ ਦਾ ਲੱਖਾਂ ਦੀ ਗਿਣਤੀ ਵਿਚ ਜੀਆਘਾਤ ਕੀਤਾ ਪਰ ਦੁਨੀਆਂ ਵਿਚ ਮੁਸ਼ਕਲਾਂ ਖੜ੍ਹੀਆਂ ਕਰਨ ਵਾਸਤੇ ਫੇਰ ਬਚ ਰਹੇ। ਅੰਤਰਰਾਸ਼ਟਰੀ ਸਾਜ਼ਸ਼ਾਂ ਦੀ ਜੜ੍ਹ ਯਹੂਦੀ ਹਨ।

ਮੈਡੀਸਨ, ਟੈਕਨਾਲੋਜੀ ਅਤੇ ਫਾਈਨ ਆਰਟਸ ਵਿਚ ਜਿਥੇ ਜਹਾਨ ਲਗਾਤਾਰ ਸਿਖਰਾਂ ਛੁਹ ਰਿਹਾ ਹੈ, ਉਥੇ ਮੁਸਲਮਾਨ ਆਪਣੇ ਭੂਤਕਾਲ ਵਿਚ ਬੈਠੇ ਬੈਠੇ ਖੜੋਤ ਦਾ ਸ਼ਿਕਾਰ ਹੋ ਗਏ ਹਨ। ਬ੍ਰਾਜ਼ੀਲ, ਭਾਰਤ, ਅਫਰੀਕਾ ਅਤੇ ਚੀਨ ਵਰਗੇ ਪਛੜੇ ਦੇਸ ਦੁੜਕੀ ਚਾਲ ਚੱਲ ਪਏ ਹਨ ਪਰ ਇਸਲਾਮੀ ਦੇਸ ਅਧਰੰਗ ਦਾ ਸ਼ਿਕਾਰ ਹਨ, ਖੁਦ ਉਪਰ ਝਾਤ ਮਾਰਨ ਦੀ ਥਾਂ ਉਹ ਆਪਣੀ ਨਾਲਾਇਕੀ ਦਾ ਦੋਸ਼ ਹੋਰਾਂ ਸਿਰ ਮੜ੍ਹਕੇ ਮਜ਼ੇ ਦੀ ਨੀਂਦ ਸੌਂਦੇ ਹਨ।

35 ਸਾਲ ਤੋਂ ਫਲਸਤੀਨ ਦੀ ਜ਼ਮੀਨ ਉਪਰ ਇਜ਼ਰਾਈਲ ਦੇ ਨਾਜਾਇਜ਼ ਕਬਜ਼ੇ ਵਿਰੁੱਧ ਅਰਬ, ਸਰਾਪ ਦੇਣੋ ਨਹੀਂ ਹਟਦੇ, ਕਦੀ ਸੋਚਿਆ ਨਹੀਂ ਇਸ ਵਾਸਤੇ ਉਹ ਖੁਦ ਕਿੰਨੇ ਜ਼ਿਮੇਵਾਰ ਹਨ। ਗੋਲਡਾ ਵਾਲੇ ਲੇਖ ਵਿਚ ਪਾਠਕ ਵਿਸਥਾਰ ਨਾਲ ਜਾਣ ਗਏ ਹਨ ਕਿ ਯੂ.ਐਨ. ਵਲੋਂ ਸਮੇਂ ਸਮੇਂ ਥਾਪੇ ਕਮਿਸ਼ਨਾ, ਕਮੇਟੀਆਂ ਦਾ ਅਰਬਾਂ ਨੇ ਬਾਈਕਾਟ ਕੀਤਾ ਤੇ ਯਹੂਦੀ ਹਲੀਮੀ ਨਾਲ, ਦੂਰ ਅੰਦੇਸ਼ੀ ਨਾਲ ਆਪਣਾ ਪੱਖ ਰਖਦੇ ਰਹੇ, ਹਮਦਰਦੀ ਜਿਤਦੇ ਰਹੇ। ਜਦੋਂ ਪੇਸ਼ਕਸ਼ ਹੋਈ ਕਿ ਫਲਸਤੀਨ ਦਾ 70% ਮੁਸਲਮਾਨਾ ਕੋਲ ਤੇ 30% ਯਹੂਦੀਆਂ ਕੋਲ ਰਹੇਗਾ, ਯਹੂਦੀ ਮੰਨ ਗਏ, ਅਰਬ ਨਹੀਂ ਮੰਨੇ। ਇਜ਼ਰਾਈਲ ਨੂੰ ਮਾਨਤਾ ਦੇਣੀ ਤਾਂ ਦਰਕਿਨਾਰ, ਅਰਬਾਂ ਅਨੁਸਾਰ ਇਜ਼ਰਾਈਲ ਨਾਮ ਦਾ ਯਹੂਦੀਆਂ ਕੋਲ ਕੋਈ ਦੇਸ ਹੋਵੇ ਹੀ ਕਿਉਂ? ਉਹ ਇਸਦੇ ਹੱਕਦਾਰ ਨਹੀਂ। ਮੁਸਲਮਾਨਾ ਦੇ ਬਹੁਤ ਸਾਰੇ ਦੇਸ ਹਨ ਪਰ ਉਹ ਸੰਤੁਸ਼ਟ ਨਹੀਂ, ਸਾਰੀ ਗਲੋਬ ਉਪਰ ਇਸਲਾਮੀ ਝੰਡਾ ਲਹਿਰਾਣਾ ਜਰੂਰੀ ਹੈ ਪਰ ਯਹੂਦੀ, ਚਿੜੀ ਦੇ ਪਹੁੰਚੇ ਜਿਡੇ ਦੇਸ ਦੇ ਹੱਕਦਾਰ ਨਹੀਂ।

ਯਹੂਦੀਆਂ ਨਾਲ ਈਰਖਾ ਕਰਨ ਵਾਲੇ ਬੰਦੇ ਅਕਸਰ ਸਿੱਧਰੇ ਸਵਾਲ ਕਰਦੇ ਹਨ- ਅਮਰੀਕਾ ਵਿਚ ਹਿੰਦੂਸਤਾਨੀ ਤੇ ਪਾਕਿਸਤਾਨੀ ਟੈਕਸੀ ਡ੍ਰਾਈਵਰ ਕਿਉਂ ਹਨ, ਯਹੂਦੀ ਕਿਉਂ ਨਹੀਂ? ਉਨੀਵੀਂ ਸਦੀ ਵਿਚ ਯੋਰਪੀਨ ਦੇਸਾਂ ਦੇ ਅਤਿਆਚਾਰਾਂ ਤੋਂ ਬਚਦੇ ਬਚਾਂਦੇ ਕੰਗਾਲ ਯਹੂਦੀਆਂ ਨੇ ਅਮਰੀਕਾ ਵਿਚ ਸ਼ਰਣ ਲਈ ਸੀ। ਇਥੇ ਆਕੇ ਮਹਿਫੂਜ਼ ਮਾਹੌਲ ਮਿਲਿਆ ਤਾਂ ਪੜ੍ਹਾਈ ਕੀਤੀ, ਵਪਾਰ ਨੂੰ ਹੱਥ ਪਾਇਆ ਤੇ ਮਿਹਨਤ, ਲਿਆਕਤ ਸਦਕਾ ਅਮਰੀਕਣਾ ਨੂੰ ਵੀ ਪਛਾੜ ਗਏ। ਟੈਕਸੀਆਂ ਉਸ ਸੂਰਤ ਵਿਚ ਚਲਾਉਂਦੇ ਜੇ ਉਨ੍ਹਾਂ ਨੂੰ ਉਤਮ ਕੰਮ ਨਾ ਆਉਂਦੇ ਹੁੰਦੇ। ਕੀ ਭਾਰਤੀਆਂ/ਪਾਕਿਸਤਾਨੀਆਂ ਨੂੰ ਉਥੇ

ਟੈਕਸੀਆਂ ਚਲਾਉਣ ਲਈ ਮਜਬੂਰ ਕੀਤਾ ਜਾਂਦਾ ਹੈ? ਅਮਰੀਕਾ ਵਿਚ ਯਹੂਦੀਆਂ ਦੀ ਵਸੋਂ 2% ਹੈ, ਪਰ ਵਪਾਰੀ ਧਨਾਢਾਂ ਤੇ ਦਾਨੀਆਂ ਵਿਚ ਉਹ 37% ਹਨ, ਉਨ੍ਹਾਂ ਨੇ 51% ਪੁਲਿਟਜ਼ਰ ਇਨਾਮ ਜਿੱਤੇ ਹਨ, 37% ਅਕਾਦਮੀ ਇਨਾਮ ਜਿੱਤੇ। ਇਹ ਅੰਕੜੇ ਪੜ੍ਹ ਕੇ ਇਲਜ਼ਾਮ ਲਗਦਾ ਹੈ- ਇਹੋ ਤਾਂ ਸਬੂਤ ਹੈ ਅਮਰੀਕਾ ਉਨ੍ਹਾਂ ਦੇ ਕਬਜ਼ੇ ਵਿਚ ਹੈ।

ਇਸ ਲਿਖਤ ਵਿਚ ਜਾਣਨ ਅਤੇ ਦੱਸਣ ਦਾ ਯਤਨ ਹੈ ਕਿ ਮੁਸਲਮਾਨ ਕਿਉਂ ਯਹੂਦੀ ਨੂੰ ਨਫਰਤ ਕਰਦਾ ਹੈ। ਨਵੰਬਰ 2008 ਵਿਚ ਪਾਕਿਸਤਾਨੀ ਪੰਜਾਬ ਦੇ ਆਤਮਘਾਤੀ ਦਸਤਿਆਂ ਨੇ ਮੁੰਬਈ ਵਿਚ ਯਹੂਦੀ ਪੁਜਾਰੀਆਂ ਦੇ ਘਰ ਵਿਚ ਵੜ ਕੇ ਸਾਰੇ ਗੋਲੀਆਂ ਨਾਲ ਭੁੰਨ ਦਿੱਤੇ। ਯਹੂਦੀਆਂ ਨੇ ਇਨ੍ਹਾਂ ਮੁਸਲਮਾਨਾ ਦਾ ਕੋਈ ਨੁਕਸਾਨ ਕਰਨਾ ਦਰਕਿਨਾਰ, ਦਹਿਸ਼ਤਗਰਦ ਕਦੀ ਇਨ੍ਹਾਂ ਵਿਚੋਂ ਕਿਸੇ ਯਹੂਦੀ ਨੂੰ ਮਿਲੇ ਤਕ ਨਹੀਂ ਸਨ। ਕਾਰਨ? ਟਰਨਿੰਗ ਦਿੱਤੀ ਗਈ ਸੀ ਕਿ ਇਸਲਾਮ ਯਹੂਦੀਆਂ ਦੇ ਕਤਲਾਂ ਨੂੰ ਵਾਜਬ ਮੰਨਦਾ ਹੈ।

ਜਿਹੜੇ ਲੋਕਾਂ ਦਾ ਖਿਆਲ ਹੈ ਕਿ ਮੁਸਲਮਾਨ ਇਸ ਕਰਕੇ ਯਹੂਦੀਆਂ ਨੂੰ ਨਫਰਤ ਕਰਦੇ ਹਨ ਕਿਉਂਕਿ ਉਨ੍ਹਾਂ ਨੇ ਫਲਸਤੀਨ ਦੀ ਧਰਤੀ ਉਪਰ ਕਬਜ਼ਾ ਕਰਕੇ ਇਜ਼ਰਾਈਲ ਕਾਇਮ ਕਰ ਲਿਆ ਹੈ ਉਹ ਭਰਮ ਦਾ ਸ਼ਿਕਾਰ ਹਨ। ਮਿਸਰ ਦੇ ਮੌਲਵੀ ਮੁਹੰਮਦ ਹੁਸੈਨ ਯਾਕੂਬ ਦੀ ਤਕਰੀਰ 17 ਜਨਵਰੀ 2009 ਨੂੰ ਅਲ-ਰਹਿਮਾਨ ਟੀਵੀ ਉਪਰ ਨਸ਼ਰ ਹੋਈ। ਉਸਦੇ ਬੋਲਾਂ ਤੋਂ ਗੱਲ ਸਮਝ ਆ ਸਕੇਗੀ-

> ਜੇ ਯਹੂਦੀ ਫਲਸਤੀਨ ਛੱਡ ਕੇ ਚਲੇ ਜਾਣ ਤਾਂ ਕੀ ਅਸੀਂ ਉਨ੍ਹਾਂ ਨੂੰ ਪਿਆਰ ਕਰਨ ਲੱਗ ਜਾਵਾਂਗੇ? ਹਰਗਿਜ਼ ਨਹੀਂ। ਸਾਡੇ ਰੇਤੇ ਦਾ ਇਕ ਕਿਣਦਾ ਵੀ ਜੇ ਉਨ੍ਹਾਂ ਦੇ ਕਬਜ਼ੇ ਵਿਚ ਨਹੀਂ ਤਾਂ ਵੀ ਅਸੀਂ ਉਨ੍ਹਾਂ ਵਿਰੁੱਧ ਲੜਾਂਗੇ, ਹਰਾਵਾਂਗੇ ਤੇ ਮਲੀਆਮੇਟ ਕਰਾਂਗੇ ਜਦੋਂ ਤਕ ਆਖਰੀ ਯਹੂਦੀ ਧਰਤੀ ਉਪਰੋਂ ਮਿਟ ਨਹੀਂ ਜਾਂਦਾ। ਮੈਂ ਨਹੀਂ, ਪੈਗਬੰਰ ਨੇ ਫੁਰਮਾਇਆ ਹੈ- ਕਿਆਮਤ ਦਾ ਦਿਨ ਉਦੋਂ ਤਕ ਨਹੀਂ ਆਏਗਾ ਜਦੋਂ ਤਕ ਤੁਸੀਂ ਸਾਰੇ ਯਹੂਦੀਆਂ ਨੂੰ ਮਾਰਦੇ ਨਹੀਂ। ਕੰਧਾਂ, ਚਟਾਨਾ ਅਤੇ ਦਰਖਤਾਂ ਪਿਛੇ ਯਹੂਦੀ ਲੁਕਦੇ ਫਿਰਨਗੇ, ਕੰਧਾਂ, ਚਟਾਨਾ ਅਤੇ ਦਰਖਤਾਂ ਵਿਚੋਂ ਵਾਜਾਂ ਆਉਣਗੀਆਂ- ਓ ਮੋਮਿਨੋ ਅਹਿ ਦੇਖੋ, ਸਾਡੇ ਪਿਛੇ ਯਹੂਦੀ ਲੁਕਿਆ ਬੈਠਾ ਹੈ, ਇਸ ਨੂੰ ਕਤਲ ਕਰੋ। ਓ ਯਹੂਦੀਓ, ਓ ਸੂਰ ਦੀਓ ਔਲਾਦੋ, ਰੱਬ ਦਾ ਕਹਿਰ ਤੁਹਾਡੇ ਤੇ ਟੁੱਟੇਗਾ। ਸਾਡੇ ਵਡੇਰਿਆਂ ਨੇ ਦੱਸਿਆ ਤੁਸੀਂ ਨਫਰਤ ਦੇ ਹੱਕਦਾਰ ਹੋ, ਅਸੀਂ ਇਹ ਗੱਲ ਆਪਣੇ ਬੱਚਿਆਂ ਨੂੰ ਦੱਸ ਦਿੱਤੀ ਹੈ। ਕੁਲ ਦੁਨੀਆਂ ਵਿਚ ਇਕ ਮੁਸਲਮਾਨ ਵੀ ਬਾਕੀ ਬਚਿਆ, ਤੁਹਾਡੇ ਖਿਲਾਫ ਲੜੇਗਾ।

ਇਸ ਵਿਚ ਕੋਈ ਸ਼ਕ ਨਹੀਂ ਕਿ ਪੁਰਾਤਨ ਇਸਲਾਮੀ ਸਾਹਿਤ ਵਿਚ ਯਹੂਦੀਆਂ ਵਿਰੁੱਧ ਸਮੱਗਰੀ ਮੌਜੂਦ ਹੈ। ਹਥਲੀ ਲਿਖਤ ਨਿਖੇੜਾ ਕਰੇਗੀ ਕਿ ਨਫਰਤ ਦਾ ਬੀਜ ਪਾਕਿ ਕੁਰਾਨ ਵਿਚ ਹੈ ਕਿ ਹਦੀਸ ਵਿਚ। ਨਬੀ ਦੇ ਦੇਹਾਂਤ ਉਪਰੰਤ ਕੁਰਾਨ ਜ਼ਬਾਨੀ ਯਾਦ ਕਰਦਿਆਂ ਇਕ ਪੀੜ੍ਹੀ ਤੋਂ ਦੂਜੀ ਤੱਕ ਪੁੱਜਿਆ ਤੇ ਇਕ ਸਦੀ ਬਾਦ ਲਿਖਤ ਵਿਚ ਆਇਆ। ਜਦੋਂ ਲਿਖਤ ਵਿਚ ਆਇਆ ਉਦੋਂ ਵੀ ਸ਼ੁਰੂ ਵਿਚ ਜ਼ੇਰ-ਜਬਰ (ਸਿਹਾਰੀ ਬਿਹਾਰੀ, ਔਂਕੜ, ਦਲੈਂਕੜ ਆਦਿਕ ਮਾਤ੍ਰਾਵਾਂ) ਨਹੀਂ ਲੱਗੀਆਂ ਸਨ, ਇਨ੍ਹਾਂ ਦੀ ਵਰਤੋਂ ਬਾਦ ਵਿਚ ਸ਼ੁਰੂ ਹੋਈ। (ਈਰਾਨ ਵਿਚ ਮੈਂ ਕੁਰਾਨ ਦੀਆਂ ਉਨ੍ਹਾਂ ਪਾਵਨ ਬੀੜਾਂ ਦੇ ਦਰਸ਼ਨ ਕੀਤੇ ਜੋ ਖੱਲਾਂ ਉਪਰ ਲਿਖੀਆਂ ਹਨ ਤੇ ਬਗੈਰ ਮਾਤ੍ਰਾਵਾਂ ਦੇ ਹਨ।) ਕੁਰਾਨ ਲਿਖੇ ਜਾਣ ਤੋਂ ਸੌ ਸਾਲ ਬਾਦ ਪਹਿਲੀ ਹਦੀਸ ਲਿਖੀ ਗਈ। ਇਹ ਨਹੀਂ ਕਿ ਹਦੀਸ ਲਿਖਣ ਦਾ ਚਾਅ ਇਕ ਸਦੀ ਬਾਦ ਚੜ੍ਹਿਆ। ਪੈਗੰਬਰ ਦੇ ਦੇਹਾਂਤ ਉਪਰੰਤ ਕੁਝ ਮੁਰੀਦਾਂ ਨੇ ਹਦੀਸ ਲਿਖਣੀ ਸ਼ੁਰੂ ਕਰ ਦਿੱਤੀ ਸੀ। ਹਦੀਸ ਉਸ ਲਿਖਤ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਨਬੀ ਦੀਆਂ ਯਾਦਾਂ, ਉਨ੍ਹਾਂ ਨਾਲ ਵਾਪਰੀਆਂ ਘਟਨਾਵਾਂ, ਉਨ੍ਹਾਂ ਦੇ ਸੰਵਾਦ ਸ਼ਾਮਲ ਹਨ। ਖਲੀਫਾ ਉਮਰ ਨੂੰ ਪਤਾ ਲੱਗਾ ਤਾਂ ਉਨ੍ਹਾਂ ਸਾਰੀਆਂ ਹਦੀਸਾਂ ਮੰਗਵਾ ਕੇ ਸਾੜ ਦਿੱਤੀਆਂ ਤੇ ਹਦੀਸ ਲਿਖਣ ਵਾਲਿਆਂ ਨੂੰ ਸਖਤ ਮਨਾਹੀ ਕਰ ਦਿੱਤੀ, ਕਿਹਾ- ਨਬੀ ਫਰਮਾ ਗਏ ਹਨ, ''ਅੱਲਾਹ ਦੇ ਬੋਲ ਪ੍ਰਗਟ ਹੋ ਗਏ ਹਨ, ਕੁਰਾਨ ਦੀਆਂ ਆਇਤਾਂ

ਕੀਮਤੀ ਹਨ, ਮੈਂ ਬੰਦਾ ਹਾਂ, ਮੇਰੇ ਆਪਣੇ ਖਿਆਲ, ਬੋਲ ਤੁਹਾਡੇ ਵਰਗੇ ਹਨ। ਮੇਰੀਆਂ ਗੱਲਾਂ ਵਲ ਧਿਆਨ ਦੇਣ ਦੀ ਬਜਾਇ ਕੁਰਾਨ ਦੇ ਕਲਾਮ ਉਪਰ ਅਮਲ ਕਰਨਾ।''

ਯਹੂਦੀ, ਈਸਾਈ ਅਤੇ ਮੁਸਲਮਾਨ ਇਕੋ ਸਾਂਝੀ ਵਰਾਸਤ ਤੇ ਮੁਰੀਦ ਹਨ ਜਿਸਨੂੰ ਸਾਮੀ ਸਭਿਆਚਾਰ(semetic culture) ਕਿਹਾ ਜਾਂਦਾ ਹੈ। ਇਨ੍ਹਾਂ ਸਾਰਿਆਂ ਦਾ ਪਹਿਲਾ ਪੈਗੰਬਰ ਆਦਮ ਹੈ, ਉਪਰੰਤ ਸਾਰੇ ਪੈਗੰਬਰ ਸਾਂਝੇ ਹਨ। ਏਨਾ ਕੁ ਫਰਕ ਪਿਆ ਕਿ ਯਹੂਦੀਆਂ ਦਾ ਆਖਰੀ ਨਬੀ ਮੂਸਾ, ਈਸਾਈਆਂ ਦਾ ਆਖਰੀ ਮਸੀਹਾ ਈਸਾ ਤੇ ਮੁਸਲਮਾਨਾ ਦਾ ਆਖਰੀ ਪੈਗੰਬਰ ਮੁਹੰਮਦ ਹੈ। ਜੜ੍ਹ ਇਕੋ ਹੈ, ਸਿੱਟੇ ਦਾ ਰੰਗਰੂਪ ਮਾੜਾ ਮੋਟਾ ਬਦਲ ਗਿਆ ਹੈ ਪਰ ਬਹੁਤਾ ਨਹੀਂ। ਸਾਂਝੀ ਵਰਾਸਤ ਵਾਲੀ ਕੌਮ ਵਿਚ ਦੁਸ਼ਮਣੀ ਦੇ ਬੀਜ ਪੈਗੰਬਰਾਂ ਨੇ ਨਹੀਂ ਬੰਦਿਆਂ ਨੇ ਬੀਜੇ। ਨਬੀਆਂ ਦੇ ਬੀਜੇ ਬੀਜਾਂ ਨੇ ਮੁਕਤੀ ਦੁਆਰ ਖੋਲ੍ਹਿਆ, ਬੰਦਿਆਂ ਦੇ ਬੀਜਾਂ ਨੇ ਧਰਤੀ ਉਪਰ ਖੂਨ ਦੀਆਂ ਨਦੀਆਂ ਵਹਾ ਕੇ ਦੋਜਖ ਦਾ ਦਰਵਾਜਾ ਖੋਲ੍ਹਿਆ।

ਅਬਰਾਹਮ, ਮੋਜ਼ਜ਼, ਦਾਊਦ, ਸੁਲੇਮਾਨ, ਅਰਬਾਂ ਯਹੂਦੀਆਂ ਦੇ ਸਾਂਝੇ ਨਬੀ ਹਨ, ਦੋਹਾਂ ਕੌਮਾਂ ਦੇ ਬੱਚਿਆਂ ਦਾ ਆਪਸ ਵਿਚ ਨਕਾਹ ਆਮ ਗੱਲ ਸੀ, ਜਿਸ ਦਰਗਾਹ ਦਾ ਨਾਮ ਚੱਟਾਨ ਉਪਰਲਾ ਗੁੰਬਦ(Dome on the Rock) ਹੈ, ਉਥੇ ਦੋਵੇਂ ਕੌਮਾਂ ਇਕੱਠੀਆਂ ਬੰਦਗੀ ਕਰਨ ਵਾਸਤੇ ਇਕੱਠੀਆਂ ਹੁੰਦੀਆਂ।

> ਸਿੱਖਾਂ ਵਿਚ ਵੀ ਪੁਜਾਰੀਵਾਦ ਸਦਕਾ ਇਹ ਨਿਘਾਰ ਆ ਚੁੱਕਾ ਹੈ। ਭਾਈ ਮਰਦਾਨਾ ਦੇ ਖਾਨਦਾਨ ਵਿਚਲੇ ਰਾਗੀਆਂ ਨੂੰ ਇਤਿਹਾਸਕ ਗੁਰੁਦਆਰਿਆਂ ਵਿਚ ਕੀਰਤਨ ਕਰਨ ਦੀ ਮਨਾਹੀ ਹੈ। ਪਾਕਿਸਤਾਨੋ ਆਏ ਭਾਈ ਗੁਲਾਮ ਮੁਹੰਮਦ ਚਾਂਦ ਨੇ ਦੱਸਿਆ- ਜੀ ਸਾਡੇ ਵਡੇਰੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਕੀਰਤਨੀਏ ਸਨ। ਜਦੋਂ ਪਹਿਲਾ ਜਥਾ ਕੀਰਤਨ ਕਰ ਰਿਹਾ ਹੁੰਦਾ, ਸਾਡੀ ਵਾਰੀ ਵਿਚ ਦੇਰ ਹੁੰਦੀ, ਨਮਾਜ਼ ਦਾ ਵਕਤ ਹੋ ਜਾਂਦਾ, ਅਸੀਂ ਪਰਿਕਰਮਾ ਵਿਚ ਪਹਿਲੋਂ ਨਮਾਜ਼ ਅਦਾ ਕਰਦੇ, ਫਿਰ ਕੀਰਤਨ ਕਰਨ ਦੀ ਵਾਰੀ ਆ ਜਾਂਦੀ, ਕੀਰਤਨ ਕਰਦੇ। ਪਾਕਿਸਤਾਨ ਵਿਚ ਕਿਸ ਨੂੰ ਕੀਰਤਨ ਸੁਣਾਈਏ? ਕੀਰਤਨੀਏ ਹੋਣ ਕਰਕੇ ਕਵਾਲੀਆਂ ਗਾਉਣ ਨੂੰ ਸਾਡਾ ਦਿਲ ਨਹੀਂ ਕਰਦਾ। ਫਲਸਰੂਪ ਭੁਖਮਰੀ ਦੀ ਨੌਬਤ ਆ ਗਈ ਹੋਈ ਹੈ।

ਮੁਸਲਮਾਨ ਅਤੇ ਯਹੂਦੀ ਇਕੋ ਪਿਛੋਕੜ ਦੇ ਹਨ ਤੇ ਇਕ ਰੱਬ ਦੇ ਉਪਾਸ਼ਕਾਂ ਯਹੂਦੀਆਂ ਲਈ ਜੇਰੂਸਲਮ ਸ਼ਹਿਰ ਅਤੇ ਇਜ਼ਰਾਈਲ ਦੇਸ ਪਵਿਤਰ ਹਨ, ਇਹ ਥਾਵਾਂ ਇਨ੍ਹਾਂ ਦੀ ਮੰਜ਼ਲ ਹਨ ਜਦੋਂ ਕਿ ਮੁਸਲਮਾਨਾ ਅਨੁਸਾਰ ਰੱਬ, ਨਬੀ ਅਤੇ ਕੁਰਾਨ ਉਨ੍ਹਾਂ ਦੀ ਮੰਜ਼ਿਲ ਹਨ, ਕੋਈ ਵਿਸ਼ੇਸ਼ ਥਾਂ ਮੰਜ਼ਿਲ ਨਹੀਂ, ਉਹ ਸਾਰੀ ਧਰਤੀ ਤੇ ਫੈਲਣਗੇ। ਯਹੂਦੀ ਆਖਦੇ ਹਨ- ਜਿਸਨੇ ਧਰਤੀ ਤੇ ਫੈਲਣਾ ਹੋਵੇ ਫੈਲੇ, ਸਾਨੂੰ ਇਤਰਾਜ਼ ਨਹੀਂ, ਨਿਕੀ ਜਿਹੀ ਥਾਂ ਇਜ਼ਰਾਈਲ ਸਾਡੇ ਲਈ ਛੱਡ ਦਏ। ਹਦੀਸ ਮੁਤਾਬਕ ਯਹੂਦੀ ਟੇਢੇ ਹਨ ਅਤੇ ਬੇਈਮਾਨ ਵੀ। ਮੁਸਲਮਾਨਾ ਦੀ ਇਸ ਨਫਰਤ ਕਾਰਨ ਯਹੂਦੀਆਂ ਨਾਲੋਂ ਵਧੀਕ ਨੁਕਸਾਨ ਮੁਸਲਮਾਨਾ ਦਾ ਹੋਇਆ। ਇਜ਼ਰਾਈਲ-ਫਲਸਤੀਨ ਦਾ ਝਗੜਾ 1948 ਵਿਚ ਸ਼ੁਰੂ ਨਹੀਂ ਹੋਇਆ, ਸੱਤਵੀਂ ਸਦੀ ਤੋਂ ਚਲਦਾ ਆ ਰਿਹਾ ਹੈ।

ਦੁਸ਼ਮਣੀ ਦੀ ਜੜ੍ਹ ਫਰੋਲਣ ਤੋਂ ਪਹਿਲਾਂ ਕੁਰਾਨ ਦੀਆਂ ਇਹ ਆਇਤਾਂ ਪੜ੍ਹੀਏ :

ਜਿਹੜੇ ਅੱਲਾਹ ਉਪਰ ਈਮਾਨ ਲਿਆਉਣਗੇ  
ਬੇਸ਼ਕ ਉਹ ਯਹੂਦੀ ਹੋਣ ਜਾ ਈਸਾਈ  
ਜਿਹੜੇ ਰੱਬ ਵਿਚ ਅਤੇ ਕਿਆਮਤ ਦੇ ਦਿਨ ਵਿਚ ਯਕੀਨ ਕਰਨਗੇ  
ਉਹ ਭਰੋਸਾ ਰੱਖਣ, ਉਨ੍ਹਾਂ ਨੂੰ ਕੋਈ ਡਰ ਨਹੀਂ  
ਉਨ੍ਹਾਂ ਨੂੰ ਕੋਈ ਦੁਖ ਸੰਤਾਪ ਨਹੀਂ ਟੱਕਰੇਗਾ। (2:62)

26 ਨਵੰਬਰ 2008 ਦੀ ਸ਼ਾਮ ਦੋ ਪਾਕਿਸਤਾਨੀ ਜਹਾਦੀ ਮੁੰਬਈ, ਯਹੂਦੀ ਪੁਜਾਰੀ ਦੇ ਘਰ ਅੰਦਰ ਘੁਸ ਗਏ, ਪੁਜਾਰੀ, ਉਸਦੀ ਗਰਭਵਤੀ ਔਰਤ, ਦੋ ਮਹਿਮਾਨ ਗੋਲੀਆਂ ਨਾਲ ਫੁੰਡ ਦਿੱਤੇ ਤੇ

ਦੋ ਯਹੂਦੀ ਔਰਤਾਂ ਬੰਦੀ ਬਣਾ ਲਈਆਂ। ਪਾਕਿਸਤਾਨ ਵਿਚਲਾ ਉਨ੍ਹਾਂ ਦਾ ਪਵਿੱਤਰ ਕਮਾਂਡਰ ਸੈੱਲ ਫੋਨ ਤੇ ਹਦਾਇਤਾਂ ਦੇ ਰਿਹਾ ਹੈ- ਕਿਸੇ ਸੂਰਤ ਵਿਚ ਜਿਉਂਦੇ ਜੀਅ ਆਤਮ ਸਮਰਪਣ ਨਹੀਂ ਕਰਨਾ। ਤੁਹਾਡਾ ਮਿਸ਼ਨ ਤੁਹਾਡੀ ਮੌਤ ਨਾਲ ਪੂਰਾ ਹੋਵੇਗਾ। ਸੁਰਗ ਵਿਚ ਇਕ ਇਕ ਦਾ ਇੰਤਜ਼ਾਰ ਬਹੱਤਰ ਬਹੱਤਰ ਹੂਰਾਂ ਕਰ ਰਹੀਆਂ ਹਨ। ਉਹ ਖੂਨੀ ਦਹਿਸ਼ਤ ਫੈਲਾ ਦਿਉ ਕਿ ਦੁਸ਼ਮਣ ਨੂੰ ਦੁਨੀਆਂ ਖਤਮ ਹੋਣ ਤੱਕ ਕਾਂਬਾ ਛਿੜਿਆ ਰਹੇ।

ਗਿਣਤੀ ਵਿਚ ਇਹ ਕੁੱਲ ਦਸ ਜਹਾਦੀਆਂ ਦਾ ਗ੍ਰੋਹ ਸੀ ਜਿਨ੍ਹਾਂ ਨੇ ਅਮਰ ਸਿੰਘ ਸੋਲੰਕੀ ਦਾ ਨਿਕਾ ਸਮੁੰਦਰੀ ਜਹਾਜ਼ ਅਮਲੇ ਸਮੇਤ ਅਗਵਾ ਕਰ ਲਿਆ। ਅਮਲੇ ਵਿਚ ਸੋਲੰਕੀ ਸਣੇ ਪੰਜ ਜਣੇ ਸਨ, ਚਾਰ ਜਣੇ ਗੋਲੀਆਂ ਮਾਰਕੇ ਸਮੁੰਦਰ ਵਿਚ ਸੁੱਟ ਦਿੱਤੇ ਤੇ ਸੋਲੰਕੀ ਨੂੰ ਬੰਦੀ ਬਣਾਕੇ ਕਿਹਾ- 550 ਮੀਲ ਲੰਮਾ ਪੰਧ ਤੈਅ ਕਰਵਾਕੇ ਮੁੰਬਈ ਪੁਚਾ। ਇਸ ਗ੍ਰੋਹ ਦਾ ਨੇਤਾ ਇਸਮਾਈਲ, ਪਾਕਿਸਤਾਨ ਵਿਚਲੇ ਆਪਣੇ ਨੇਤਾ ਨਾਲ ਗੱਲ ਕਰ ਰਿਹਾ ਸੀ- ਅਸੀਂ ਚਾਰ ਬੱਕਰੀਆਂ ਤਾਂ ਖਾ ਲਈਆਂ, ਇਸ ਪੰਜਵੀਂ ਦਾ ਕੀ ਕਰਨਾ ਹੈ? ਫੋਨ ਤੇ ਜਵਾਬ ਆਇਆ- ਕਿਨਾਰੇ ਪੁੱਜ ਕੇ ਇਸ ਨੂੰ ਵੀ ਹਲਾਲ ਕਰ ਦੇਣਾ।

ਕਿਨਾਰੇ ਲੱਗਣ ਤੋਂ ਪਹਿਲਾਂ ਇਸਮਾਈਲ ਨੇ ਸ਼ੋਇਬ ਅਤੇ ਬਾਬਰ ਇਮਰਾਨ ਨੂੰ ਕਿਹਾ- ਬੱਕਰੀ ਦੀਆਂ ਅੱਖਾਂ ਬੰਨ੍ਹ ਕੇ ਲਿਟਾ ਦਿਉ। ਇਸਮਾਈਲ ਅਤੇ ਬਾਬਰ ਨੇ ਉਸਨੂੰ ਦੱਬ ਕੇ ਰੱਖਿਆ, ਇਸਮਾਈਲ ਨੇ ਬਿਲਕੁਲ ਉਵੇਂ ਗਰਦਣ ਦੀ ਸ਼ਾਹਰਗ ਉਪਰ ਛੁਰੀ ਫੇਰੀ ਜਿਵੇਂ ਪਿੰਡ ਬੱਕਰੀ ਜ਼ਿਬਾਹ ਕਰਦਾ ਹੁੰਦਾ ਸੀ। ਤਿੰਨ ਬੱਚਿਆਂ ਦਾ ਪਿਤਾ ਸੋਲੰਕੀ ਖੂਨ ਦੇ ਛੱਪੜ ਵਿਚ ਦਮ ਤੋੜ ਗਿਆ। ਫਰਿਸ਼ਤਿਆਂ ਦੇ ਕਦਮਾਂ ਵਿਚ ਪੰਜ ਮਰਦਾਂ ਦੀ ਬਲੀ ਦੇ ਦਿੱਤੀ ਤਾਂ ਕਾਮਯਾਬੀ ਕਿਵੇਂ ਨਾ ਮਿਲੇਗੀ?

ਪਹਿਲਾ ਕਾਫਰ ਹਲਾਲ ਕਰਨ ਦਾ ਪੁੰਨ ਸ਼ੋਇਬ ਨੂੰ ਮਿਲਿਆ, ਬਾਬਰ ਇਮਰਾਨ ਨਾਲ ਕਿਹੜਾ ਪੱਖਪਾਤ ਹੋਇਆ? ਆਖਰ ਸੋਲੰਕੀ ਵੀ ਤਾਂ ਹਿੰਦੂ ਕਾਫਰ ਸੀ। ਪਰ ਬਾਬਰ ਅਤੇ ਨਾਸਿਰ ਦੇ ਉਤਸ਼ਾਹ ਦਾ ਕੋਈ ਟਿਕਾਣਾ ਨਹੀਂ ਸੀ ਕਿਉਂਕਿ ਉਨ੍ਹਾਂ ਨੇ ਯਹੂਦੀ ਮਾਰਨੇ ਸਨ। ਸ਼ਰਾਅ ਮੁਤਾਬਕ ਇਕ ਯਹੂਦੀ ਮਾਰਨ ਦਾ ਅੱਲਾ ਵਲੋਂ ਉਂਨਾ ਇਨਾਮ ਮਿਲੇਗਾ ਜਿੰਨਾ ਪੰਜਾਹ ਆਮ ਕਾਫਰ ਮਾਰਨ ਦਾ।

2500 ਸਾਲ ਪਹਿਲਾਂ ਤੋਂ ਯਹੂਦੀ ਭਾਰਤ ਵਿਚ ਆਕੇ ਵਸਦੇ ਰਹੇ ਜਿਥੇ ਕਦੀ ਉਨ੍ਹਾਂ ਨੂੰ ਨਫਰਤ ਨਹੀਂ ਮਿਲੀ। ਮੁਗਲ ਰਾਜ ਵੇਲੇ ਸਰਕਾਰ ਨੇ ਜਾਂ ਪੇਂਡੂ ਮੁਸਲਮਾਨਾ ਨੇ ਉਨ੍ਹਾਂ ਨਾਲ ਵਿਤਕਰਾ ਨਹੀਂ ਕੀਤਾ। ਭਾਰਤ ਵਿਚ ਯਹੂਦੀ ਲਫਜ਼ ਸਤਿਕਾਰਯੋਗ ਰਿਹਾ।

ਇਨ੍ਹਾਂ ਦਸਾਂ ਖਾੜਕੂਆਂ ਨੇ ਇਕੋ ਰੰਗ ਦੀਆਂ ਪੈਂਟਾਂ, ਕਮੀਜ਼ਾਂ ਪਹਿਨੀਆਂ ਹੋਈਆਂ, ਪਿਠ ਪਿਛੇ ਇਕੋ ਜਿਹੇ ਸਫਰੀ ਬੈਗ, ਜਿਵੇਂ ਟੂਰਿਸਟ ਕਾਲਜੀਏਟ ਹੋਣ। ਜਿਸ ਪੋਸ਼ ਇਲਾਕੇ ਵਿਚ ਯਹੂਦੀ ਮੰਦਰ ਅਤੇ ਪੁਜਾਰੀ ਪਰਿਵਾਰ ਰਹਿੰਦਾ ਸੀ ਉਥੇ ਪ੍ਰਸਿਧ ਚਿਤਰਕਾਰ ਐਮ.ਐਫ. ਹੁਸੈਨ ਅਤੇ ਉਦਯੋਗਪਤੀ ਅੰਬਾਨੀਆਂ ਦੀ ਰਿਹਾਇਸ਼ ਹੈ। ਸੜਕਾਂ ਸੁਨਸਾਨ ਸਨ ਕਿਉਂਕਿ ਲੋਕ ਟੀਵੀ ਨੂੰ ਚੰਬੜੇ ਭਾਰਤ- ਇੰਗਲੈਂਡ ਕ੍ਰਿਕਟ ਮੈਚ ਦਾ ਅਨੰਦ ਲੈ ਰਹੇ ਸਨ।

ਅਨੀਤਾ ਉਡਿਆਰ ਨਾ ਦੀ ਇਕ ਔਰਤ ਨੂੰ ਇਹ ਟੋਲੀ ਅਜੀਬ ਲੱਗੀ, ਪੁੱਛ ਲਿਆ ਕਿ ਕੌਣ ਹੋ, ਕੀ ਕਰਨ ਆਏ ਹੋ। ਗੁੱਸੇ ਨਾਲ ਇਕ ਨੇ ਕਿਹਾ- ਤੈਂ ਕੀ ਲੈਣੈ? ਆਪਣੇ ਕੰਮ ਨਾਲ ਮਤਲਬ ਰੱਖ। ਕਾਫਰ ਔਰਤ ਦੀ ਇਹ ਮਜਾਲ ਕਿ ਏਡੇ ਯੋਧਿਆਂ ਨੂੰ ਸਵਾਲ ਕਰੇ? ਦਸਾਂ ਨੇ ਦੋ ਦੋ ਦੀਆਂ ਟੋਲੀਆਂ ਵਿਚ ਵੰਡਿਆ ਜਾਣਾ ਸੀ। ਬਾਬਰ ਤੇ ਨਾਸਿਰ ਨੇ ਯਹੂਦੀਆਂ ਨੂੰ ਮਾਰਨਾ ਸੀ ਤੇ ਬਾਕੀ ਚਾਰ ਟੋਲੀਆਂ ਨੇ ਭੀੜਾਂ ਵਿਚ ਵੜਕੇ ਏਕੇ ਸੰਤਾਲੀ ਅਤੇ ਬੰਬ ਚਲਾ ਦੇਣੇ ਸਨ। ਮਰਨ ਵਾਲੇ ਹਿੰਦੂ, ਈਸਾਈ, ਸਿੱਖ ਜਾ ਮੁਸਲਮਾਨ ਜੋ ਮਰਜ਼ੀ ਹੋਣ, ਕੋਈ ਭੇਦ ਭਾਵ ਨਹੀਂ। ਪਹਿਲਾਂ ਇਹ ਅੱਠ ਜਣੇ ਚਾਰ ਥਾਵਾਂ ਤੇ ਧਮਾਕੇ ਕਰਨਗੇ, ਪੁਲਸ ਉਧਰ ਰੁਝ ਜਾਵੇਗੀ, ਇਧਰ ਯਹੂਦੀਆਂ ਦਾ ਸਫਾਇਆ ਬਾਦ ਵਿਚ ਸੌਖਾ ਹੋ ਜਾਵੇਗਾ।

29 ਸਾਲ ਦਾ ਅਮਰੀਕਣ ਯਹੂਦੀ ਪਾਦਰੀ ਆਪਣੀ 28 ਸਾਲਾ ਪਤਨੀ ਰਿਵੇਕਾ ਨਾਲ ਇਸ ਮੰਦਰ ਵਿਚ ਰਹਿ ਰਿਹਾ ਸੀ ਜਿਥੇ ਆਲੇ ਦੁਆਲੇ ਮੁਸਲਮਾਨਾ ਦੀ ਵਸੋਂ ਦਾ ਸਲੂਕ ਦੋਸਤਾਨਾ ਸੀ। ਰਾਤ ਤੇ ਦਸ ਵਜੇ ਤਕ ਹੈਂਡ ਗਰਨੇਡਾਂ ਅਤੇ ਏ.ਕੇ. ਸੰਤਾਲੀ ਦੀਆਂ ਵਾਛੜਾਂ ਨਾਲ ਚਾਰ ਟੋਲੀਆਂ ਕੁਹਰਾਮ ਮਚਾ ਚੁਕੀਆਂ ਤਾਂ ਦੋ ਜਣੇ ਯਹੂਦੀਆਂ ਦੇ ਨਰੀਮਾਂਹ ਟਿਕਾਣੇ ਵਲ ਵਧੇ। ਧਮਾਕਿਆਂ ਦੀ ਆਵਾਜ਼ ਸੁਣਕੇ ਪਾਦਰੀ ਨੇ ਪੁਲਸ ਨੂੰ ਫੋਨ ਕਰ ਦਿੱਤਾ। ਦੋਵੇਂ ਜਹਾਦੀ ਫੁਰਤੀ ਨਾਲ ਯਹੂਦੀ ਦੇ ਘਰ ਅੰਦਰ ਘੁਸੇ। ਬੰਦੂਕਾਂ ਤਾਣ ਲਈਆਂ, ਬਚ ਗਈ ਔਰਤ ਦਸਦੀ ਹੈ- ਰਿਵੇਕਾ ਡਰੀ ਨਹੀਂ, ਕਿਹਾ- ਮੈਨੂੰ ਮਾਰੋ। ਇਕ ਨਹੀਂ, ਕਈ ਗੋਲੀਆਂ ਲੰਘਾ ਦਿੱਤੀਆਂ। ਦੋ ਹੋਰ ਯਹੂਦੀ ਮਾਰਨ ਪਿਛੋਂ 55 ਸਾਲਾ ਨੋਰਮਾ ਅਤੇ 62 ਸਾਲਾ ਓਰਪਾ, ਦੋ ਔਰਤਾਂ ਬੰਦੀ ਬਣਾ ਲਈਆਂ ਤਾਂ ਕਿ ਸੌਦੇਬਾਜ਼ੀ ਹੋ ਸਕੇ। ਮੋਬਾਈਲਾਂ ਵਿਚ ਸਿਮ ਭਾਰਤੀ ਸਨ, ਪਾਕਿਸਤਾਨ ਵਿਚਲੇ ਆਪਣੇ ਮਾਲਕਾਂ ਨਾਲ ਸੰਪਰਕ ਕਾਇਮ ਕਰ ਲਿਆ, ਇਸ ਗੱਲੋਂ ਅਨਜਾਣ ਕਿ ਭਾਰਤੀ ਖੁਫੀਆ ਪੁਲਸ ਨੇ ਉਨ੍ਹਾਂ ਦੀ ਆਵਾਜ਼ ਫੜਕੇ ਸੁਣਨੀ ਤੇ ਰਿਕਾਰਡ ਕਰਨੀ ਸ਼ੁਰੂ ਕਰ ਦਿੱਤੀ ਹੈ।

ਬਾਬਰ ਨੇ ਆਪਣੇ ਆਕਾ ਨੂੰ ਪੁੱਛਿਆ- ਬਾਲਕੋਨੀਆਂ ਰਾਹੀਂ ਲੋਕ ਇਧਰ ਦੇਖ ਰਹੇ ਹਨ, ਗਲੀਆਂ ਵਿਚ ਭੀੜਾਂ ਯਹੂਦੀ ਘਰ ਵਲ ਆ ਰਹੀਆਂ ਹਨ, ਕੀ ਕਰੀਏ?

-ਕੀ ਕਰੀਏ? ਅੰਧਾਧੁੰਦ ਗੋਲੀਆਂ ਚਲਾਉ, ਜਿੰਨੇ ਮਰਦੇ ਨੇ ਮਰਨ।

ਇਹੀ ਹੋਇਆ। ਵਧੇਰੀ ਗਿਣਤੀ ਮੁਸਲਮਾਨ ਲਾਸ਼ਾਂ ਦੀ ਸੀ। ਸਵੇਰ ਸਾਰ ਜਹਾਦੀਆਂ ਨੂੰ ਦੁਖਦਾਈ ਖਬਰ ਮਿਲੀ। ਧਮਾਕਿਆਂ, ਮੌਤਾਂ ਨਾਲ ਜਹਾਨ ਤਾਂ ਕੰਬ ਗਿਆ ਪਰ ਕਸਾਬ ਨਾਮ ਦਾ ਇਕ ਜਹਾਦੀ ਜਿਉਂਦਾ ਗ੍ਰਿਫਤਾਰ ਕਰ ਲਿਆ ਗਿਆ। ਵਿਘਨ ਪੈ ਗਿਆ, ਦਸ ਦੇ ਦਸ ਸ਼ਹੀਦ ਹੋਕੇ ਸੁਰਗ ਵਿਚ ਜਾਣਾ ਚਾਹੁੰਦੇ ਸਨ। ਕਸਾਬ ਨੇ ਪੁਲਸੀਆਂ ਦੇ ਬੜੇ ਤਰਲੇ ਕੀਤੇ ਕਿ ਗੋਲੀ ਮਾਰੋ, ਸੁਰਗ ਵਿਚ ਮੇਰੇ ਸਾਥੀ ਮੈਨੂੰ ਉਡੀਕ ਰਹੇ ਨੇ। ਪੁਲਸ ਮੰਨੀ ਨਹੀਂ। ਬਹੱਤਰ ਹੂਰਾਂ ਹੌਕਾ ਲੈਕੇ ਬੈਠ ਗਈਆਂ ਹੋਣਗੀਆਂ ਜਿਨ੍ਹਾਂ ਨੇ ਸ਼ਹੀਦ ਨੂੰ ਮਿਲਣਾ ਸੀ।

ਪਾਕਿਸਤਾਨੋਂ ਨੋਰਮਾ ਕੋਲ ਫੋਨ ਆਇਆ- ਮੈਡਮ, ਇਜ਼ਰਾਈਲ ਦੇ ਰਾਜਦੂਤ ਨੂੰ ਕਹਿ ਕਿ ਕਸਾਬ ਨੂੰ ਅਤੇ ਇਨ੍ਹਾਂ ਦੋਵਾਂ ਨੂੰ ਸੁਰੱਖਿਅਤ ਪਾਕਿਸਤਾਨ ਪੁਚਾਉ। ਨੋਰਮਾ ਨੇ ਦੱਸਿਆ- ਮੈਂ ਸੰਪਰਕ ਕਰ ਰਹੀ ਹਾਂ। ਨੋਰਮਾ ਦੀਆਂ ਸਿਸਕੀਆਂ ਸੁਣਦਾ ਪਾਕਿਸਤਾਨੀ ਆਕਾ ਹੱਸ ਰਿਹਾ ਸੀ। ਪਾਕਿਸਤਾਨੀ ਆਵਾਜ਼ ਨੇ ਬਾਬਰ ਨੂੰ ਕਿਹਾ- ਇਹ ਨਹੀਂ ਦੱਸਣਾ ਕਿ ਕੇਵਲ ਦੋ ਔਰਤਾਂ ਬੰਦੀ ਹਨ, ਕਹਿਣਾ ਸਾਰੇ ਬੰਨ੍ਹ ਰੱਖੇ ਹਨ। ਸੌਦੇਬਾਜ਼ੀ ਵਾਸਤੇ ਇਹ ਜਰੂਰੀ ਹੈ। ਸ਼ਾਮ ਦੇ ਦਸ ਵੱਜ ਗਏ, ਯਾਨੀ ਕਿ 24 ਘੰਟੇ ਬੀਤ ਗਏ, ਨਾ ਇਜ਼ਰਾਈਲ ਗੱਲ ਕਰ ਰਿਹੈ ਨਾ ਭਾਰਤ। ਪਾਕਿਸਤਾਨੋ ਫਿਰ ਫੋਨ ਆਇਆ, ਬਾਬਰ ਨੇ ਪੁੱਛਿਆ- ਕੀ ਕਰੀਏ? ਜਵਾਬ- ਦੋਵਾਂ ਔਰਤਾਂ ਨੂੰ ਗੋਲੀ ਮਾਰ ਦਿਉ। -ਕੀ? ਹਾਂ, ਹੁਣੇ, ਪਤਾ ਨਹੀਂ ਕਿਧਰੋਂ ਕਿਹੋ ਜਿਹਾ ਹਮਲਾ ਹੋ ਜਾਵੇ ਤੇ ਇਹ ਦੋ ਜਣੀਆਂ ਬਚ ਜਾਣ।

-ਪਰ ਨਾਸਿਰ ਬਹੁਤ ਥੱਕ ਗਿਆ ਸੀ, ਹੁਣੇ ਸੁੱਤਾ ਹੈ।

-ਚੰਗਾ ਅੱਧਾ ਘੰਟਾ ਸੌਣ ਦੇਹ, ਫੇਰ ਕੰਮ ਨਬੇੜ ਦਈਂ।

ਇਕ ਘੰਟੇ ਬਾਦ ਪਾਕਿਸਤਾਨੋ ਫਿਰ ਫੋਨ ਆਇਆ- ਕੰਮ ਕੀਤਾ ਕਿ ਨਾ?

-ਹੁਣ ਕਰ ਦਿੰਦਾ ਹਾਂ, ਤੁਹਾਨੂੰ ਫਾਇਰਿੰਗ ਦੀ ਆਵਾਜ਼ ਸੁਣਾਉਣੀ ਸੀ ਨਾ।

ਥੋੜੀ ਦੇਰ ਬਾਦ ਗੋਲੀਆਂ ਚੱਲਣ ਦੀ ਆਵਾਜ਼ ਆਈ, ਕਿਹਾ- ਕੰਮ ਤਮਾਮ। ਉਧਰੋਂ ਸਵਾਲ- ਇਕ ਕਿ ਦੋਵੇਂ? ਜਵਾਬ- ਅੱਲਾਹ ਦੇ ਨਾਮ ਦੇ ਯਕ-ਲਖਤ ਦੋਵੇਂ।

ਆਖਰ ਦੋ ਕਤਲਾਂ ਤੋਂ ਨੌਂ ਘੰਟਿਆਂ ਬਾਦ ਹੈਲੀਕਾਪਟਰ ਵਿਚੋਂ ਨਰੀਮਾਂ ਹਾਊਸ ਉਪਰ ਕਮਾਂਡੋ ਉਤਰੇ ਤੇ ਫਾਇਰਿੰਗ ਸ਼ੁਰੂ ਹੋਈ। ਬਾਬਰ ਦੇ ਆਖਰੀ ਬੋਲ- ਉਹ ਆ ਉਤਰੇ ਨੇ। ਮੇਰੀ ਬਾਂਹ ਅਤੇ ਲੱਤ ਤੇ ਗੋਲੀ ਵੱਜੀ। ਦੁਆ ਕਰੋ ਕਿ ਅਸੀਂ ਜਲਦੀ ਸ਼ਹੀਦ ਹੋਈਏ। ਇਸ ਵਾਕ ਤੋਂ ਬਾਦ ਮੋਬਾਈਲ ਡਿਗਣ ਦੀ ਆਵਾਜ਼ ਆਈ। ਕੇਵਲ ਇਕ ਯਹੂਦੀ ਬੱਚਾ, ਮੋਸ਼ੇ ਬਚਿਆ, ਮਾਪਿਆਂ ਦੀ ਮੌਤ

ਦੇ ਦਿਨ ਉਹ ਦੋ ਸਾਲ ਦਾ ਹੋਇਆ ਸੀ। ਪਾਕਿਸਤਾਨ ਨੇ ਇਹ ਵਾਰਦਾਤ ਭਾਰਤ-ਇਜ਼ਰਾਈਲ ਸਬੰਧ ਵਿਗਾੜਨ ਖਾਤਰ ਕੀਤੀ, ਉਲਟ ਹੋਇਆ। ਦੋਵੇਂ ਦੇਸ ਸੰਕਟ ਕਾਰਨ ਇਕ ਦੂਜੇ ਦੇ ਨਜ਼ਦੀਕ ਆ ਗਏ।

ਭਾਰਤੀ ਮੁਸਲਮਾਨ ਕਾਲਮਨਵੀਸ ਐਮ.ਜੇ. ਅਕਬਰ ਨੇ ਕਿਹਾ- ਸਾ ਨੂੰ ਭਾਰਤੀ ਮੁਸਲਮਾਨ ਹੋਣ ਦਾ ਫਖਰ ਹੈ। ਇਹ ਜਹਾਦੀ ਨਾ ਭਾਰਤੀ ਸਨ ਨਾ ਮੁਸਲਮਾਨ। ਇਨ੍ਹਾਂ ਦਰਿੰਦਿਆਂ ਨੂੰ ਭਾਰਤੀ ਕਬਰਿਸਤਾਨ ਵਿਚ ਦਫਨ ਨਹੀਂ ਕਰਾਂਗੇ। ਪਾਕਿਸਤਾਨ ਨਾਲ ਸੰਪਰਕ ਕੀਤਾ, ਉਨ੍ਹਾਂ ਨੇ ਲਾਸ਼ਾਂ ਲੈਣ ਤੋਂ ਇਨਕਾਰ ਕਰ ਦਿੱਤਾ। ਮਹਾਰਾਸ਼ਟਰ ਸਰਕਾਰ ਨੇ ਲਾਵਾਰਸ ਲਾਸ਼ਾਂ ਇਕ ਸਾਲ ਫਰੀਜ਼ਰ ਵਿਚ ਰੱਖਣ ਮਗਰੋਂ ਅਣਦੱਸੀ ਥਾਂ ਉਪਰ *ਸਤਿਕਾਰ ਨਾਲ* ਦਫਨਾ ਦਿੱਤੀਆਂ। ਪਾਕਿਸਤਾਨ ਸਰਕਾਰ ਦੇ ਬੁਲਾਰੇ ਨੇ ਕਿਹਾ- ''ਇਹ ਡਰਾਮਾ ਪਾਕਿਸਤਾਨ ਨੂੰ ਬਦਨਾਮ ਕਰਨ ਲਈ ਅਮਰੀਕਾ, ਇਜ਼ਰਾਈਲ ਅਤੇ ਭਾਰਤ ਨੇ ਕੀਤਾ। ਤਸਵੀਰਾਂ ਵਿਚ ਕਸਾਬ ਦੇ ਹੱਥ ਵਿਚ ਏਕੇ-47 ਹੈ ਤੇ ਗੁੱਟ ਉਤੇ ਕੇਸਰੀ ਰੰਗ ਦੀ ਲੀਰ ਬੰਨ੍ਹੀ ਹੋਈ ਹੈ। ਮੁਸਲਮਾਨ ਕੇਸਰੀ ਲੀਰ ਨਹੀਂ ਬਨ੍ਹਦੇ। ਧਿਆਨ ਨਾਲ ਦੇਖੋ, ਸਾਰਿਆਂ ਦੇ ਨੈਣ ਨਕਸ਼ ਹਿੰਦੂਤਵੀਆਂ ਵਾਲੇ ਹਨ, ਹਿੰਦੀ ਬੋਲ ਰਹੇ ਹਨ।'' ਮਈ 2010 ਵਿਚ ਮੁੰਬਈ ਅਦਾਲਤ ਨੇ ਕਸਾਬ ਨੂੰ ਫਾਂਸੀ ਦੀ ਸਜ਼ਾ ਸੁਣਾਈ ਤੇ ਇਸ ਸਮੇਂ ਤਕ ਦੁਨੀਆਂ ਨੂੰ ਪਤਾ ਲੱਗ ਚੁੱਕਾ ਸੀ ਕਿ ਪਾਕਿਸਤਾਨੀ ਮੁਸਲਮਾਨਾ ਨੇ ਕੈਨੇਡਾ ਅਤੇ ਇੰਗਲੈਂਡ ਵਿਚੋਂ ਵਾਰਦਾਤ ਨੂੰ ਸਰਅੰਜਾਮ ਦਿੱਤਾ। ਅਕਤੂਬਰ ਵਿਚ ਦੋ ਮੁਸਲਮਾਨ ਅਮਰੀਕਾ ਵਿਚੋਂ ਗ੍ਰਿਫਤਾਰ ਕੀਤੇ ਜਿਹੜੇ ਇਸ ਸਾਜ਼ਸ਼ ਵਿਚ ਸ਼ਾਮਲ ਸਨ। ਸੱਯਦ ਗਿਲਾਨੀ ਨੇ ਵਾਅਦਾ ਮੁਆਫ ਗਵਾਹ ਭੁਗਤਦਿਆਂ ਤਹੱਵੁਰ ਹੁਸੈਨ ਰਾਣਾ ਦਾ ਸਾਰਾ ਭਾਂਡਾ ਭੰਨ ਦਿੱਤਾ। ਮੁੰਬਈ ਤੋਂ ਪਹਿਲਾਂ ਦੁਨੀਆਂ ਵਿਚ ਵਖ ਵਖ ਥਾਵਾਂ ਤੇ 9 ਬੰਬ ਧਮਾਕੇ ਯਹੂਦੀ ਮੰਦਰਾਂ ਵਿਚ ਹੋ ਚੁਕੇ ਸਨ। ਕਾਰਾ ਕਰਨ ਵਾਲੇ ਮੁਸਲਮਾਨਾ ਦਾ ਕਿਸੇ ਯਹੂਦੀ ਹੱਥੋਂ ਕੋਈ ਨੁਕਸਾਨ ਤਾਂ ਕੀ ਹੋਣਾ ਸੀ ਕਿਸੇ ਯਹੂਦੀ ਨਾਲ ਕਦੀ ਗੱਲ ਵੀ ਨਹੀਂ ਹੋਈ ਸੀ। ਮਦਰੱਸਿਆਂ ਵਿਚ ਮਿਲੀ ਟ੍ਰੇਨਿੰਗ ਰੰਗ ਖਿੜਾ ਰਹੀ ਸੀ।

ਜੁਮੇ ਦੀ ਨਮਾਜ਼ ਪੜ੍ਹਨ ਪਿਛੋਂ ਹਰੇਕ ਮਸਜਿਦ ਵਿਚ ਅਰਦਾਸ ਕੀਤੀ ਜਾਂਦੀ ਹੈ- ਯਾ ਖੁਦਾ, ਕਾਫਰਾਂ ਨੂੰ ਹਰਾ। ਇਥੇ ਕਾਫਰ ਲਫਜ਼ ਦਾ ਮਾਇਨਾ ਯਹੂਦੀ ਅਤੇ ਗ਼ੈਰ ਮੁਸਲਮਾਨ ਹਨ। ਇਹ ਵਾਕ ਮੌਲਵੀਆਂ ਨੇ ਵੈਬਸਾਈਟ ਤੇ ਵੀ ਪਾ ਰਖਿਆ ਹੈ ਤਾਂ ਕਿ ਜਿਹੜੇ ਮਸਜਿਦ ਨਹੀਂ ਜਾਂਦੇ ਉਨ੍ਹਾਂ ਨੂੰ ਵੀ ਅਹਿਸਾਸ ਰਹੇ ਕਿ ਕਾਫਰਾਂ ਨੂੰ ਹਰਾਉਣਾ ਹੈ।

ਟੋਰਾਂਟੋ ਦੀ ਮਸਜਿਦ ਵਿਚ ਅਕਤੂਬਰ 2009 ਦੇ ਜੁਮੇ ਦਿਨ ਈਮਾਮ ਸੱਯਦ ਰਗੀਆ ਨੇ ਨਮਾਜ਼ ਪਿਛੋਂ ਕਿਹਾ- ਯਾ ਅੱਲਾਹ ਕਾਫਰਾਂ ਅਤੇ ਪੱਛਮੀ ਨਾਸਤਿਕਾਂ ਨੂੰ ਸ਼ਿਕਸਤ ਦੇਹ, ਇਸਲਾਮ ਦਾ ਨੁਕਸਾਨ ਕਰਨ ਦੇ ਇਰਾਦੇ ਨਾਲ ਉਹ ਸਿਰ ਉਚਾ ਨਾ ਚੁਕ ਸਕਣ। ਨੈਸ਼ਨਲ ਪੋਸਟ ਦੇ ਅਖਬਾਰ ਨਵੀਸ ਨੇ ਈਮਾਮ ਨੂੰ ਪੁੱਛਿਆ- ਮਸਜਿਦ ਦੇ ਪਲੈਟ ਫਾਰਮ ਤੋਂ ਨਫਰਤ ਦੇ ਬੋਲ ਬੋਲਣ ਦਾ ਕੀ ਮਤਲਬ? ਸਾਊਦੀ ਅਰਬ ਵਿਚ ਪੜ੍ਹੇ ਈਮਾਮ ਨੇ ਕਿਹਾ- ਗ਼ੈਰਮੁਸਲਮਾਨਾ ਦੀ ਬੇਇਜ਼ਤੀ ਕਰਨੀ ਮੇਰੀ ਮਨਸ਼ਾ ਨਹੀਂ। ਜਦੋਂ ਮੈਂ ਕਿਹਾ ਸੀ ਗ਼ੈਰਮੁਸਲਮਾਨਾ ਨੂੰ ਤਬਾਹ ਕਰ ਅੱਲਾਹ, ਉਦੋਂ ਮੇਰਾ ਮਤਲਬ ਏਨਾ ਸੀ ਕਿ ਕੋਈ ਮੁਸਲਮਾਨ ਦੇ ਹੱਕਾਂ ਉਪਰ ਛਾਪਾ ਮਾਰਨ ਦਾ ਯਤਨ ਨਾ ਕਰੇ। ਸਾਰੀ ਦੁਨੀਆਂ ਦੇ ਮੁਸਲਮਾਨ ਵਿਦਵਾਨ ਈਮਾਮ ਦੇ ਹੱਕ ਵਿਚ ਆ ਡਟੇ।

ਸ਼ੇਖ ਮੁਹੰਮਦ ਸ਼ਿੰਕਤੀ ਇਸਲਾਮੀ ਦੁਨੀਆਂ ਵਿਚ ਸਤਿਕਾਰਯੋਗ ਵਿਦਵਾਨ ਹੈ ਜਿਸਨੂੰ ਫਤਵੇ (ਫੈਸਲੇ) ਜਾਰੀ ਕਰਨ ਦਾ ਅਧਿਕਾਰ ਹੈ। ਸਾਲ 2005 ਵਿਚ ਉਸਨੂੰ ਪੁੱਛਿਆ ਗਿਆ- ਕਾਫਰ ਕੌਣ ਹਨ? ਉਸਨੇ ਉਤਰ ਦਿੱਤਾ- ਯਹੂਦੀ ਅਤੇ ਈਸਾਈ ਕਾਫਰ ਹਨ ਕਿਉਂਕਿ ਉਨ੍ਹਾਂ ਨੇ ਹਜ਼ਰਤ ਮੁਹੰਮਦ ਸਾਹਿਬ ਉਤੇ ਈਮਾਨ ਨਹੀਂ ਲਿਆਂਦਾ। ਅੱਜ ਕੱਲ੍ਹ ਕਾਫਰ ਲਫਜ਼ ਸੁਣਕੇ ਲੋਕ ਬੁਰਾ ਮਨਾਉਂਦੇ ਹਨ ਇਸ ਕਰਕੇ ਮੈਂ ਕਾਫਰ ਦੀ ਥਾਂ ''ਗ਼ੈਰਮੁਸਲਿਮ'' ਲਫ਼ਜ਼ ਵਰਤਦਾ ਹਾਂ, ਮਤਲਬ ਇਸਦਾ ਵੀ ਕਾਫਰ ਹੈ।

9 ਮਾਰਚ 2009 ਨੂੰ ਇਕ ਮਸਫੁਟ ਮੁਸਲਮਾਨ ਨੇ ਮਿਸਰ ਦੇ ਅਲ-ਰਹਿਮਾਨ ਟੀਵੀ ਤੋਂ ਆਪਣੇ ਮੁਰਸ਼ਦ ਸਾਹਮਣੇ ਅਰਦਾਸ ਕੀਤੀ :

ਯਾ ਅੱਲਾਹ ਯਹੂਦੀਆਂ ਨੂੰ ਮੁਕੰਮਲ ਤੌਰ ਤੇ ਤੋੜ ਦੇਹ। ਉਨ੍ਹਾਂ ਨੂੰ ਅਜਿਹਾ ਰੋਗ ਲਾ ਜਿਹੜਾ ਲਾਇਲਾਜ ਹੋਵੇ। ਅਸਮਾਨ ਵਿਚੋਂ ਉਨ੍ਹਾਂ ਉਪਰ ਬਿਜਲੀਆਂ ਸੁੱਟ। ਉਨ੍ਹਾਂ ਨੂੰ ਹਰ ਕਿਸਮ ਦੇ ਤਸੀਹੇ ਦੇਹ। ਅਬਾਬੀਲਾਂ ਦੇ ਝੁੰਡ ਉਡਦੇ ਆਉਣ ਤੇ ਯਹੂਦੀਆਂ ਉਪਰ ਪੱਥਰ ਬਰਸਾਉਣ, ਉਨ੍ਹਾਂ ਨੂੰ ਘਾਹ ਫੂਸ ਬਣਾ ਦੇ ਤਾਂ ਕਿ ਪਸ਼ੂ ਚਰ ਜਾਣ। ਯਾ ਅੱਲਾਹ ਉਨ੍ਹਾਂ ਦੀਆਂ ਬੀਵੀਆਂ ਵਿਧਵਾ ਅਤੇ ਬੱਚੇ ਯਤੀਮ ਹੋ ਜਾਣ। ਯਾ ਅੱਲਾਹ ਮੁਜਾਹਿਦੀਨ ਉਪਰ ਰਹਿਮ ਕਰ ਤਾਂ ਕਿ ਉਹ ਫਤਿਹਯਾਬ ਹੋਣ। ਆਮੀਨ।

ਗ਼ੈਰਮੁਸਲਮਾਨ ਇਹ ਅਰਦਾਸ ਸੁਣਕੇ ਸਦਮਾਗ੍ਰਸਤ ਹੋ ਜਾਏਗਾ ਪਰ ਮੁਸਲਮਾਨਾ ਲਈ ਇਹੋ ਜਿਹੀਆਂ ਅਰਦਾਸਾਂ ਵਿਚ ਕੋਈ ਨੁਕਸ ਨਹੀਂ, ਇਹ ਆਮ ਗੱਲ ਹੈ। ਇਸ ਸਥਾਈ ਨਫਰਤ ਦੀ ਜੜ ਲਭਣੀ ਪਵੇਗੀ।

× × ×

17 ਸਾਲ ਵਿਦੇਸ਼ਾਂ ਵਿਚ ਰਹਿਣ ਬਾਦ ਤਾਰਿਕ ਫਤਹ ਪਾਕਿਸਤਾਨ ਪਰਤਿਆ ਤਾਂ ਕਰਾਚੀ ਦੀ ਇਕ ਗਲੀ ਵਿਚ ਬੈਨਰ ਟੰਗਿਆ ਹੋਇਆ ਦੇਖਿਆ, ਲਿਖਿਆ ਸੀ- ਬਰਡ ਫਲੂ ਯਹੂਦੀਆਂ ਦੀ ਸਾਜ਼ਿਸ਼ ਹੈ। ਉਸਨੂੰ ਪਤਾ ਨਾ ਲੱਗਾ ਕੀ ਮਤਲਬ ਹੈ। ਅਗੇ ਗਿਆ ਇਕ ਦੁਕਾਨ ਦੇ ਫੱਟੇ ਹੇਠ ਇਹੋ ਬੈਨਰ ਲਟਕ ਰਿਹਾ ਸੀ। ਉਹ ਦੁਕਾਨ ਅੰਦਰ ਗਿਆ ਤੇ ਪੁੱਛਿਆ- ਇਹ ਸਭ ਕੀ ਹੈ। ਦੁਕਾਨਦਾਰ ਨੇ ਉਸਦੇ ਹੱਥ ਵਿਚ ਇਕ ਕਿਤਾਬ ਫੜਾ ਕੇ ਕਿਹਾ- ਜਾ ਕੇ ਇਸ ਨੂੰ ਪੜ੍ਹ ਲੈਣਾ। ਨਾਲੇ ਦੱਸਿਆ ਕਿ ਇੰਡੋਨੇਸ਼ੀਆ ਇਸਲਾਮੀ ਦੇਸ ਹੈ, ਉਥੋਂ ਦੀ ਪੋਲਟਰੀ ਇੰਡਸਟਰੀ ਯਹੂਦੀਆਂ ਨੇ ਤਬਾਹ ਕਰ ਦਿੱਤੀ ਹੈ। ਦੁਕਾਨਦਾਰ ਨੇ ਇਹ ਵੀ ਕਿਹਾ- ਕੇਵਲ ਬਰਡ ਫਲੂ ਨਹੀਂ, ਅਮਰੀਕਾ ਨਾਲ ਰਲਕੇ ਯਹੂਦੀਆਂ ਨੇ ਮੁਸਲਮਾਨਾ ਦੀ ਤਬਾਹੀ ਸੁਨਾਮੀ ਨਾਲ ਵੀ ਮਚਾਈ ਹੈ। ਤਾਰਿਕ ਨੇ ਆਪਣੇ ਸਾਥੀ ਨੂੰ ਕਿਹਾ- ਮੈਂ ਦੇਖ ਰਿਹਾਂ ਕਰਾਚੀ ਬਹੁਤ ਅਮੀਰ ਹੋ ਗਿਐ ਪਹਿਲਾਂ ਨਾਲੋਂ, ਪਰ ਅਕਲ ਦਾ ਦਿਵਾਲਾ ਨਿਕਲ ਗਿਐ।

ਅਮੀਰ ਹਵੇਲੀਆਂ ਵਿਚ ਕਰਾਚੀ ਦੇ ਬਾਸ਼ਿੰਦੇ ਵਿਸਕੀ ਦੇ ਜਾਮ ਛਲਕਾਉਂਦੇ ਹੋਏ ਅਮਰੀਕਾ ਅਤੇ ਇਜ਼ਰਾਈਲ ਨੂੰ ਕੋਸਦੇ ਨਹੀਂ ਥਕਦੇ। ਇਹੋ ਜਿਹੀਆਂ ਗੱਲਾਂ ਕਰਦੇ ਹਨ- ''ਤੁਹਾਨੂੰ ਪਤੈ 9/11 ਨੂੰ ਜਦੋਂ ਅਮਰੀਕਣ ਟਰੇਡ ਟਾਵਰਾਂ ਨਾਲ ਜਹਾਜ਼ ਟਕਰਾਏ ਉਸ ਦਿਨ ਪੰਜ ਹਜ਼ਾਰ ਯਹੂਦੀ ਕੰਮ ਉਪਰ ਹੀ ਨਹੀਂ ਗਏ।ਸੁਰਖੀ ਪਾਊਡਰ ਨਾਲ ਲਿੱਪੀਆਂ ਉਨ੍ਹਾਂ ਦੀਆਂ ਬੀਵੀਆਂ ਟਾਵਰਾਂ ਦੇ ਮਲਬੇ ਕੋਲੋਂ ਦੀ ਲੰਘਦੀਆਂ ਠਹਾਕਾ ਮਾਰ ਕੇ ਹਸਦੀਆਂ ਹਨ। ਇਹ ਕਾਰਾ ਹੈ ਈ ਯਹੂਦੀਆਂ ਦਾ।'' ਅਮਰੀਕਾ ਨੂੰ ਬੁਰਾ ਭਲਾ ਵੀ ਕਹਿੰਦੇ ਹਨ, ਅਮਰੀਕਣ ਵੀਜ਼ਾ ਮਿਲ ਜਾਵੇ, ਫਿਰ ਗਰੀਨ ਕਾਰਡ ਮਿਲੇ ਇਸ ਦੇ ਇਛੁਕ ਵੀ ਹਨ।

ਘਰ ਆਕੇ ਤਾਰਿਕ ਨੇ ਪੈਂਫਲਿਟ ਪੜ੍ਹਨਾ ਸ਼ੁਰੂ ਕੀਤਾ ਜਿਸਦਾ ਟਾਈਟਲ ਸੀ *The Protocols for the Elders of Zion.* ਜਦੋਂ ਜ਼ਾਰ ਦੀ ਸਰਕਾਰ ਨੇ ਦੇਖਿਆ ਕਿ ਕਮਿਊਨਿਸਟ ਜੋਰ ਫੜਦੇ ਜਾ ਰਹੇ ਹਨ ਉਦੋਂ 1900 ਦੇ ਆਰੰਭ ਵਿਚ ਇਹ ਪੈਫਲਿਟ ਰੂਸ ਵਿਚ ਵਡੀ ਗਿਣਤੀ ਵਿਚ ਛਪਵਾ ਕੇ ਵੰਡਿਆ ਗਿਆ, 1905 ਦੀ ਰੂਸੀ ਬਗਾਵਤ ਭਾਵੇਂ ਫੇਲ ਹੋ ਗਈ ਪਰ ਏਡੀ ਵੱਡੀ ਲੋਕਾਈ ਸਰਕਾਰ ਦੇ ਖਿਲਾਫ ਹੈ, ਇਸ ਤੋਂ ਸਰਕਾਰ ਖੌਫਜ਼ਦਾ ਹੋ ਗਈ ਸੀ। ਮੁੜ ਛਾਪਿਆ, ਵੰਡਿਆ ਗਿਆ। ਪੈਂਫਲਿਟ ਵਿਚ ਮਨਘੜਤ ਤੱਥਾਂ ਦੇ ਆਧਾਰ ਤੇ ਇਸ ਸਾਜ਼ਿਸ਼ ਦੇ ਦੋਸ਼ੀ ਯਹੂਦੀਆਂ ਨੂੰ ਠਹਿਰਾਇਆ ਗਿਆ। ਸਾਲ 1904 ਵਿਚ ਜਾਪਾਨ ਨੇ ਰੂਸ ਨੂੰ ਹਰਾ ਦਿੱਤਾ ਸੀ, ਇਸ ਵਾਸਤੇ ਵੀ ਯਹੂਦੀ ਕਸੂਰਵਾਰ ਮੰਨੇ ਗਏ। ਜ਼ਾਰ ਸਰਕਾਰ ਯਹੂਦੀਆਂ ਨੂੰ ਕਮਿਊਨਿਸਟ ਕਹਿੰਦੀ ਸੀ, 1917 ਵਿਚ ਰੂਸ ਵਿਚ ਇਨਕਲਾਬ ਆ ਗਿਆ ਤਾਂ ਕਮਿਊਨਿਸਟਾਂ ਨੇ ਕਿਹਾ ਕਿ ਯਹੂਦੀ ਸਰਮਾਏਦਾਰ ਹਨ, ਪੂੰਜੀਵਾਦ ਦੇ ਹਮਾਇਤੀ ਹਨ, ਜ਼ਾਰ ਹੱਥੋਂ ਪਿਟ ਚੁਕੇ ਸਨ, ਕਾਮਰੇਡਾਂ ਹੱਥੋਂ ਮਰਨ ਦੀ ਸ਼ੁਰੂਆਤ ਹੋ ਗਈ। ਇਹ

ਤਾਂ ਭਲਾ ਹੋਵੇ ਲੰਡਨ ਆਧਾਰਿਤ ਅਖਬਾਰ *ਟਾਈਮਜ਼* ਦਾ ਜਿਸਨੇ ਤੱਥ ਖੋਜ ਦੇ ਆਧਾਰ ਤੇ ਸਾਬਤ ਕੀਤਾ ਕਿ *ਪ੍ਰੋਟੋਕੋਲ* ਪੈਂਫਲਿਟ ਮਨਘੜਤ ਹੈ, ਇਸ ਵਿਚਲਾ ਇਕ ਵੀ ਤੱਥ ਸਹੀ ਸਾਬਤ ਨਹੀਂ ਹੋਇਆ। ਪਰ ਇਸ ਨਾਲ ਕਿਹੜਾ ਗੱਲ ਮੁੱਕ ਗਈ? ਅੱਜ ਇਹ ਪੈਂਫਲਿਟ ਮੁਸਲਮਾਨਾ ਦੇ ਹੱਥ ਆ ਗਿਆ ਹੈ।

ਅਰਬ ਦੇਸਾਂ ਵਿਚ ਛਪਦਾ ਕੋਈ ਅਖਬਾਰ ਚੁਕੋ, ਇਜ਼ਰਾਈਲ ਦੇ ਝੰਡੇ ਉਪਰ ਹਿਟਲਰ ਦਾ ਨਿਸ਼ਾਨ ਸਵਾਸਤਿਕ ਛਾਪਿਆ ਮਿਲੇਗਾ, ਕਾਰਟੂਨਾ ਵਿਚ ਯਹੂਦੀਆਂ ਦੇ ਮੂੰਹਾਂ ਵਿਚ ਲੰਮੀਆਂ ਨੇਸਾਂ ਹਨ, ਸੱਪ ਦਾ ਡੰਗ ਹੈ, ਸਰਕਾਰੀ ਸਕੂਲ ਦੀਆਂ ਪਾਠ ਪੋਥੀਆਂ ਵਿਚ ਉਨ੍ਹਾਂ ਬਾਰੇ ਲਿਖਿਆ ਹੈ- ਉਹ ਦਗੇਬਾਜ਼ ਹਨ, ਕਾਮਵਾਸਨਾ ਵਿਚ ਗਰਕੇ ਹੋਏ ਹਨ, ਉਨ੍ਹਾਂ ਦੀਆਂ ਔਰਤਾਂ ਵੇਸਵਾਗਮਨੀ ਦੀਆਂ ਸ਼ੌਕੀਨ ਹਨ। ਨੌਵੀਂ ਦਸਵੀਂ ਦੀ ਪਾਠ ਪੋਥੀ ਵਿਚ ਪਾਕਿਸਤਾਨੀ ਸਰਕਾਰ ਨੇ ਛਾਪ ਰੱਖਿਆ ਸੀ- ਜੋ ਅੱਲਾਹ ਨੂੰ ਨਹੀਂ ਮੰਨਦੇ ਉਨ੍ਹਾਂ ਵਿਰੁੱਧ ਜਹਾਦ ਕਰੋ। ਯਹੂਦੀਆਂ ਅਤੇ ਈਸਾਈਆਂ ਉਪਰ ਅੱਲਾਹ ਕਹਿਰ ਢਾਹੇਗਾ। ਜਦੋਂ ਵਿਸ਼ਵ ਬੈਂਕ ਨੇ ਧਮਕੀ ਦਿੱਤੀ ਕਿ ਇਹ ਪੈਰੇ ਨਾ ਹਟਾਏ ਤਾਂ ਪੈਸੇ ਦੇਣੇ ਬੰਦ ਕਰ ਦਿਆਂਗੇ, ਨੌਵੀਂ ਦਸਵੀਂ ਦੀ ਕਿਤਾਬ ਵਿਚੋਂ ਹਟਾਕੇ ਇਹੋ ਪੈਰੇ ਗਿਆਹਰਵੀਂ ਬਾਹਰਵੀਂ ਕਲਾਸ ਦੀਆਂ ਪੋਥੀਆਂ ਵਿਚ ਛਾਪ ਦਿੱਤੇ।

ਯਹੂਦੀਆਂ ਨਾਲ ਜ਼ਾਲਮਾਨਾ ਵਿਹਾਰ ਦੀ ਸ਼ੁਰੂਆਤ ਮੁਸਲਮਾਨਾ ਨੇ ਨਹੀਂ ਬਹੁਤ ਸਮਾਂ ਪਹਿਲਾਂ ਈਸਾਈਆਂ ਨੇ ਕੀਤੀ ਸੀ। ਪੋਪ ਜਾਨ ਪਾਲ ਦੂਜਾ 2001 ਵਿਚ ਜਦੋਂ ਦਮਸਕਸ ਗਿਆ ਤਾਂ ਇਸ ਪੁਰਾਣੇ ਪਿਛੋਕੜ ਦਾ ਲਾਭ ਉਠਾਂਦਿਆਂ ਸਵਾਗਤੀ ਭਾਸ਼ਣ ਵਿਚ ਰਾਸ਼ਟਰਪਤੀ ਬਸ਼ਰ ਅਲ ਅਸਦ ਨੇ ਕਿਹਾ- ਯਸੂ ਮਸੀਹ ਨੂੰ ਸ਼ਹੀਦ ਕਰਨ ਦਾ ਬਦਨਾਮ ਕਾਰਾ ਯਹੂਦੀਆਂ ਨੇ ਕੀਤਾ ਸੀ। ਦੇਖਿਆ ਕਿ ਇਹ ਲਫਜ਼ ਸੁਣਕੇ ਪੋਪ ਉਤੇ ਅਸਰ ਨਹੀਂ ਹੋਇਆ ਤਾਂ ਉਸਦੇ ਧਾਰਮਿਕ ਮਾਮਲਿਆਂ ਬਾਰੇ ਵਜ਼ੀਰ ਨੇ ਭਾਸ਼ਣ ਦੌਰਾਨ ਦੁਹਰਾਇਆ- ਸਾਨੂੰ ਸਭ ਨੂੰ ਇਸ ਗੱਲੋਂ ਚੌਕਸ ਰਹਿਣਾ ਪਵੇਗਾ ਕਿ ਈਸਾਈ ਧਰਮ ਅਤੇ ਇਸਲਾਮ ਵਿਰੁੱਧ ਸਾਜ਼ਸ਼ਾਂ ਰਚਣ ਵਾਲੇ ਕੇਵਲ ਯਹੂਦੀ ਹਨ। ਇਨ੍ਹਾਂ ਵਾਕਾਂ ਦਾ ਪੋਪ ਉਪਰ ਅਸਰ ਹੋਇਆ ਜਾ ਨਾਂ ਪਰ ਇਹ ਸੱਚ ਹੈ ਕਿ ਯਹੂਦੀਆਂ ਵਿਰੁਧ ਨਫਰਤ ਦੇ ਬੀਜ ਪਹਿਲੋਂ ਈਸਾਈਆਂ ਨੇ ਬੀਜੇ।

ਬਰਨਰਡ ਲੇਵਿਸ, ਇਸਲਾਮੀ ਇਤਿਹਾਸ ਦਾ ਮੰਨਿਆ ਹੋਇਆ ਖੋਜੀ ਹੈ। ਉਸਦਾ ਆਖਣਾ ਹੈ ਕਿ ਈਸਾਈਆਂ ਨੇ ਯਹੂਦੀਆਂ ਨੂੰ ਨਫਰਤ ਕੀਤੀ। ਮੁਸਲਮਾਨਾ ਵਿਚ ਪਹਿਲੋਂ ਅਜਿਹੀ ਭਾਵਨਾ ਨਹੀਂ ਸੀ। ਮੁਸਲਮਾਨਾ ਨੇ ਜਦੋਂ ਯੋਰਪ ਜਿਤਣਾ ਸ਼ੁਰੂ ਕੀਤਾ ਤਾਂ ਨਾਲ ਨਾਲ ਈਸਾਈਆਂ ਨੂੰ ਜਬਰਨ ਇਸਲਾਮ ਵਿਚ ਲਿਆਂਦਾ। ਇਸਲਾਮ ਵਿਚ ਆਏ ਇਹ ਈਸਾਈ ਯਹੂਦੀਆਂ ਵਿਰੁੱਧ ਨਫਰਤ ਵੀ ਲੈ ਕੇ ਆਏ।

1984 ਵਿਚ ਸਾਊਦੀ ਅਰਬ ਦਾ ਵਫਦ ਮਨੁਖੀ ਅਧਿਕਾਰ ਕਮਿਸ਼ਨ ਯੂ.ਐਨ. ਦੀ ਮੀਟਿੰਗ ਵਿਚ ਗਿਆ। ਧਾਰਮਿਕ ਸਹਿਨਸ਼ੀਲਤਾ ਬਾਰੇ ਬੋਲਦਿਆਂ ਇਸ ਦੇ ਨੁਮਾਇੰਦੇ ਨੇ ਕਿਹਾ- ''ਸੱਚ ਹੈ, ਸਦੀਆਂ ਤੋਂ ਯਹੂਦੀਆਂ ਉਪਰ ਜ਼ੁਲਮ ਅਤੇ ਵਿਤਕਰਾ ਹੁੰਦਾ ਆਇਆ ਹੈ। ਇਸ ਦਾ ਕਾਰਨ ਕੀ ਹੈ, ਉਹ ਖੁਦ ਦੱਸਣ। ਉਨ੍ਹਾਂ ਦੇ ਧਰਮ ਗ੍ਰੰਥ ਤਾਲਮੂਦ ਵਿਚ ਲਿਖਿਆ ਹੈ ਕਿ ਜਿਹੜਾ ਯਹੂਦੀ ਹਰ ਸਾਲ ਗ਼ੈਰ ਯਹੂਦੀ ਦਾ ਖੂਨ ਨਹੀਂ ਪੀਂਦਾ ਉਹ ਦੋਜਖ ਵਿਚ ਜਾਏਗਾ।'' 19 ਵੀਂ ਸਦੀ ਦੇ ਅੱਧ ਵਿਚ ਓਟੋਮਾਨ ਸਲਤਨਤ ਦਾ ਪਤਨ ਸ਼ੁਰੂ ਹੋਇਆ ਅਤੇ ਯੋਰਪ ਵਿਚ ਈਸਾਈਆਂ ਨੇ ਤਾਕਤ ਫੜ ਲਈ। ਇਹ ਹੈ ਉਹ ਮੰਦਭਾਗਾ ਵਕਤ ਜਦ ਅਰਬ ਅਤੇ ਯੋਰਪ ਦੇ ਈਸਾਈ ਇਕੱਠੇ ਹੋਕੇ ਯਹੂਦੀਆਂ ਉਪਰ ਕਹਿਰ ਢਾਉਣ ਲੱਗੇ। ਇਸ ਟੱਕਰ ਦਾ ਮੂਲ ਕਾਰਨ ਬੇਸ਼ਕ ਵਪਾਰਕ ਸੀ, ਯਹੂਦੀਆਂ ਦੀ ਵਪਾਰ ਵਿਚ ਚੜ੍ਹਤ ਸੀ ਪਰ ਧਾਰਮਿਕ ਰੰਗਤ ਦੇ ਕੇ ਸ਼ਾਸਕਾਂ ਅਤੇ ਪੁਜਾਰੀਆਂ ਨੇ ਉਨ੍ਹਾਂ ਦਾ ਸ਼ਿਕਾਰ ਕਰਨਾ ਸ਼ੁਰੂ ਕਰ ਦਿੱਤਾ। ਵੀਹਵੀਂ ਸਦੀ ਦੇ ਸ਼ੁਰੂ ਵਿਚ ਓਟੋਮਾਨ ਹਕੂਮਤ ਨੇ ਸਭ ਨਾਗਰਿਕਾਂ ਨੂੰ ਬਰਾਬਰੀ ਦੇ ਹੱਕ ਦੇ ਦਿੱਤੇ ਜਿਸ ਨਾਲ ਮੌਲਵੀਆਂ ਨੇ ਦੁਖੀ ਹੋਕੇ ਇਹ ਬਿਆਨ ਜਾਰੀ ਕੀਤਾ-

ਪੁਰਖਿਆਂ ਨੇ ਆਪਣਾ ਖੂਨ ਸਿੰਜ ਕੇ ਜਿਹੜੇ ਹੱਕ ਹਾਸਲ ਕੀਤੇ ਸਨ, ਖੁਸ ਗਏ। ਇਸਲਾਮ ਨੇ ਰਾਜ ਕਰਨ ਦਾ ਪਵਿਤਰ ਹੱਕ ਗੁਆ ਲਿਆ ਹੈ, ਮੋਮਿਨਾ ਵਾਸਤੇ ਉਦਾਸ ਸਮਾਂ ਹੈ ਤੇ ਗ਼ੈਰ ਮੁਸਲਿਮ, ਜਿਨ੍ਹਾਂ ਨੂੰ ਇਸਲਾਮ ਦੇ ਬਰਾਬਰ ਹੱਕ ਮਿਲ ਗਏ ਹਨ ਜਸ਼ਨ ਮਨਾ ਰਹੇ ਹਨ।

1908 ਵਿਚ ਅੱਤਾ ਤੁਰਕ ਨੇ ਸੁਲਤਾਨ ਅਬਦੁਲ ਹਮੀਦ ਦੀ ਹਕੂਮਤ ਸੁੱਟ ਲਈ ਅਤੇ ਇਸਲਾਮ ਦਾ ਆਧੁਨਿਕੀਕਰਣ ਸ਼ੁਰੂ ਕਰ ਦਿੱਤਾ। ਮੌਲਵੀਆਂ ਨੇ ਇਨ੍ਹਾਂ ਸੰਗ੍ਰਾਮੀਆਂ ਨੂੰ ਯਹੂਦੀਆਂ ਦੇ ਹੱਥ ਠੋਕੇ ਕਿਹਾ, ਹੋਰ ਵੀ ਅੱਗੇ, ਅੱਤਾ ਤੁਰਕ ਬਾਰੇ ਕਿਹਾ ਗਿਆ ਇਹ ਮੁਸਲਮਾਨ ਦੇ ਲਿਬਾਸ ਵਿਚ ਯਹੂਦੀ ਹੈ। ਸਾਲ 1924 ਵਿਚ ਓਟੋਮਾਨ ਰਾਜ ਦਾ ਪੂਰੀ ਦੁਨੀਆਂ ਵਿਚ ਭੋਗ ਪੈ ਗਿਆ। ਫਾਇਦਾ ਇਹ ਹੋਇਆ ਕਿ ਅਰਬ ਦੇਸ ਯੋਰਪ ਦੀ ਤਰਜ ਉਪਰ ਵਿਕਾਸ ਕਰਨ ਲੱਗੇ, ਨੁਕਸਾਨ ਇਹ ਹੋਇਆ ਕਿ ਯਹੂਦੀਆਂ ਵਿਰੁੱਧ ਖੂਨ ਗਰਮਾਉਣ ਲੱਗਾ।

ਅਰਬੀ ਜ਼ਬਾਨ ਵਿਚ ਪਹਿਲੀ ਵਾਰ 1869 ਵਿਚ ਮੋਲਦਾਵੀਅਨ ਰਬਾਈ ਦੇ ਇਕਬਾਲੀਆ ਬਿਆਨ ਛਪੇ, ਇਹ ਬੰਦਾ ਯਹੂਦੀਆਂ ਵਿਚੋਂ ਕ੍ਰਿਸਚਿਅਨ ਬਣਿਆ ਸੀ। ਬਾਦ ਵਿਚ 1890 ਈ. ਵਿਚ ਈਸਾਈ ਲੇਖਕ ਹਬੀਬ ਫਾਰਿਸ ਸੀ ਕਿਤਾਬ- *ਤਾਲਮੂਦੀ ਨਰਬਲੀ* ਛਪੀ। ਇਨ੍ਹਾਂ ਦੋ ਕਿਤਾਬਾਂ ਵਿਚ ਸਿਧ ਕੀਤਾ ਕਿ ਯਹੂਦੀਆਂ ਵਿਚ ਨਰਬਲੀ ਦੇਣੀ ਧਰਮੀ ਰਸਮ ਹੈ। ਆਦਮੀ ਨੂੰ ਮਾਰਕੇ ਉਸਦਾ ਖੂਨ ਪੀਂਦੇ ਹਨ ਤੇ ਖੂਨ ਨਾਲ ਹੋਰ ਕਈ ਰਸਮਾਂ ਵੀ ਨਿਭਾਉਂਦੇ ਹਨ। ਇਨ੍ਹਾਂ ਦੋ ਲਿਖਤਾਂ ਸਦਕਾ 14 ਸਦੀਆਂ ਭਰਾਵਾਂ ਵਾਂਗ ਇਕੱਠੇ ਰਹਿੰਦੇ ਯਹੂਦੀਆਂ ਅਤੇ ਮੁਸਲਮਾਨਾ ਵਿਚਕਾਰ ਦੁਸ਼ਮਣੀ ਦੀ ਕੰਧ ਉਸਰ ਗਈ। ਖਲੀਫਾ ਇਨ੍ਹਾਂ ਲਿਖਤਾਂ ਦੇ ਸਖਤ ਖਿਲਾਫ ਸੀ, ਉਸਨੇ ਇਨ੍ਹਾਂ ਉਪਰ ਪਾਬੰਦੀ ਲਾ ਦਿੱਤੀ, ਪ੍ਰਕਾਸ਼ਨ ਬੰਦ ਕਰ ਦਿੱਤਾ ਤੇ ਅਖਬਾਰਾਂ ਨੂੰ ਹੁਕਮ ਦਿੱਤਾ, ਇਨ੍ਹਾਂ ਲਿਖਤਾਂ ਦੇ ਹਿੱਸੇ ਨਾ ਛਾਪੇ ਜਾਣ। ਪਰ ਗੁਪਤ ਤਰੀਕੇ ਨਾਲ ਇਨ੍ਹਾਂ ਲਿਖਤਾਂ ਨੂੰ ਵੰਡਣ ਪੜ੍ਹਨ ਤੋਂ ਕਿਵੇਂ ਰੋਕਿਆ ਜਾ ਸਕਦਾ ਹੈ? ਕਿਹਾ ਗਿਆ- ਯਹੂਦੀਆਂ ਕੋਲ ਗੁਪਤ ਸ਼ਕਤੀਆਂ ਹਨ, ਕਾਲੇ ਜਾਦੂ ਨਾਲ ਕੁੱਝ ਵੀ ਭਾਣਾ ਵਰਤਾ ਸਕਦੇ ਹਨ। ਜਦੋਂ 1948 ਵਿਚ ਨਵਜੰਮੇ ਇਜ਼ਰਾਈਲ ਉਪਰ ਪੰਜ ਦੇਸਾਂ ਮਿਸਰ, ਈਰਾਕ, ਜਾਰਡਨ, ਲੈਬਨਾਨ ਅਤੇ ਸੀਰੀਆ ਨੇ ਹਮਲਾ ਕੀਤਾ ਤੇ ਈਜ਼ਰਾਈਲ ਨੇ ਬੁਰੀ ਤਰ੍ਹਾਂ ਹਰਾ ਦਿੱਤੇ, ਉਦੋਂ ਤਾਂ ਕਾਲੇ ਜਾਦੂ ਦੀ ਸ਼ਕਤੀ ਜੱਗ ਜ਼ਾਹਰ ਹੋ ਗਈ। ਜਦੋਂ ਮੁਸਲਮਾਨਾ ਨੂੰ ਪੁੱਛਿਆ ਗਿਆ ਕਿ ਅੱਲਾਹ ਉਨ੍ਹਾਂ ਲਈ ਕਿਉਂ ਨਹੀਂ ਬਹੁੜਿਆ, ਮੌਲਵੀਆਂ ਦਾ ਉਤਰ ਹੁੰਦਾ- ਆਧੁਨਿਕਤਾ ਨੇ ਸਾਨੂੰ ਗਰਕ ਕੀਤਾ। ਜੇ ਅਸੀਂ ਸੱਤਵੀਂ ਸਦੀ ਵਰਗੇ ਖਰੇ ਮੁਸਲਮਾਨ ਹੁੰਦੇ, ਹੁਣ ਵੀ ਯਹੂਦੀਆਂ ਨੂੰ ਉਵੇਂ ਹਰਾ ਦਿੰਦੇ ਜਿਵੇਂ ਉਦੋਂ ਖੈਬਰ ਵਿਚ ਹਰਾਏ ਸਨ। ਮੁਸਲਿਮ ਜਗਤ ਨੇ ਭੂਤਕਾਲ ਵਲ ਤੁਰਨਾ ਸ਼ੁਰੂ ਕਰ ਦਿਤਾ, ਤੁਰੰਤ ਉਨ੍ਹਾਂ ਸਾਹਮਣੇ ਓਸਾਮਾ ਬਿਨ ਲਾਦਿਨ ਅਤੇ ਉਸਦਾ ਡਿਪਟੀ ਏਮਾਨ ਅਲ ਜਵਾਹਿਰੀ ਨਾਮ ਦੇ ਹੀਰੋ ਪ੍ਰਗਟ ਹੋ ਗਏ।

1906 ਵਿਚ ਜੰਮੇ ਕੱਟੜਪੰਥੀ ਸੱਯਦ ਕੁਤਬ ਨੇ 30 ਜਿਲਦਾਂ ਵਿਚ ਕੁਰਾਨ ਦਾ ਟੀਕਾ ਕੀਤਾ। ਉਸਦੀ ਲਿਖਤ ਅਤੇ ਬੋਲ ਅੱਗ ਦੀਆਂ ਲਪਟਾਂ ਹਨ। ਪੂਰਬ ਪੱਛਮ ਦੇ ਮੁਸਲਮਾਨ ਉਸ ਉਪਰ ਫਿਦਾ ਹੋ ਗਏ। ਉਸ ਸਦਕਾ ਪੈਦਾ ਹੋਈ ਗੜਬੜ ਰੋਕਣ ਲਈ ਮਿਸਰ ਦੇ ਹਾਕਮ ਗਮਾਲ ਅਬਦਲ ਨਾਸਿਰ ਨੇ ਗ੍ਰਿਫਤਾਰ ਕਰਕੇ 1966 ਵਿਚ ਫਾਹੇ ਲਾ ਦਿੱਤਾ ਪਰ ਉਹ ਸ਼ਹੀਦ ਮੰਨ ਲਿਆ ਗਿਆ ਤੇ ਆਧੁਨਿਕ ਜਹਾਦ ਅਤੇ ਮੁਜਾਹਿਦੀਨ ਦਾ ਪਿਤਾਮਾ ਉਹੋ ਹੈ। ਅਮਰੀਕਾ ਵਿਚ ਤਾਲੀਮ ਹਾਸਲ ਕਰਨ ਗਏ ਨੇ ਦੇਖਿਆ ਉਥੋਂ ਦੀਆ ਕੁੜੀਆਂ ਬੁੜ੍ਹੀਆਂ ਅੰਗ ਪ੍ਰਦਰਸ਼ਨ ਕਰਦੀਆਂ ਹਨ, ਉਸਨੂੰ ਔਰਤਾਂ ਵਿਰੁਧ ਨਫਰਤ ਹੋ ਗਈ। ਕਿਸੇ ਧਰਮੀ ਮੁਸਲਮਾਨ ਕੁੜੀ ਨਾਲ ਨਕਾਹ ਕਰਨ ਲਈ ਤਿਆਰ ਸੀ ਜਿਸ ਵਿਚ ਕਾਮਵਾਸਨਾ ਰਤੀ ਭਰ ਵੀ ਨਾ ਹੋਵੇ। ਅਜਿਹੀ ਕੁੜੀ ਗਲੋਬ ਉਪਰ ਨਾ ਮਿਲਣ ਕਾਰਨ ਛੜਾ ਰਹਿ ਗਿਆ। ਉਸਦੀ ਲਿਖਤ ਦਾ ਨਮੂਨਾ- ਯਹੂਦੀ ਉਦੋਂ ਤੱਕ ਸੰਤੁਸ਼ਟ ਨਹੀਂ ਹੋਣਗੇ ਜਦੋਂ ਤਕ ਇਸਲਾਮ ਦੀ ਪੂਰਨ ਤਬਾਹੀ ਨਹੀਂ ਹੁੰਦੀ। ਮਦੀਨੇ ਦੀ ਜੰਗ ਵਿਚ 1400 ਸਾਲ ਪਹਿਲਾਂ ਹਾਰਨ ਸਦਕਾ ਜਿਵੇਂ ਉਨ੍ਹਾਂ ਦੀ ਹੱਤਕ ਹੋਈ ਸੀ, ਇਜ਼ਰਾਈਲ ਦੇਸ ਦੀ ਸਥਾਪਨਾ ਉਸ ਬੇਇਜ਼ਤੀ ਦਾ

ਬਦਲਾ ਲੈਣ ਵਾਸਤੇ ਹੈ। ਪਰ ਪਹਿਲੋਂ ਪੁਰਾਣੇ ਸਮਿਆਂ ਵਿਚ ਦੋ ਵਾਰ ਜੇਰੂਸਲਮ ਵਿਚ ਉਨ੍ਹਾਂ ਦੇ ਮੰਦਰ ਢਾਹੇ ਗਏ, ਹੁਣ ਅੱਲਾਹ ਨੇ ਉਨ੍ਹਾਂ ਦਾ ਬੀਜਨਾਸ ਕਰਨ ਵਾਸਤੇ ਹਿਟਲਰ ਭੇਜਿਆ ਹੈ। ਮੁਸਲਮਾਨ ਕੁਰਾਨ ਦੀ ਤਾਬਿਆਦਾਰੀ ਵਿਚ ਚੱਲਣਗੇ ਤਾਂ ਯਹੂਦੀਆਂ ਦਾ ਸਫਾਇਆ ਕਰ ਦੇਣਗੇ।

ਇਥੇ ਤਾਰਿਕ ਦਾ ਦਿਲਚਸਪ ਸਵਾਲ ਹੈ- ਪਹਿਲੀ ਵਾਰ ਬੇਬੀਲੋਨੀਆਂ ਨੇ 516 ਪੂਰਬ ਈਸਾ ਵਿਚ ਬਾਦਸ਼ਾਹ ਅਤੇ ਪੈਗੰਬਰ ਸੁਲੇਮਾਨ ਦਾ ਉਸਾਰਿਆ ਯਹੂਦੀ ਮੰਦਰ ਢਾਹਿਆ। ਬੇਬੀਲੋਨੀਏ ਤਾਂ ਨਾ ਕੁਰਾਨ ਦੇ ਮੁਰੀਦ ਸਨ ਨਾ ਇਕ ਅੱਲਾ ਵਿਚ ਵਿਸ਼ਵਾਸ, ਉਹ ਬੁਤਪੂਜ ਸਨ। ਅੱਲਾਹ ਨੇ ਬੁਤਪੂਜਾਂ ਤੋਂ ਜੇਰੂਸਲਮ ਦਾ ਮੰਦਰ ਢੂਹਾ ਦਿੱਤਾ, ਯਹੂਦੀ ਹਰਾ ਦਿੱਤੇ, ਹੁਣ ਕੁਰਾਨ ਦੇ ਮੁਰੀਦਾਂ ਨੂੰ ਅੱਲਾਹ ਤਾਕਤ ਦੇਣ ਤੋਂ ਇਨਕਾਰੀ ਕਿਉਂ ਹੈ? ਅੱਜ ਦੇ ਯਹੂਦੀ ਉਨ੍ਹਾਂ ਪ੍ਰਾਚੀਨ ਬੇਬੀਲੋਨੀਆਂ ਦੀ ਔਲਾਦ ਹਨ, ਫਿਰ 1948, 1956, 1967 ਤੇ 1973 ਵਿਚ ਇਨ੍ਹਾਂ ਕਾਫਰਾਂ ਤੋਂ ਮੁਸਲਮਨ ਚਾਰ ਵਾਰ ਕਿਉਂ ਹਾਰ ਗਏ? ਹਰੇਕ ਯੁੱਧ ਵਿਚ ਇਜ਼ਰਾਈਲ ਅਰਬਾਂ ਦੀ ਜ਼ਮੀਨ ਉਪਰ ਵਧੀਕ ਦੂਰ ਤਕ ਕਾਬਜ਼ ਹੋ ਜਾਂਦਾ ਹੈ; ਅੱਲਾਹ ਸਾਡੇ ਖਿਲਾਫ ਹੈ, ਕਿਤੇ ਇਸ ਸੁਨੇਹੇ ਨੂੰ ਅਸੀਂ ਮੁਸਲਮਾਨ ਨਜ਼ਰੰਦਾਜ਼ ਤਾਂ ਨਹੀਂ ਕਰ ਰਹੇ?

ਸੱਯਦ ਕੁਤਬ ਦਾ ਐਲਾਨ ਹੈ- ਸ਼ਰਾ ਉਪਰ ਅਮਲ ਤਾਂ ਕਰੋ ਫਿਰ ਦੇਖੋ ਇਜ਼ਰਾਈਲ ਪੰਘਰ ਕੇ ਪਾਣੀ ਵਾਂਗ ਰੇਤ ਵਿਚ ਸਮਾ ਜਾਏਗਾ। ਜਿਵੇਂ ਪਹਿਲਾਂ ਬੇਬੀਲੋਨੀਆਂ ਨੇ, ਫਿਰ ਪੰਜ ਸੌ ਸਾਲ ਬਾਦ ਰੋਮਨਾ ਨੇ ਯਹੂਦੀਆਂ ਨੂੰ ਖਦੇੜਿਆ ਸੀ, ਹੁਣ ਮੁਸਲਮਾਨ ਇਹੋ ਕਰਨਗੇ। ਤਾਰਿਕ ਆਖਦਾ ਹੈ- ਜੇ ਅੱਵਲ ਤੇ ਆਖਰ ਅੱਲਾ ਦਾ ਹੁਕਮ ਚਲਦਾ ਹੈ ਤਾਂ ਫਿਰ ਅੱਜ ਕੱਲ੍ਹ ਅੱਲਾਹ ਯਹੂਦੀਆਂ ਦੀ ਹਮਾਇਤ ਵਿਚ ਹੈ।

ਕੁਤਬ ਦੇ ਚਾਰ ਸਿੱਟੇ ਹਨ :

1. ਚੌਦਾਂ ਸੌ ਸਾਲ ਪਹਿਲਾਂ ਜਦੋਂ ਇਸਲਾਮ ਦਾ ਪ੍ਰਕਾਸ਼ ਹੋਇਆ ਤੇ ਮਦੀਨੇ ਵਿਚ ਮੁਸਲਮਾਨਾ ਦੀ ਪਹਿਲੀ ਹਕੂਮਤ ਕਾਇਮ ਹੋਈ, ਯਹੂਦੀ ਉਦੋਂ ਤੋਂ ਇਸਲਾਮ ਦੇ ਵੈਰੀ ਹਨ।
2. ਯਹੂਦੀਆਂ ਨੇ ਸਾਜਿਸ਼ ਰਚਕੇ ਸੁੰਨੀ-ਸ਼ੀਆ ਦਾ ਪੁਆੜਾ ਖੜ੍ਹਾ ਕੀਤਾ, ਫੁਟ ਪਾ ਦਿੱਤੀ।
3. ਯਹੂਦੀ ਉਦੋਂ ਆਰਾਮ ਦੀ ਨੀਂਦ ਸੌਣਗੇ ਜਦੋਂ ਇਸਲਾਮ ਪੂਰੀ ਤਰ੍ਹਾਂ ਮਰ ਮਿਟ ਜਾਏਗਾ।
4. ਡੇਢ ਹਜ਼ਾਰ ਸਾਲ ਤੋਂ ਯਹੂਦੀਆਂ ਅਤੇ ਮੁਸਲਮਾਨਾ ਵਿਚਕਾਰ ਚੱਲ ਰਿਹਾ ਯੁੱਧ ਉਦੋਂ ਖਤਮ ਹੋਵੇਗਾ ਜਦੋਂ ਸਾਰੇ ਯਹੂਦੀ ਖਤਮ ਹੋ ਜਾਣਗੇ।

ਕੁਤਬ ਅਨੁਸਾਰ ਨਬੀ ਮੁਹੰਮਦ ਦੇ ਦੇਹਾਂਤ ਪਿਛੋਂ ਵਰਾਸਤ ਦਾ ਝਗੜਾ ਵੀ ਯਹੂਦੀਆਂ ਨੇ ਖੜ੍ਹਾ ਕੀਤਾ ਸੀ। ਤੀਜੇ ਖਲੀਫੇ ਉਸਮਾਨ ਨੂੰ ਮਾਰਨ ਵਾਸਤੇ ਜਿਸ ਬੰਦੇ ਨੇ ਭੀੜ ਨੂੰ ਭੜਕਾਇਆ ਉਹ ਯਹੂਦੀ ਸੀ।

ਤਾਰਿਕ ਦੀ ਟਿੱਪਣੀ ਹੈ- ਜੇ ਪੱਤਾ ਤੱਕ ਯਹੂਦੀਆਂ ਦੇ ਹੁਕਮ ਬਗੈਰ ਨਹੀਂ ਹਿਲਦਾ ਤਾਂ ਪਾਕਿਸਤਾਨ ਵਿਚ ਮੁਸਲਮਾਨ ਹੱਥੋਂ ਮੁਸਲਮਾਨਾ ਦੇ ਕਤਲਾਂ ਲਈ ਵੀ ਯਹੂਦੀ ਜ਼ਿਮੇਵਾਰ ਹਨ? ਇਹ ਵੱਖਰੀ ਗੱਲ ਹੈ ਕਿ ਪਾਕਿਸਤਾਨ ਵਿਚ ਕਦੀ ਯਹੂਦੀ ਵਸਦੇ ਸਨ, ਉਨ੍ਹਾਂ ਦੇ ਧਰਮ ਮੰਦਰ ਹੋਇਆ ਕਰਦੇ ਸਨ, ਅੱਜ ਇਕ ਵੀ ਯਹੂਦੀ ਪਾਕਿਸਤਾਨ ਵਿਚ ਨਹੀਂ ਰਹਿੰਦਾ।

ਜਿਸ ਪੈਂਫਲਿਟ *ਪ੍ਰੋਟੋਕੋਲ* ਦਾ ਪਿਛੇ ਜ਼ਿਕਰ ਆਇਆ ਹੈ, ਉਸ ਵਿਚ ਇਹ ਗਪੌੜ ਦਰਜ ਹਨ:

1. ਪੈਗੰਬਰ ਦੇ ਦੋਹਤੇ ਹੁਸੈਨ ਦੀ ਸ਼ਹਾਦਤ ਮਨਾਉਣ ਵੇਲੇ ਸ਼ੀਆਂ ਲੋਕ ਸੁੰਨੀ ਬੱਚਾ ਫੜ ਕੇ ਕਤਲ ਕਰਦੇ ਹਨ, ਉਸਦਾ ਖੂਨ ਪੀ ਕੇ, ਮਾਸ ਖਾਕੇ ਅਸ਼ੂਰਾ ਤਿਉਹਾਰ ਮਨਾਉਂਦੇ ਹਨ।
2. ਜਿਹੜਾ ਖਾਣਾ ਸ਼ੀਆ ਮੇਜ਼ਬਾਨ, ਸੁਨੀਆਂ ਨੂੰ ਪਰੋਸਦੇ ਹਨ, ਉਸ ਵਿਚ ਪਹਿਲਾਂ ਆਪਣਾ ਵੀਰਜ ਮਿਲਾਉਂਦੇ ਹਨ।
3. ਮ੍ਰਿਤਕ ਦੇ ਸਰੀਰ ਵਿਚੋਂ ਤਰਲ ਕੱਢ ਕੇ, ਖਾਣੇ ਵਿਚ ਮਿਲਾਕੇ, ਮੁਹੱਰਮ ਦੇ ਪਵਿੱਤਰ ਮਹੀਨੇ ਉਹ ਮੁਸਲਮਾਨਾ ਇਹ ਨੂੰ ਖਾਣਾ ਖੁਆਉਂਦੇ ਹਨ।

4. ਨੌਰੋਜ਼ ਤਿਉਹਾਰ ਸਮੇਂ ਸ਼ੀਆ ਸਮਾਜ ਵਰਜਿਤ ਰਿਸ਼ਤਿਆਂ ਵਿਚਕਾਰ ਸਰੀਰਕ ਸਬੰਧ ਬਣਾਕੇ ਰੰਗ-ਰਲੀਆਂ ਮਨਾਉਂਦਾ ਹੈ।

ਜਿਹੜੇ ਮੁਸਲਮਾਨ ਯਹੂਦੀਆਂ ਦੇ ਆਖੇ ਲੱਗ ਕੇ ਧਰਮ ਨਿਰਪੇਖਤਾ ਦੇ ਹਮਾਇਤੀ ਹਨ, ਧਰਮ ਅਤੇ ਸਿਆਸਤ ਅਲਹਿਦਾ ਚਾਹੁੰਦੇ ਹਨ, ਮਰਦ ਔਰਤ ਬਰਾਬਰ ਹਨ ਆਦਿਕ ਭਰਮਾਂ ਦਾ ਸ਼ਿਕਾਰ ਹੋ ਗਏ ਹਨ ਕੁਤਬ ਅਨੁਸਾਰ ਉਹ ਨਾਮ ਦੇ ਮੁਸਲਮਾਨ ਹਨ ਕੇਵਲ। ਅੱਤਾ ਤੁਰਕ ਨੇ ਤੁਰਕੀ ਨੂੰ ਆਧੁਨਿਕ ਸਟੇਟ ਬਣਾ ਕੇ ਕਾਇਆ ਕਲਪ ਕਰ ਦਿੱਤੀ, ਕੁਤਬ ਅਨੁਸਾਰ ਉਹ ਯਹੂਦੀ ਸੀ। ਕੁਤਬ ਅਨੁਸਾਰ, ''ਹਰ ਬਦੀ ਪਿਛੇ ਯਹੂਦੀ ਦਿਸ ਜਾਏਗਾ, ਨਾਸਤਿਕ ਪਦਾਰਥਵਾਦ ਦਾ ਪਿਤਾਮਾ ਕਾਰਲ ਮਾਰਕਸ, ਪਸ਼ੂਆਂ ਵਰਗੀ ਕਾਮਵਾਸਨਾ ਦੇ ਫਲਸਫੇ ਦਾ ਮੋਢੀ ਫਰਾਇਡ, ਪਰਿਵਾਰ ਅਤੇ ਸਮਾਜ ਨੂੰ ਤੋੜਨ ਵਾਲਾ ਐਮਿਲੀ ਦੁਰਖੇਮ ਸਾਰੇ ਸ਼ੈਤਾਨ ਯਹੂਦੀ ਹਨ।'' ਕਾਇਰਾ ਟੀਵੀ ਤੋਂ 29 ਦਸੰਬਰ 2009 ਨੂੰ ਮਿਸਰ ਦੇ ਮੌਲਵੀ ਯਾਕੂਬ ਨੇ ਤਕਰੀਰ ਕੀਤੀ- ਯਹੂਦੀ ਸਾਡੇ ਵੈਰੀ ਹਨ। ਸਾਡੇ ਹੱਥੋਂ ਅੱਲਾਹ ਉਨ੍ਹਾਂ ਦਾ ਕਤਲ ਕਰਾਏਗਾ, ਇਹ ਯਕੀਨੀ ਹੈ। ਮੈਂ ਨਹੀਂ ਕਹਿੰਦਾ, ਇਹ ਅੱਲਾਹ ਆਖਦਾ ਹੈ ਕਿ ਯਹੂਦੀ ਅਤੇ ਬੁਤਪੂਜ, ਮੋਮਨਾ ਦੇ ਸਭ ਤੋਂ ਵੱਡੇ ਦੁਸ਼ਮਣ ਹਨ।

× × ×

ਆਖਰ ਦੁਨੀਆਂ ਨੇ ਦੇਖ ਲਿਆ ਕਿ ਹਿਟਲਰ ਦੀਆਂ ਫੌਜਾਂ ਹਾਰਨ ਲੱਗ ਪਈਆਂ ਤਾਂ ਵੀ ਨਾਜ਼ੀ, ਮੁੱਸ਼ਕਤ ਕੈਂਪਾਂ ਵਿਚ ਅਜੇ ਯਹੂਦੀਆਂ ਦਾ ਨਰਸੰਘਾਰ ਕਰ ਰਹੇ ਸਨ। ਚਾਰ ਫਰਾਂਸੀਸੀ ਔਰਤਾਂ ਵਿਚ ਇਕ ਨੋਰਾ ਬੇਕਰ ਵੀ ਸੀ। ਚਾਰਾਂ ਨੂੰ ਗੋਡਿਆਂ ਭਾਰ ਝੁਕਣ ਲਈ ਕਿਹਾ। ਤਿੰਨ ਨੂੰ ਗੋਲੀਆਂ ਮਾਰ ਦਿੱਤੀਆ ਪਰ ਭੂਰੇ ਰੰਗ ਦੀ ਨੋਰਾ ਦੇ ਸਿਰ ਤੇ ਬੰਦੂਕ ਦਾ ਬੱਟ ਮਾਰਿਆ। ਡਿਗ ਪਈ। ਬੱਟਾਂ ਅਤੇ ਠੁੱਡਿਆਂ ਨਾਲ ਲਹੂ ਲੁਹਾਣ ਕਰ ਦਿੱਤੀ। ਲਹੂ ਵਿਚ ਨੁਚੜੀ ਨੋਰਾ ਦੀ ਆਖਰੀ ਚੀਕ ਸੀ- ਲਿਬਰਟੀ। ਸਿਪਾਹੀ ਨੇ ਸਿਰ ਵਿਚ ਗੋਲੀ ਦਾਗੀ, ਖੇਡ ਖਤਮ। ਇਹ ਨੋਰਾ, 30 ਸਾਲ ਦੀ ਕੁੜੀ ਫਰਾਂਸੀਸੀ ਨਹੀਂ ਹਿੰਦੁਸਤਾਨੀ ਸੀ। ਇਹ ਉਸ ਟੀਪੂ ਸੁਲਤਾਨ ਦੀ ਪੜਪੋਤੀ ਸੀ ਜਿਹੜਾ 1799 ਵਿਚ ਅੰਗਰੇਜ਼ਾਂ ਵਿਰੁੱਧ ਲੜਦਾ ਹੋਇਆ ਦੱਖਣੀ ਭਾਰਤ ਵਿਚ ਮਾਰਿਆ ਗਿਆ ਸੀ। ਉਸ ਖਾਨਦਾਨ ਦੀ ਸ਼ਾਹਜ਼ਾਦੀ ਨੇ ਨਾਜ਼ੀਆਂ ਵਿਰੁੱਧ ਲੜਦਿਆਂ ਜਾਨ ਦਿੱਤੀ। ਉਸਦਾ ਅਸਲੀ ਨਾਮ ਨੂਰ ਇਨਾਇਤ ਖਾਨ ਸੀ। ਤਾਰਿਕ ਨੇ ਆਪਣੀ ਕਿਤਾਬ ਉਸਨੂੰ ਸਮਰਪਿਤ ਕੀਤੀ ਹੈ।

ਜਦੋਂ ਨਾਜ਼ੀਆਂ ਨੇ ਯਹੂਦੀਆਂ ਵਿਰੁੱਧ ਜ਼ੁਲਮ ਦੀ ਹਨੇਰੀ ਝੁਲਾ ਰੱਖੀ ਸੀ, ਹਜ਼ਰਤ ਮੁਹੰਮਦ ਸਾਹਿਬ ਦੇ ਖਾਨਦਾਨ ਵਿਚੋਂ ਮੋਰਾਕੋ ਦੇ ਬਾਦਸ਼ਾਹ ਨੇ ਐਲਾਨ ਕੀਤਾ- ਮੈਂ ਆਪਣੇ ਦੇਸ ਵਿਚ ਯਹੂਦੀਆਂ ਦਾ ਵਾਲ ਵਿੰਗਾ ਨਹੀਂ ਹੋਣ ਦਿਆਂਗਾ। ਫਰਾਂਸ ਉਪਰ ਜਰਮਨਾ ਦਾ ਕਬਜ਼ਾ ਹੋ ਗਿਆ, ਉਥੋਂ ਵਿਚੀ ਸਰਕਾਰ ਦਾ ਬਿਆਨ ਛਪਿਆ- ਮੋਰਾਕੋ ਵਿਚ ਰਹਿੰਦੇ ਦੋ ਲੱਖ ਯਹੂਦੀਆਂ ਦੀ ਸ਼ਨਾਖਤ ਵਾਸਤੇ ਅਸੀਂ ਦਾਊਦ ਦੇ ਦੋ ਲੱਖ ਪੀਲੇ ਸਟਾਰ ਛਪਵਾ ਲਏ ਹਨ। ਹਰੇਕ ਯਹੂਦੀ ਦੇ ਗਲ ਵਿਚ ਪਾਕੇ ਮਾਰਾਂਗੇ। ਮੋਰਾਕੋ ਦੇ ਬਾਦਸ਼ਾਹ ਮੁਹੰਮਦ ਪੰਜਵੇਂ ਨੇ ਜਵਾਬ ਦਿੱਤਾ- ਦੋ ਲੱਖ ਨਾਲ ਪੰਜਾਹ ਸਟਾਰ ਹੋਰ ਤਿਆਰ ਕਰੋ ਕਿਉਂਕਿ ਮੇਰੇ ਖਾਨਦਾਨ ਵਿਚ ਪੰਜਾਹ ਮੈਂਬਰ ਹਨ। ਇਹ ਵਾਕ ਉਸਦਾ ਸੁਨੇਹਾ ਸੀ ਕਿ ਯਹੂਦੀਆਂ ਦੀ ਹੋਣੀ ਤੇ ਮੇਰੀ ਹੋਣੀ ਇਕ ਹੈ।

ਜਦੋਂ ਅਨੇਕ ਮੁਸਲਮਾਨ ਨਾਜ਼ੀਆਂ ਵਿਰੁੱਧ ਲੜ ਰਹੇ ਸਨ, ਫਲਸਤੀਨ ਦਾ ਈਮਾਮ ਮੁਫਤੀ ਹੱਜ ਅਲ ਹੁਸੈਨੀ, ਹਿਟਲਰ ਦਾ ਜਰਮਨੀ ਵਿਚ ਮਹਿਮਾਨ, ਯਹੂਦੀਆਂ ਦੇ ਬੀਜਨਾਸ ਵਾਸਤੇ ਸਲਾਹ ਮਸ਼ਵਰਾ ਕਰ ਰਿਹਾ ਸੀ। ਹਿਟਲਰ ਨਾਲ ਖਾਣਾ ਖਾਂਦਿਆਂ ਮੁਫਤੀ ਦੀਆਂ ਫੋਟੋਆਂ ਮਿਲਦੀਆਂ ਹਨ। ਨਾਜ਼ੀ ਸੈਨਾ ਵਿਚ ਮੁਸਲਮਾਨ ਭਰਤੀ ਕਰਾਉਣ ਲਈ ਉਸਨੇ ਹਿਟਲਰ ਤੋਂ ਪੈਸੇ ਬਟੋਰੇ। ਜਦੋਂ ਹਿਟਲਰ ਹਾਰ ਗਿਆ, ਮੁਫਤੀ ਫਰਾਂਸ ਵਿਚ ਜਾ ਲੁਕਿਆ। ਉਦੋਂ ਉਸ ਕੋਲ 50 ਹਜ਼ਾਰ ਮਾਰਕ ਰਕਮ ਸੀ, ਇਕ ਸਕੱਤਰ ਤੇ ਦੋ ਗਾਰਡ ਸਨ। ਇਥੇ ਵੀ ਖਤਰਾ ਦਿਸਿਆ ਤਾਂ ਮਿਸਰ ਵਿਚ ਚਲਾ ਗਿਆ ਜਿਥੇ ਸਿਆਸੀ ਸ਼ਰਣ ਮਿਲ ਗਈ। ਫਲਸਤੀਨ ਵਿਚ ਅਜੇ ਬਰਤਾਨਵੀ ਹਕੂਮਤ ਸੀ, ਇਥੇ ਜਾ ਨਹੀਂ ਸਕਦਾ

ਸੀ ਕਿਉਂਕਿ ਅੰਗਰੇਜ਼ ਫੜ ਕੇ ਮੁਕੱਦਮਾ ਚਲਾ ਸਕਦੇ ਸਨ। ਜੰਗੀ ਅਪਰਾਧਾਂ ਵਿਚ ਹਿੱਸੇਦਾਰ ਹੋਣ ਕਾਰਨ ਮੁਫਤੀ ਨੂੰ ਮੌਤ ਦੀ ਸਜ਼ਾ ਹੋ ਸਕਦੀ ਸੀ ਪਰ ਮੁਸਲਿਮ ਬ੍ਰਦਰਹੁੱਡ ਨੇ ਥਾਂ ਥਾਂ ਉਸਦੇ ਹੱਕ ਵਿਚ ਬਿਆਨ ਦਾਗ ਕੇ ਉਸਨੂੰ ਮੁਕੱਦਮੇ ਤੋਂ ਬਚਾ ਲਿਆ ਕਿਉਂਕਿ ਉਸ ਵਿਚ ਇਹ ਗੁਣ ਸੀ ਕਿ ਉਹ ਯਹੂਦੀਆਂ ਦੀ ਨਸਲਕੁਸ਼ੀ ਦੇ ਹੱਕ ਵਿਚ ਸੀ; ਯਹੂਦੀਆਂ ਦਾ ਦੁਸ਼ਮਣ ਯਾਨੀ ਕਿ ਮੁਸਲਮਾਨਾ ਦਾ ਮਹਿਬੂਬ ਲੀਡਰ। ਗਰਮ ਇਸਲਾਮਿਕ ਸੰਗਠਨਾਂ ਨੇ ਐਲਾਨ ਕੀਤਾ- ਯਹੂਦੀਆਂ ਵਿਰੁੱਧ ਜਹਾਦ ਵਿਚ ਮੁਫਤੀ ਸਾਡਾ ਹੀਰੋ ਹੈ।

ਸਿਆਸੀ ਦਬਾਉ ਹੇਠ ਅੰਗਰੇਜ਼ਾਂ ਨੇ ਉਸਨੂੰ ਮਾਫ ਕਰ ਦਿੱਤਾ, ਉਹ ਫਲਸਤੀਨ ਵਿਚ ਆ ਗਿਆ ਤੇ ਅੰਗਰੇਜ਼ਾਂ ਦੀ ਤਾਬਿਆਦਾਰੀ ਵਿਚ ਮੁਸਲਮਾਨਾ ਦਾ ਲੀਡਰ ਹੋ ਗਿਆ। ਦੁਨੀਆਂ ਵਿਚੋਂ ਆ ਆ ਕੇ ਯਹੂਦੀ, ਫਲਸਤੀਨ ਵਿਚ ਵਸ ਰਹੇ ਸਨ, ਜਨਸੰਖਿਆ ਵਧਣ ਵਿਰੁੱਧ ਮੁਸਲਮਾਨ ਮੁਜਾਹਰੇ ਕਰ ਰਹੇ ਸਨ, ਮੁਫਤੀ ਖਾਮੋਸ਼ ਸੀ। ਕਦੀ ਕਦਾਈਂ ਪੱਛਮੀ ਫੈਸ਼ਨ ਵਿਰੁੱਧ, ਆਧੁਨਿਕ ਨਿੱਜੀ ਆਜ਼ਾਦੀ ਵਿਰੁੱਧ ਮੁਫਤੀ ਬਿਆਨ ਦਾਗਦਾ ਪਰ ਅੰਗਰੇਜ਼ਾਂ ਦਾ ਵਫਾਦਾਰ। ਭਾਰਤ ਵਿਚ ਜਦੋਂ ਗਾਂਧੀ, ਆਜ਼ਾਦੀ ਅੰਦੋਲਨ ਦੀ ਅਗਵਾਈ ਕਰ ਰਿਹਾ ਸੀ, ਮੁਫਤੀ ਹਰ ਅੰਦੋਲਨ ਦੇ ਖਿਲਾਫ ਸੀ। ਮਾਰਚ 1922 ਵਿਚ ਦੇਸ ਧ੍ਰੋਹੀ ਦੇ ਕੇਸ ਵਿਚ ਮਹਾਤਮਾ ਗਾਂਧੀ ਨੂੰ 6 ਸਾਲ ਦੀ ਕੈਦ ਹੋਈ। ਅੰਗਰੇਜ਼ਾਂ ਨੇ ਫਲਸਤੀਨੀਆਂ ਨੂੰ ਕਿਹਾ- ਆਪਣੀ ਅਸੰਬਲੀ ਚੁਣ ਕੇ ਹੋਮ ਰੂਲ ਕਰੋ। ਮੁਫਤੀ ਨੇ ਮੁਸਲਮਾਨਾ ਦੀ ਪਿਠ ਵਿਚ ਛੁਰਾ ਮਾਰਿਆ ਤੇ ਨਾਂਹ ਕਰ ਦਿੱਤੀ। ਪਿਛੋਂ ਹੋਮ ਰੂਲ ਦੀ ਇਹੋ ਪੇਸ਼ਕਸ਼ ਭਾਰਤ ਨੂੰ ਹੋਈ, ਭਾਰਤੀਆਂ ਨੇ ਇਸ ਦਾ ਸਵਾਗਤ ਕੀਤਾ, ਫਲਸਰੂਪ ਅੱਜ ਹਿੰਦੁਸਤਾਨ ਵੱਡਾ ਗਣਤੰਤਰ ਹੈ।

ਜਦੋਂ ਅੰਗਰੇਜ਼ਾਂ ਨੇ ਫਲਸਤੀਨ ਤੇ ਹਮਲਾ ਕਰਕੇ ਜੇਰੂਸਲਮ ਜਿੱਤ ਲਿਆ, ਮੁਸਲਮਾਨਾ ਨੇ ਓਟੋਮਾਨ ਹਕੂਮਤ ਦੇ ਖਲੀਫੇ ਵਿਰੁੱਧ ਅੰਗਰੇਜ਼ਾਂ ਦੀ ਮਦਦ ਕੀਤੀ। ਜੇ ਮੁਸਲਮਾਨ ਦਾਅਵਾ ਕਰਦੇ ਹਨ ਕਿ ਪਵਿਤਰ ਜੇਰੂਸਲਮ ਉਨ੍ਹਾਂ ਦੀ ਧਰਤੀ ਹੈ, ਫਿਰ ਅੰਗਰੇਜ਼ਾਂ ਦਾ ਕਬਜ਼ਾ ਕਰਨ ਵਿਚ ਉਨ੍ਹਾਂ ਦੀ ਸਹਾਇਤਾ ਕਿਉਂ ਕੀਤੀ? ਕੀ ਇਸੇ ਗੁਨਾਹ ਕਾਰਨ ਹੁਣ ਤੱਕ ਮੁਸਲਮਾਨ ਅੱਲਾਹ ਦਾ ਕ੍ਰੋਧ ਝੱਲ ਰਹੇ ਹਨ? ਜਦੋਂ 2 ਨਵੰਬਰ 1917 ਨੂੰ ਅੰਗਰੇਜ਼ਾਂ ਨੇ ਬਲਫੂਰ ਐਲਾਨ ਕੀਤਾ ਉਦੀਂ ਫਲਸਤੀਨੀਆਂ ਤੇ ਬਿਜਲੀ ਡਿਗੀ ਸੀ। ਉਸ ਵਿਚ ਲਿਖਿਆ ਸੀ- ''ਹਿਜ਼ ਮੈਜੈਸਟੀ ਸਰਕਾਰ ਇਹ ਐਲਾਨ ਕਰਦਿਆਂ ਪ੍ਰਸੰਨ ਹੈ ਕਿ ਫਲਸਤੀਨ ਯਹੂਦੀਆਂ ਦਾ ਕੌਮੀ ਘਰ ਹੈ ਤੇ ਉਹ ਇਥੇ ਸ਼ਾਂਤ, ਸੁਰੱਖਿਅਤ ਹਨ। ਹਾਂ, ਇਹ ਦੱਸਣਾ ਵੀ ਜਰੂਰੀ ਹੈ ਕਿ ਇਥੇ ਵਸਦੇ ਗ਼ੈਰ ਯਹੂਦੀਆਂ ਦੇ ਹੱਕਾਂ ਦੀ ਰਾਖੀ ਵੀ ਕੀਤੀ ਜਾਵੇਗੀ ਜਿਵੇਂ ਹੋਰ ਦੇਸਾਂ ਵਿਚ ਘੱਟ ਗਿਣਤੀ ਵਜੋਂ ਵਸਦੇ ਯਹੂਦੀਆਂ ਦੇ ਹਿਤ ਸੁਰੱਖਿਅਤ ਰੱਖੇ ਜਾਣਗੇ।'' ਫਲਸਤੀਨ ਦੇ ਮਾਲਕ ਮੁਸਲਮਾਨ ਹੁਣ ਗ਼ੈਰ ਯਹੂਦੀ ਵਸੋਂ ਵਜੋਂ ਜਾਣੇ ਜਾਣਗੇ। ਅਸਲੀ ਵਸਨੀਕ ਯਹੂਦੀ ਹਨ। ਇਕ ਮੁਹਾਵਰਾ ਪ੍ਰਚਲਤ ਹੋਇਆ ਸੀ- ਫਲਸਤੀਨ ਉਹ ਦੇਸ ਹੈ ਜਿਥੇ ਲੋਕ ਨਹੀਂ ਵਸਦੇ। ਉਥੇ ਜਿਹੜੇ ਲੋਕ ਵਸਦੇ ਹਨ, ਉਨ੍ਹਾਂ ਦਾ ਕੋਈ ਦੇਸ ਨਹੀਂ ਹੈ।

7 ਜੁਲਾਈ 1937 ਨੂੰ ਪੀਲ ਕਮਿਸ਼ਨ ਦੀ ਰਿਪੋਰਟ ਵਿਚ ਲਿਖਿਆ ਕਿ 70% ਫਲਸਤੀਨ ਇਲਾਕਾ ਮੁਸਲਮਾਨਾ ਨੂੰ, 30% ਯਹੂਦੀਆਂ ਨੂੰ ਦੇ ਦਿਉ। ਯਹੂਦੀਆਂ ਨੇ ਪੇਸ਼ਕਸ਼ ਮਨਜ਼ੂਰ ਕਰਕੇ ਜੜ੍ਹ ਲਾ ਲਈ। ਮੁਸਲਿਮ ਲੀਡਰਸ਼ਿਪ ਨੇ ਨਾਂਹ ਕਰਕੇ ਆਪਣੀ ਜੜ੍ਹ ਉਖਾੜ ਲਈ।

ਨਾਜ਼ੀਆਂ ਤੋਂ ਬਚੇ ਯਹੂਦੀ ਥਾਂ ਥਾਂ ਯੋਰਪ ਦੇ ਕੈਂਪਾਂ ਵਿਚ ਸ਼ਰਨਾਰਥੀ ਸਨ। ਅਮਰੀਕਾ ਉਨ੍ਹਾਂ ਦੇ ਵਸੇਬੇ ਲਈ ਫਿਕਰਮੰਦ ਸੀ। ਯੂ.ਐਨ. ਨੇ ਫੈਸਲਾ ਕਰ ਦਿੱਤਾ ਕਿ ਫਲਸਤੀਨ ਤੋਂ ਬਗੈਰ ਇਨ੍ਹਾਂ ਨੂੰ ਕੌਣ ਝੱਲੇਗਾ? ਮਾਰੂਥਲ ਵਿਚ ਚਲੇ ਜਾਣ। ਅਰਬਾਂ ਨੇ ਹਾਹਾਕਾਰ ਮਚਾਦਿਆਂ ਕਿਹਾ- ਦੂਜੀ ਸੰਸਾਰ ਜੰਗ ਅਜੇ ਹੁਣੇ ਮੁਕੀ ਹੈ, ਤੀਜੀ ਸ਼ੁਰੂ ਹੋਏਗੀ। ਐਤਕਾਂ ਇਹ ਜੰਗ ਇਸਲਾਮ ਅਤੇ ਈਸਾਈਅਤ ਵਿਚਕਾਰ ਹੋਵੇਗੀ। ਦੁਨੀਆਂ ਦੇਖ ਚੁਕੀ ਸੀ ਕਿ ਅਰਬਾਂ ਨੇ ਹਿਟਲਰ ਦੀ ਮਦਦ ਕੀਤੀ ਸੀ। ਮੁਫਤੀ ਨੇ ਭਾਰੀ ਰਕਮਾ ਲੈਕੇ ਨਾਜ਼ੀਆਂ ਦੀ ਫੌਜ ਵਿਚ ਮੁਸਲਮਾਨ ਭਰਤੀ ਕਰਵਾਏ ਜੋ ਅੰਗਰੇਜ਼ਾਂ ਵਿਰੁੱਧ ਲੜੇ। ਦੂਜੇ ਪਾਸੇ ਜੋ ਜ਼ੁਲਮ ਯਹੂਦੀਆਂ ਉਪਰ ਢਾਹੇ ਗਏ, ਦੁਨੀਆਂ ਦੀ ਉਨ੍ਹਾਂ ਨਾਲ ਹਮਦਰਦੀ ਸੀ,

ਏਨੇ ਸਾਊ ਕਿ ਦੇਸ ਦਾ 30% ਹਿੱਸਾ ਲੈਕੇ ਸਬਰ ਕਰਨ ਵਾਲੇ। ਪਾਠਕ ਪੜ੍ਹ ਚੁਕੇ ਹਨ ਕਿ ਜਦੋਂ ਗੋਲਡਾ ਨੇ ਕਿਹਾ- ਏਨੀ ਥੋੜ੍ਹੀ ਜ਼ਮੀਨ? ਸਾਡੇ ਬੱਚੇ ਕੀ ਕਹਿਣਗੇ ਸਾਡੇ ਮਾਪੇ ਕਿਸ ਤਰਾਂ ਦੇ ਸਨ? ਬਿਨ ਗੁਰੀਓਂ ਨੇ ਕਿਹਾ ਸੀ- ਜ਼ੀਰੋ ਨਾਲੋਂ ਚੰਗੈ ਇੰਨਾ ਕੁ ਹੀ ਮਿਲ ਜਾਵੇ। ਆਪਣੇ ਕੋਲ ਤਾਂ ਪੈਰ ਧਰਨ ਲਈ ਥਾਂ ਨਹੀਂ।

ਯੂ.ਐਨ. ਨੇ ਅਪ੍ਰੈਲ 1947 ਵਿਚ ਫਲਸਤੀਨ ਸਮੱਸਿਆ ਦਾ ਨਿਰੀਖਣ ਕਰਨ ਲਈ ਗਿਆਰਾਂ ਮੈਂਬਰੀ ਕਮੇਟੀ ਥਾਪ ਦਿੱਤੀ ਜਿਸ ਵਿਚ ਭਾਰਤ, ਹਾਲੈਂਡ, ਸਵੀਡਨ, ਈਰਾਨ, ਚੈੱਕ, ਯੂਗੋਸਲਾਵੀਆ, ਕੈਨੇਡਾ, ਆਸਟ੍ਰੇਲੀਆ, ਪੀਰੂ ਗੇਟੇਮਾਲਾ ਅਤੇ ਉਰੂਗੋਏ ਦੇਸਾਂ ਦੇ ਨੁਮਾਇੰਦੇ ਭੇਜੇ ਗਏ। ਇਸ ਕਮੇਟੀ ਵਿਚ ਮਹਾਂਸ਼ਕਤੀ ਦੇਸਾਂ ਦਾ ਕੋਈ ਨੁਮਾਇੰਦਾ ਨਹੀਂ ਲਿਆ। ਭਾਰਤ ਅਤੇ ਈਰਾਨ ਦੇ ਨੁਮਾਇੰਦੇ ਮੁਸਲਮਾਨ ਸਨ। ਯਹੂਦੀਆਂ ਨੇ ਸਵਾਗਤ ਕੀਤਾ ਤੇ ਮੁਸਲਮਾਨਾ ਨੇ ਬਾਈਕਾਟ ਕਰਦਿਆਂ ਕਿਹਾ- ਜਿਹੜਾ ਮੁਸਲਮਾਨ ਇਨ੍ਹਾਂ ਦੀ ਮੀਟਿੰਗ ਵਿਚ ਜਾਏਗਾ ਉਸਨੂੰ ਇਸਲਾਮ ਵਿਚੋਂ ਛੇਕ ਦਿਆਂਗੇ। ਲੁਕ ਛੁਪ ਕੇ ਫਲਸਤੀਨ ਦੀ ਸਾਰੀ ਮੁਸਲਿਮ ਲੀਡਰਸ਼ਿਪ ਕਮੇਟੀ ਨੂੰ ਮਿਲਦੀ ਰਹੀ ਪਰ ਆਫੀਸ਼ਿਅਲੀ ਗ਼ੈਰ ਹਾਜ਼ਰ ਰਹੀ। ਕਿਤੇ ਕੋਈ ਇਹ ਨਾ ਸਮਝ ਲਏ ਕਿ ਅਸੀਂ ਕਮਜ਼ੋਰੀ ਦਿਖਾ ਰਹੇ ਹਾਂ, ਮੁਸਲਮਾਨ ਲੀਡਰ ਬਾਹਰੋਂ ਅਖਬਾਰਾਂ ਵਿਚ ਗਜਦੇ ਰਹੇ, ਮੀਟਿੰਗ ਵਿਚ ਸ਼ਾਮਲ ਯਹੂਦੀ ਲੀਡਰਸ਼ਿਪ ਅਪਣਾ ਕੇਸ ਪੂਰੀ ਨਿਪੁੰਨਤਾ ਨਾਲ ਪੇਸ਼ ਕਰਦੀ ਗਈ।

ਇਸ ਕਮੇਟੀ ਨੇ ਪੂਰੇ ਫਲਸਤੀਨ ਦੇਸ ਦਾ ਦੌਰਾ ਕੀਤਾ। ਹਰੇਕ ਥਾਂ ਯਹੂਦੀ ਵੱਸੋਂ ਨੇ ਸਵਾਗਤ ਕੀਤਾ, ਬੱਚਿਆਂ ਨੇ ਫੁੱਲ ਬਰਸਾਏ, ਸਾਰੇ ਮੈਂਬਰਾਂ ਦੀਆਂ ਜ਼ਬਾਨਾ ਵਿਚ ਪੈਂਫਲਿਟ ਵੰਡੇ ਜਾਂਦੇ। ਹਰੇਕ ਮੁਸਲਿਮ ਵਸੋਂ ਵਿਚ ਮੁਰਦਾਬਾਦ, ਗੋ ਬੈਕ, ਸ਼ੇਮ ਸ਼ੇਮ ਦੇ ਨਾਅਰੇ ਸੁਣਨ ਨੂੰ ਮਿਲਦੇ। ਮੁਸਲਮਾਨਾ ਦੇ ਇਕ ਸਕੂਲ ਵਿਚ ਕਮੇਟੀ ਗਈ ਤਾਂ ਸੀਖਤ ਅਨੁਸਾਰ ਸਾਰੇ ਬੱਚੇ ਉਨ੍ਹਾਂ ਵਲ ਪਿਠ ਕਰਕੇ ਖਲੋ ਗਏ। ਜਿਸ ਪਿੰਡ ਦਾ ਦੌਰਾ ਕਰਨਾ ਸੀ, ਸਾਰੀ ਵਸੋਂ ਕਿਸੇ ਹੋਰ ਪਿੰਡ ਚਲੀ ਗਈ, ਕੇਵਲ ਬੱਚਿਆਂ ਨੂੰ ਛੱਡ ਗਏ ਜਿਨ੍ਹਾਂ ਨੇ ਕਮੇਟੀ ਨੂੰ ਖੂਬ ਗਾਲਾਂ ਦਿੱਤੀਆਂ। ਇਸ ਵਿਹਾਰ ਸਦਕਾ ਈਰਾਨੀ ਅਤੇ ਭਾਰਤੀ ਮੁਸਲਮਾਨ ਨੁਮਾਇੰਦੇ ਵੀ ਖਿਝ ਗਏ। ਈਰਾਨੀ ਮੈਂਬਰ ਨੇ ਕਿਹਾ- ਕਿਡੇ ਗਧੇ ਹਨ ਇਹ ਲੋਕ। ਏਨੀ ਸੁਹਣੀ ਧਰਤੀ ਜੇ ਸਾਰੀ ਯਹੂਦੀਆਂ ਨੂੰ ਦੇ ਦਈਏ ਇਸਨੂੰ ਉਹ ਯੋਰਪੀਨ ਦੇਸਾਂ ਨਾਲੋ ਸੁਹਣਾ ਅਤੇ ਉੱਨਤ ਬਣਾ ਦੇਣ। ਭਾਰਤੀ ਮੈਂਬਰ ਮੁਸਲਮਾਨਾ ਦਾ ਹਮਦਰਦ ਸੀ ਪਰ ਉਦਾਸ ਹੋਕੇ ਕਿਹਾ- ਇਨ੍ਹਾਂ ਫਲਸਤੀਨੀਆਂ ਦੇ ਸਲੀਕੇ ਨੇ ਸਾਰੀ ਟੀਮ ਨੂੰ ਨਿਰਾਸ ਕੀਤਾ। ਸਵੀਡਨ ਦੇ ਮੈਂਬਰ ਨੇ ਕਿਹਾ- ਮੈਂ ਜਦੋਂ ਵੀ ਮੁਸਲਮਾਨਾ ਨਾਲ ਕਿਸੇ ਮੀਟਿੰਗ ਵਿਚ ਸ਼ਾਮਲ ਹੋਇਆ ਤਾਂ ਦੇਖਿਆ, ਹਰੇਕ ਮੈਂਬਰ ਸਾਬਤ ਕਰਨ ਦਾ ਯਤਨ ਕਰਦਾ ਹੈ ਕਿ ਮੇਰੇ ਤੋਂ ਵਧੀਕ ਗਰਮ ਅੱਤਵਾਦੀ ਹੋਰ ਕੋਈ ਨਹੀਂ। ਕਮੇਟੀ ਨੇ ਯੂ.ਐਨ. ਨੂੰ ਸਿਫਾਰਿਸ਼ ਕਰ ਦਿੱਤੀ ਕਿ ਫਲਸਤੀਨ ਦੋ ਹਿੱਸਿਆਂ ਵਿਚ ਵੰਡ ਦਿੱਤਾ ਜਾਵੇ, ਇਕ ਮੁਸਲਿਮ ਸਟੇਟ ਦੂਜੀ ਯਹੂਦੀ।

1947 ਵਿਚ ਭਾਰਤ ਦੀ ਵੰਡ ਹੋਈ, ਦੇਸ ਵੰਡਿਆ ਗਿਆ, ਵੰਡੇ ਜਾਣ ਦੀ ਸਹਿਮਤੀ ਦੋਹਾਂ ਧਿਰਾਂ ਨੇ ਦਿੱਤੀ ਪਰ ਇਥੇ ਫਲਸਤੀਨ ਦੇ ਮੁਸਲਮਾਨ ਸਹਿਮਤ ਨਹੀਂ। ਫਲਸਤੀਨੀ ਲੀਡਰ ਜਮਾਲ ਹੁਸੈਨੀ ਨੇ ਬਿਆਨ ਦਿੱਤਾ- ਮਿਡਲ ਈਸਟ ਵਿਚ ਹੁਣ ਖੂਨ ਦੀਆਂ ਨਦੀਆਂ ਵਗਣਗੀਆਂ। 29 ਨਵੰਬਰ 1947, ਯੂ.ਐਨ. ਦੇ ਜਨਰਲ ਇਜਲਾਸ ਵਿਚ ਦੁਨੀਆਂ ਦੇ 2/3 ਦੇਸਾਂ ਨੇ ਫੈਸਲਾ ਕੀਤਾ- 55% ਫਲਸਤੀਨ ਰਕਬੇ ਉਪਰ ਯਹੂਦੀ ਦੇਸ ਇਜ਼ਰਾਈਲ ਹੋਏਗਾ, ਜੇਰੂਸਲਮ ਸ਼ਹਿਰ ਯੂ.ਐਨ. ਦੀ ਕਸਟੱਡੀ ਵਿਚ ਰਹੇਗਾ ਜਿਥੇ ਦੋਵੇਂ ਕੌਮਾਂ ਜ਼ਿਆਰਤ ਕਰ ਸਕਣਗੀਆਂ। ਯਹੂਦੀਆਂ ਨੇ ਜਸ਼ਨ ਮਨਾਏ। ਮੁਸਲਮਾਨਾ ਨੇ ਦੁਨੀਆਂ ਭਰ ਵਿਚ ਜਹਾਦ ਦਾ ਐਲਾਨ ਕਰ ਦਿੱਤਾ। ਅੰਗਰੇਜ਼ਾਂ ਨੇ ਦੇਸ ਵਾਪਸੀ ਦਾ ਐਲਾਨ ਕਰਕੇ ਇਜ਼ਰਾਈਲ ਯਹੂਦੀਆਂ ਨੂੰ ਸੌਂਪ ਦਿੱਤਾ। ਪੰਜ ਗਵਾਂਢੀ ਅਰਬ ਦੇਸਾਂ ਨੇ ਚੁਫੇਰਿਓਂ ਇਜ਼ਰਾਈਲ ਘੇਰ ਲਿਆ। ਇਜ਼ਰਾਈਲ ਨੇ ਪੰਜੇ ਦੇਸ ਖਦੇੜ ਦਿੱਤੇ। ਜੇਰੂਸਲਮ ਸ਼ਹਿਰ ਉਪਰ ਵੀ ਬਾਦ ਵਿਚ ਇਜ਼ਰਾਈਲ ਕਾਬਜ਼ ਹੋ ਗਿਆ।

ਇਸ ਸਾਰੇ ਭਾਣੇ ਵਾਸਤੇ ਦੋਸ਼ੀ ਕੌਣ? ਜੇਰੂਸਲਮ ਨੂੰ ਯੂ.ਐਨ. ਨੇ ਆਪਣੇ ਕਬਜ਼ੇ ਵਿਚ ਰੱਖਣਾ ਚਾਹਿਆ ਸੀ, ਮੁਸਲਮਾਨਾ ਨੇ ਫੈਸਲਾ ਠੁਕਰਾ ਦਿੱਤਾ। ਲੱਖਾਂ ਦੀ ਗਿਣਤੀ ਵਿਚ ਇਜ਼ਰਾਈਲ ਵਿਚੋਂ ਉਜੜਕੇ ਮੁਸਲਮਾਨ ਰਫੂਜੀ ਕੈਂਪਾਂ ਵਿਚ ਚਲੇ ਗਏ ਜਿਥੇ ਅਜੇ ਤਕ ਰੁਲ ਰਹੇ ਹਨ। ਆਪਣੇ ਅੰਦਰ ਝਾਤ ਮਾਰਨ ਦੀ ਥਾਂ ਫਲਸਤੀਨੀ ਅਜੇ ਤੱਕ ਯਹੂਦੀਆਂ ਨੂੰ ਦੋਸ਼ੀ ਠਹਿਰਾ ਰਹੇ ਹਨ।

× × ×

ਤਾਰਿਕ ਫਤਹ ਵਰਗੇ ਨਿਰਪੱਖ ਮੁਸਲਮਾਨ ਜਿਹੜੇ ਆਖਦੇ ਹਨ ਕਿ ਯਹੂਦੀਆਂ ਨੂੰ ਵੀ ਮੁਸਲਮਾਨਾ ਵਾਂਗ ਜਿਊਣ ਦਾ ਅਤੇ ਸਟੇਟ ਕਾਇਮ ਕਰਨ ਦਾ ਹੱਕ ਹੈ ਉਨ੍ਹਾਂ ਦੀ ਖੈਰ ਨਹੀਂ। ਫਤਵੇ ਜਾਰੀ ਹੋ ਰਹੇ ਹਨ- ਜਿਹੜੇ ਮੁਸਲਮਾਨ ਦੀਨ ਛੱਡ ਗਏ ਹਨ, ਅੱਲਾਹ ਤੋਂ ਮੂੰਹ ਮੋੜ ਗਏ ਹਨ, ਉਨ੍ਹਾਂ ਉਪਰ ਕਹਿਰ ਟੁੱਟੇਗਾ। ਤਾਰਿਕ ਦਾ ਆਖਣਾ ਹੈ ਕਿ ਜਿਵੇਂ ਯਹੂਦੀਆਂ ਨੂੰ ਆਜ਼ਾਦ ਤੇ ਸੁਖੀ ਇਜ਼ਰਾਈਲ ਵਿਚ ਵਸਣਾ ਚੰਗਾ ਲਗਦਾ ਹੈ ਇਸੇ ਤਰ੍ਹਾਂ ਉਨ੍ਹਾਂ ਨੂੰ ਵੀ ਫਲਸਤੀਨ ਦੀ ਸਲਾਮਤੀ ਵਾਸਤੇ ਜ਼ਿਮੇਵਾਰੀ ਚੁਕਣੀ ਪਵੇਗੀ ਤੇ ਜਿਹੜੇ ਇਲਾਕਿਆਂ ਤੇ ਨਾਜਾਇਜ਼ ਕਬਜ਼ਾ ਹੋਇਆ ਹੈ, ਉਹ ਛੱਡਣਾ ਚਾਹੀਦਾ ਹੈ ਪਰ ਇਹ ਤਾਂ ਹੀ ਹੋ ਸਕੇਗਾ ਜੇ ਫਲਸਤੀਨ ਆਜ਼ਾਦ ਇਜ਼ਰਾਈਲ ਨੂੰ ਮਾਨਤਾ ਦੇ ਦਏ। ਹਮਾਸ ਹੁਣ ਤਕ ਨਾਅਰਾ ਮਾਰ ਰਹੀ ਹੈ- ਸਾਰਾ ਫਲਸਤੀਨ ਸਾਡਾ, ਨਹੀਂ ਤਾਂ ਬਿਲਕੁਲ ਵੀ ਨਹੀਂ।

ਹਿੰਸਾ ਲਈ ਕੇਵਲ ਮੁਸਲਮਾਨ ਜ਼ਿਮੇਵਾਰ ਹੋਣ, ਅਜਿਹੀ ਗੱਲ ਨਹੀਂ, ਪਾਗਲਪਣ ਕਿਤੇ ਵੀ ਜਨਮ ਲੈ ਸਕਦਾ ਹੈ। ਦੋ ਯਹੂਦੀ ਪੁਜਾਰੀਆਂ ਰਬਈ ਸ਼ਪੀਰਾ ਅਤੇ ਰਬਈ ਇਲੀਜ਼ਰ ਨੇ ਮਿਲ ਕੇ ਕਿਤਾਬ ਲਿਖੀ ਹੈ *The king's Torah.* ਇਸ ਵਿਚ ਇੰਜੀਲ, ਤਲਮੂਦ ਅਤੇ ਸਹਾਇਕ ਸਾਹਿਤ ਵਿਚੋਂ ਹਵਾਲੇ ਦੇ ਦੇ ਲਿਖਿਆ ਹੈ- ਜੇ ਗ਼ੈਰ ਯਹੂਦੀ ਬੱਚੇ ਕਿਸੇ ਕਾਰਨ ਯਹੂਦੀਆਂ ਵਾਸਤੇ ਨੁਕਸਾਨਦਾਇਕ ਹੋਣ ਉਨ੍ਹਾਂ ਨੂੰ ਮਾਰਨਾ ਚਾਹੀਦਾ ਹੈ। ਜਦੋਂ ਪਤਾ ਹੋਵੇ ਦੁਸ਼ਮਣ ਦੇ ਬੱਚੇ ਵੱਡੇ ਹੋਕੇ ਦੁਸ਼ਮਣੀ ਕਰਨਗੇ, ਉਨ੍ਹਾਂ ਨੂੰ ਮਾਰਨਾ ਵਾਜਬ ਹੈ। ਜਿਹੜਾ ਆਮ ਨਾਗਰਿਕ ਹਥਿਆਰਬੰਦ ਦੁਸ਼ਮਣ ਨੂੰ ਪਨਾਹ ਦਿੰਦਾ ਹੈ, ਉਸਨੂੰ ਕਿਉਂ ਨਾ ਮਾਰਿਆ ਜਾਵੇ? ਕਿਸੇ ਹਕੂਮਤ ਤੋਂ, ਕਿਸੇ ਜਥੇਬੰਦੀ ਤੋਂ ਆਗਿਆ ਨਾ ਉਡੀਕੋ, ਦੁਸ਼ਮਣ ਦਾ ਥਾਏਂ ਕੰਮ ਤਮਾਮ ਕਰੋ।

ਇਹੋ ਜਿਹੀਆਂ ਕਿਤਾਬਾਂ ਪੜ੍ਹਕੇ ਫਲਸਤੀਨੀ ਆਖਣਗੇ ਹੀ ਕਿ ਯਹੂਦੀ ਇਸਲਾਮ ਦੇ ਦੁਸ਼ਮਣ ਹਨ।

ਅਮਰੀਕਣ ਪ੍ਰਧਾਨ ਜਿੰਮੀ ਕਾਰਟਰ ਨੇ ਮਿਸਰ ਦੇ ਪ੍ਰੈਜ਼ੀਡੈਂਟ ਸਾਦਤ ਅਤੇ ਇਜ਼ਰਾਈਲੀ ਪ੍ਰਧਾਨ ਮੰਤਰੀ ਬੇਗਿਨ ਨੂੰ ਬੁਲਾ ਕੇ ਕਿਹਾ- ਇਜ਼ਰਾਈਲ ਨਾਜਾਇਜ਼ ਕਬਜ਼ਿਆਂ ਉਪਰੋਂ ਹਟੇ ਤੇ ਸਾਦਤ ਇਜ਼ਰਾਈਲ ਨੂੰ ਮਾਨਤਾ ਦਏ। ਦੋਵੇਂ ਨੇਤਾ ਮੰਨ ਗਏ। ਇਹ ਸੰਧੀ ਅਮਲ ਵਿਚ ਆਉਣ ਹੀ ਲੱਗੀ ਸੀ ਕਿ ਅਰਬ ਸੰਸਾਰ ਨੇ ਸਾਦਤ ਨੂੰ ਗੱਦਾਰ ਕਿਹਾ, ਕਿਸੇ ਖਾੜਕੂ ਨੇ ਗੋਲੀ ਦਾਗ ਦਿੱਤੀ। ਭਵਿੱਖ ਵਿਚ ਸੰਧੀ ਤੇ ਦਸਖ਼ਤ ਕਰਕੇ ਕੌਣ ਗੱਦਾਰ ਹੋਣ ਦਾ ਫਤਵਾ ਲਏਗਾ? ਜਿਹੜਾ ਨੇਤਾ ਅਮਨ ਅਮਾਨ ਦੀ ਗੱਲ ਕਰਦਾ ਹੈ, ਉਸਨੂੰ ਨਾਮਰਦ ਹੋਣ ਦਾ ਖਿਤਾਬ ਮਿਲਦਾ ਹੈ।

2008 ਦੇ ਸਾਲ ਤਾਰਿਕ, ਇਜ਼ਰਾਈਲ ਵਿਚ ਘੁੰਮਦਾ ਫਿਰਿਆ। ਇਸ ਦੇਸ ਵਿਚ ਮੁਸਲਮਾਨਾ ਦੀ ਵਸੋਂ 20% ਹੈ। ਉਹ ਪਿੰਡਾਂ ਸ਼ਹਿਰਾਂ ਸਭ ਥਾਵਾਂ ਤੇ ਗਿਆ, ਲੋਕਾਂ ਨਾਲ ਮੁਲਾਕਾਤਾਂ ਕੀਤੀਆਂ। ਮੁਸਲਮਾਨਾ ਨੂੰ ਸਿਧਾ ਸਵਾਲ ਪੁੱਛਦਾ- ਕੀ ਤੁਹਾਡੇ ਨਾਲ ਵਿਤਕਰਾ ਹੋ ਰਿਹੈ? ਠੋਸ ਜਵਾਬ ਮਿਲਦਾ- ਹਰਗਿਜ਼ ਨਹੀਂ। ਵੀਹ ਸਾਲ ਦੇ ਇਕ ਜੁਆਨ ਨੇ ਸਵਾਲ ਦਾ ਉਤਰ ਦਿੱਤਾ- ਸਹੁੰ ਅੱਲਾਹ ਦੀ, ਮੈਂ ਇਜ਼ਰਾਈਲ ਛੱਡ ਕੇ ਅਰਬ ਦੇਸ ਵਿਚ ਵੱਸਣ ਦਾ ਸੁਫਨਾ ਵੀ ਨਾ ਲਵਾਂ। ਉਹ ਜਾਹਲ ਤਾਂ ਜਾਣਦੇ ਈ ਨਹੀਂ ਆਪਣੇ ਦੇਸਵਾਸੀਆਂ ਦੀ ਇੱਜ਼ਤ ਕਿਵੇਂ ਕਰੀਦੀ ਹੈ। ਹਾਈਫਾ ਮਸਜਿਦ ਦੇ ਈਮਾਮ ਨੂੰ ਇਹੋ ਸਵਾਲ ਕੀਤਾ ਤਾਂ ਉਸਨੇ ਕਿਹਾ- ਦੇਖੋ ਸਾਨੂੰ ਮੁਸਲਮਾਨਾ ਨੂੰ ਕਦੀ ਕਦਾਈਂ ਕੁੱਝ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤੇ ਅਸੀਂ ਚਾਹੁੰਦੇ ਹਾਂ ਕਿ ਵੈਸਟ ਬੈਂਕ ਇਲਾਕੇ ਤੇ ਕੀਤਾ ਕਬਜ਼ਾ

ਇਜ਼ਰਾਈਲ ਛੱਡੋ, ਪਰ ਜੇ ਕੋਈ ਕਹੇ ਕਿ ਸਾਡੇ ਨਾਲ ਵਿਤਕਰਾ ਹੁੰਦੈ, ਇਹ ਕੋਰਾ ਝੂਠ ਹੈ। ਈਮਾਮ, ਤਾਰਿਕ ਨੂੰ ਖਾਣਾ ਖੁਆਣ ਆਪਣੇ ਘਰ ਲੈ ਗਿਆ। ਦੇਰ ਤੱਕ ਗੱਲਾਂ ਹੋਈਆਂ। ਈਮਾਮ ਦਾ ਦਿਲ ਉਸਦੇ ਚਿਹਰੇ ਉਪਰ ਉਤਰ ਆਇਆ। ਦੁਖੀ ਹੋ ਕੇ ਉਹ ਅਰਬ ਲੀਡਰਾਂ ਦੀਆਂ ਬੇਈਮਾਨੀਆਂ, ਦੋਗਲਾਪਣ, ਭਰਿਸ਼ਟਾਚਾਰ, ਮੱਕਾਰੀ ਅਤੇ ਮੂਰਖਤਾ ਦਾ ਨਿਰੰਤਰ ਜ਼ਿਕਰ ਕਰਦਾ ਗਿਆ। ਤਾਰਿਕ ਨੇ ਪੁੱਛਿਆ- ਤਾਂ ਕੀ ਤੁਸੀਂ ਇਜ਼ਰਾਈਲੀ ਹੋ? ਈਮਾਮ ਨੇ ਕਿਹਾ- ਸੌ ਫੀਸਦੀ ਇਜ਼ਰਾਈਲੀ।

× × ×

2004 ਦੀਆਂ ਗਰਮੀਆਂ ਵਿਚ ਮਾਂਟਰਿਅਲ ਸ਼ਹਿਰ ਦੀ ਮੁਸਲਮਾਨ ਸੰਗਤ ਵਿਚ ਮਾਂਟਰਿਅਲ ਦੀ ਮਸਜਿਦ ਦੇ ਈਮਾਮ ਨੇ ਕਹਿ ਦਿੱਤਾ ਕਿ ਯਹੂਦੀਆਂ ਖਿਲਾਫ ਨਫਰਤ ਇਸਲਾਮੀ ਥਿਆਲੋਜੀ ਦਾ ਅਨਿਖੜ ਹਿੱਸਾ ਬਣ ਗਿਆ ਹੈ ਜੋ ਸਿਹਤਮੰਦ ਰੁਝਾਣ ਨਹੀਂ। ਇਸ ਕਥਨ ਸਦਕਾ ਹੋ ਹੱਲਾ ਮੱਚਣਾ ਹੀ ਸੀ- ਸਾਬਤ ਕਰੋ ਕਿ ਰੰਚਕ ਮਾਤਰ ਵੀ ਇਸਲਾਮ ਵਿਚ ਨਫਰਤ ਦੀ ਨਿਸ਼ਾਨੀ ਹੈ। ਇਹ ਈਮਾਮ ਖਲੀਲ ਮੁਹੰਮਦ ਹੁਣ ਕੈਲੀਫੋਰਨੀਆਂ ਸਟੇਟ ਯੂਨੀਵਰਸਿਟੀ ਵਿਚ ਇਸਲਾਮਿਕ ਲਾਅ ਦਾ ਪ੍ਰੋਫੈਸਰ ਹੈ। ਵਿਦਿਆ ਅਤੇ ਉਸਦੇ ਰੁਤਬੇ ਸਦਕਾ ਵਾਵੇਲਾ ਮਚਾਉਣ ਦੀ ਥਾਂ ਸੰਜੀਦਗੀ ਨਾਲ ਗੱਲ ਸੁਣਨੀ, ਕਰਨੀ ਚਾਹੀਦੀ ਸੀ ਪਰ ਮੁਸਲਮਾਨਾ ਅਤੇ ਸਿੱਖਾਂ ਵਿਚ ਦਲੀਲ ਦੀ ਸੰਜੀਦਗੀ, ਨਿਮਰਤਾ, ਜਾਣਨ ਦੀ ਇੱਛਾ ਅਜੇ ਗ਼ੈਰ ਹਾਜ਼ਰ ਹਨ। ਖਲੀਲ ਖੁੰਢ ਚਰਚਾ ਕਰਨ ਵਾਲੇ ਬੁੱਝ ਬੁੱਝਕੜਾਂ ਵਿਚੋਂ ਨਹੀਂ, ਉਸਨੇ ਧਰਮ ਅਤੇ ਮਨੋਵਿਗਿਆਨ ਵਿਚ ਬੈਚਲਰਜ਼ ਪਿਛੋਂ ਜੂਡਾਇਜ਼ਮ ਅਤੇ ਇਸਲਾਮ ਦੀ ਸਪੈਸ਼ਲਾਈਜੇਸ਼ਨ ਨਾਲ ਮਾਸਟਰਜ਼ ਕਰਕੇ ਇਸਲਾਮਿਕ ਲਾਅ ਵਿਚ ਡਾਕਟਰੇਟ ਕੀਤੀ। ਇਹ ਸਾਰੀ ਵਿਦਿਆ ਪੱਛਮੀ ਯੂਨੀਵਰਸਿਟੀਆਂ ਵਿਚੋਂ ਹਾਸਲ ਕਰਨ ਕਰਕੇ ਉਸ ਨੂੰ ਲੱਗਾ, ਕਿਤੇ ਕਸਰ ਨਾ ਰਹਿ ਜਾਵੇ, ਸਾਊਦੀ ਅਰਬ ਦੀ ਇਸਲਾਮਿਕ ਯੂਨੀਵਰਸਿਟੀ ਰਿਆਧ ਤੋਂ ਵੀ ਸ਼ਰੀਅਤ ਦੀ ਉਚ ਵਿਦਿਆ ਪ੍ਰਾਪਤ ਕੀਤੀ। ਬਾਕੀਆਂ ਦੀ ਗੱਲ ਛੱਡੋ, ਮੁਹੰਮਦ ਅਲਮਸਰੀ, ਕੈਨੇਡੀਅਨ ਇਸਲਾਮੀ ਕਾਂਗਰਸ ਦੇ ਪ੍ਰਧਾਨ ਨੇ ਖਲੀਲ ਤੇ ਦੋਸ਼ ਲਾਇਆ- ਇਹ ਪ੍ਰੋਫੈਸਰ ਨਸਲੀ ਨਫਰਤ ਦੇ ਬੀਜ ਬੀਜ ਰਿਹੈ। ਇਸੇ ਮੁਹੰਮਦ ਅਲਮਸਰੀ ਨੇ ਥੋੜੀ ਦੇਰ ਬਾਦ ਐਲਾਨ ਕੀਤਾ ਸੀ- ਅਠਾਰਾਂ ਸਾਲ ਤੋਂ ਵਧੀਕ ਉਮਰ ਦੇ ਸਾਰੇ ਯਹੂਦੀ ਬੱਚੇ ਕਤਲ ਕਰ ਦੇਣੇ ਚਾਹੀਦੇ ਹਨ। ਬਿੱਲੀ ਦਾ ਸ਼ਾਂਤੀਪਾਠ ਸੁਣਕੇ ਸਭ ਹੱਸ ਪਏ।

ਜਵਾਬ ਦਿੰਦਿਆਂ ਖਲੀਲ ਨੇ ਕਿਹਾ- ਹਜ਼ਰਤ ਮੁਹੰਮਦ ਸਾਹਿਬ ਤੋਂ ਸਦੀਆਂ ਬਾਦ ਮੁਸਲਮਾਨਾ ਨੇ ਹਦੀਸ ਲਿਖੀ। ਹਦੀਸ ਇਸਲਾਮੀ ਤਾਲੀਮ ਦਾ ਅਹਿਮ ਹਿੱਸਾ ਹੈ। ਹਦੀਸ ਅਨੁਸਾਰ ਯਹੂਦੀ ਇਜ਼ਤਦਾਰ ਆਦਮੀ ਨਹੀਂ, ਕਿਆਮਤ ਤਕ ਉਹ ਰੱਬ ਦਾ ਵੈਰੀ ਰਹੇਗਾ। ਮਸਜਿਦਾਂ ਮਦਰਸਿਆਂ ਵਿਚ ਇਹੋ ਵਿਦਿਆ ਪੜ੍ਹਾਈ ਜਾ ਰਹੀ ਹੈ। ਸਹਿਜ ਸੁਭਾ ਵਿਦਿਆਰਥੀਆਂ ਦੇ ਦਿਲ ਵਿਚ ਯਹੂਦੀ ਵਿਰੁੱਧ ਨਫਰਤ ਦੇ ਬੀਜ ਟਿਕਾ ਦਿੱਤੇ ਜਾਂਦੇ ਹਨ। ਉਹੋ ਪੁਰਾਣਾ ਰਾਗ- ਆਵਾਜ਼ਾਂ ਆਈਆਂ ਖਲੀਲ ਨੂੰ ਇਸਲਾਮ ਵਿਚੋਂ ਛੇਕੋ। ਖਲੀਲ ਨੇ ਕਿਹਾ- ਮੇਰਾ ਫੈਸਲਾ ਹੈ ਮੈਂ ਮੋਮਿਨਾ ਨੂੰ ਮੱਧਕਾਲੀ ਇਸਲਾਮ ਵਿਚੋਂ ਬਾਹਰ ਲੈਕੇ ਆਵਾਂਗਾ। ਉਸ ਵਿਚ ਇਕ ਨੁਕਸ ਇਹ ਵੀ ਹੈ ਕਿ ਉਹ ਦਾਹੜੀ ਵਾਲਾ ਈਮਾਮ ਨਹੀਂ।

ਪਹਿਲੀ ਨਮਾਜ਼ ਸੂਰਾ ਅਲ ਫਾਤਿਹਾ ਹੈ ਜੋ ਸਭ ਤੋਂ ਪਹਿਲਾਂ ਸਿਖਾਈ ਜਾਂਦੀ ਹੈ :

1. ਮਿਹਰਬਾਨ, ਦਰਿਆ ਦਿਲ ਰੱਬ ਦੇ ਨਾਮ ਤੇ।
2. ਕੁੱਲ ਕਾਇਨਾਤ ਦੇ ਮਾਲਕ ਨੂੰ ਸਲਾਮ।
3. ਐ ਕਿਆਮਤ ਦੇ ਮਾਲਕ, ਅਸੀਂ ਕੇਵਲ ਤੇਰੀ ਬੰਦਗੀ ਕਰਦੇ ਹਾਂ।
4. ਸਾਨੂੰ ਸਹੀ ਰਸਤੇ ਤੇ ਤੋਰ।
5. ਉਸ ਰਸਤੇ ਉਪਰ ਨਹੀਂ ਜਿਸ ਉਪਰ ਚਲਣ ਵਾਲਿਆਂ ਤੇ ਤੇਰਾ ਕਹਿਰ ਟੁੱਟੇ।
6. ਉਹ ਰਸਤਾ ਵੀ ਨਾ ਦਿਖਾਈਂ ਜੋ ਤੈਥੋਂ ਪਰੇ ਲਿਜਾਂਦਾ ਹੋਵੇ।

ਪੰਕਤੀਆਂ ਦੇ 1 ਤੋਂ 6 ਨੰਬਰ ਅਸੀਂ ਆਪ ਲਾਏ ਹਨ। ਇਨ੍ਹਾਂ ਛੇ ਪੰਕਤੀਆਂ ਦਾ ਪਾਠ ਹਰੇਕ ਧਰਮ ਦਾ ਮੁਰੀਦ ਖੁਸ਼ੀ ਨਾਲ ਕਰੇਗਾ ਕਿਉਂਕਿ ਇਸ ਵਿਚ ਪਾਕ ਈਮਾਨ ਅਤੇ ਅਰਦਾਸ ਹੈ। ਨਬੀ ਦੇ ਦੇਹਾਂਤ ਤੋਂ ਦੋ ਸਦੀਆਂ ਬਾਦ ਇਸ ਸੂਰਾ(ਸੂਰਾ ਮਾਇਨੇ ਅਧਿਆਇ) ਦੇ ਅਰਥ ਵਿਦਵਾਨਾ ਨੇ ਹਦੀਸ ਵਿਚ ਮਰਜ਼ੀ ਨਾਲ ਤਬਦੀਲ ਕਰ ਦਿੱਤੇ, ਲਿਖਿਆ- ਪੰਜਵੀਂ ਪੰਕਤੀ ਯਹੂਦੀਆਂ ਵਾਸਤੇ ਹੈ, ਉਹ ਗਲਤ ਰਸਤੇ ਤੇ ਚੱਲੇ ਜਿਸ ਕਰਕੇ ਖੁਦਾ ਦਾ ਕਹਿਰ ਟੁੱਟਿਆ ਅਤੇ ਟੁੱਟਦਾ ਰਹੇਗਾ। ਈਸਾਈ ਰਤਾ ਘੱਟ ਗੁਨਾਹਗਾਰ ਹਨ, ਛੇਵੀਂ ਪੰਕਤੀ ਉਨ੍ਹਾਂ ਵਾਸਤੇ ਉੱਤਰੀ ਹੈ। ਇਨ੍ਹਾਂ ਦੋ ਪੰਕਤੀਆਂ ਦੇ ਮਨਘੜਤ ਅਰਥਾਂ ਕਾਰਨ ਇਸਲਾਮ ਯਹੂਦੀਆਂ ਦਾ ਦੁਸ਼ਮਣ ਅਤੇ ਈਸਾਈਆਂ ਲਈ ਓਪਰਾ ਹੋ ਗਿਆ।

ਹਦੀਸ ਦੇ ਘਾੜਿਆਂ ਨੇ ਇਹ ਜਾਣਨ ਦੀ ਕੋਸ਼ਿਸ਼ ਨਹੀਂ ਕੀਤੀ ਕਿ ਪੰਜਵੀਂ ਅਤੇ ਛੇਵੀਂ ਪੰਕਤੀ ਵਿਚ ਯਹੂਦੀ ਜਾਂ ਈਸਾਈ ਲਫਜ਼ ਤਾਂ ਨਬੀ ਨੇ ਲਿਖੇ ਹੀ ਨਹੀਂ ਫਿਰ ਇਹ ਉਨ੍ਹਾਂ ਵਾਸਤੇ ਹਨ, ਕਿਵੇਂ ਮੰਨੀਏ? ਕੁਰਾਨ ਵਿਚ ਹੋਰ ਅਨੇਕ ਥਾਵਾਂ ਤੇ ਯਹੂਦੀਆਂ ਈਸਾਈਆਂ ਦੇ ਨਾਮ ਲੈਕੇ ਬਚਨ ਲਿਖੇ ਮਿਲਦੇ ਹਨ, ਇਥੇ ਵਿਆਖਿਆਕਾਰਾਂ ਨੇ ਹਦੀਸ ਵਿਚ ਆਪਣੇ ਕੋਲੋਂ ਲੱਖਣ ਲਾਕੇ ਅਰਥਾਂ ਦੀ ਥਾਂ ਅਨਰਥ ਕੀਤੇ ਕਿਉਂਕਿ ਹਦੀਸ ਲੇਖਕ ਮੂਸਾਈਆਂ, ਈਸਾਈਆਂ ਨੂੰ ਖੁਦ ਨਫਰਤ ਕਰਦੇ ਸਨ, ਨਬੀ ਨੇ ਉਨ੍ਹਾਂ ਨੂੰ ਨਫਰਤ ਨਹੀਂ ਕੀਤੀ; ਇਨ੍ਹਾਂ ਗਲਤ ਅਰਥਾਂ ਨੂੰ ਸਹੀ ਕੇਵਲ ਇਸੇ ਕਰਕੇ ਮੰਨਿਆ ਜਾਂਦਾ ਰਿਹਾ ਕਿਉਂਕਿ ਬਹੁਤ ਪੁਰਾਣੇ ਹਨ।

ਇਕ ਵੱਡਾ ਸੰਕਟ ਹੋਰ ਹੈ। ਵਧੀਕ ਮੁਸਲਮਾਨ ਅਰਬੀ ਨਹੀਂ ਜਾਣਦੇ, ਕੁਰਾਨ ਦੇ ਅਰਥ ਅੰਗਰੇਜ਼ੀ ਸਮੇਤ ਜਿਸ ਵੀ ਜ਼ਬਾਨ ਵਿਚ ਕੀਤੇ ਗਏ, ਉਨ੍ਹਾਂ ਦਾ ਆਧਾਰ ਹਦੀਸ ਹੈ। ਉਕਤ ਛੇ ਪੰਕਤੀਆਂ ਰੱਬ ਦੇ ਉਹ ਬੋਲ ਹਨ ਜੋ ਪੈਗੰਬਰ ਨੇ ਸੁਣੇ ਤੇ ਦਰਜ ਕਰਵਾਏ। ਅਰਬੀ ਜਾਣਨ ਵਾਲੇ ਤਾਂ ਪੜ੍ਹ ਲੈਣਗੇ ਕਿ ਇਥੇ ਯਹੂਦੀਆਂ ਈਸਾਈਆਂ ਦਾ ਜ਼ਿਕਰ ਨਹੀਂ ਪਰ ਬਾਕੀ ਲੋਕ ਗੁਮਰਾਹ ਹੋਣਗੇ। ਇਹੀ ਕਾਰਨ ਹੈ ਕਿ ਅਰਬ ਦੇ ਜੁਆਨ ਸ਼ਾਂਤ ਹਨ, ਉਨੀ ਗਿਣਤੀ ਵਿਚ ਜਹਾਦੀ ਅਰਬ ਨਹੀਂ ਹਨ ਜਿਨੇ ਅਰਬੀ ਜ਼ਬਾਨ ਤੋਂ ਅਨਜਾਣ ਦੇਸਾਂ ਦੇ ਜੁਆਨ ਗਰਮ ਹਨ। ਸਾਊਦੀ ਅਰਬ ਬਾਕੀ ਦੇਸਾਂ ਵਿਚ ਖਰਬਾਂ ਡਾਲਰ ਦੌਲਤ ਸੁਟ ਕੇ ਜਹਾਦ ਦੀ ਕਮਾਨ ਸੰਭਾਲ ਰਿਹਾ ਹੈ। ਪੱਛਮ ਵਿਚ ਅਨੇਕ ਮਦਰਸੇ ਹਨ, ਅਮਰੀਕਾ ਸਮੇਤ। ਅਰਬੀ ਜਾਣਨ ਵਾਲੇ ਬੱਚਿਆ ਨੂੰ ਵੀ ਮੌਲਵੀ ਸਿਖਾ ਦਿੰਦੇ ਹਨ ਕਿ ਪੰਜਵੀਂ ਪੰਕਤੀ ਯਹੂਦੀਆਂ ਵਾਸਤੇ ਤੇ ਛੇਵੀਂ ਆਇਤ ਈਸਾਈਆਂ ਵਾਸਤੇ ਹੈ।

> ਉਕਤ ਛੇ ਪੰਕਤੀਆਂ ਮੁਸਲਮਾਨਾ ਲਈ ਕਿਉਂ, ਪਾਠ ਕਰਕੇ ਮੈਨੂੰ ਲੱਗਾ ਕਿ ਇਹ ਮੇਰੇ ਵਰਗੇ ਸਿੱਖ ਵਾਸਤੇ ਵੀ ਬਰਾਬਰ ਕੀਮਤੀ ਹਨ। ਮੈਂ ਵਾਹਿਗੁਰੂ ਦੇ ਹੁਕਮਾ ਦੀ ਪ੍ਰਵਾਹ ਨਾ ਕਰਾਂਗਾ ਤਾਂ ਮੇਰੇ ਉਪਰ ਬਿਪਤਾ ਆਏਗੀ। ਮੈਨੂੰ ਰੱਬ ਆਪਣੇ ਰਸਤੇ ਤੋਂ ਦੂਰ ਨਾ ਜਾਣ ਦਏ। ਇਹ ਪੰਕਤੀਆਂ ਯਹੂਦੀਆਂ ਤੇ ਈਸਾਈਆਂ ਵਾਸਤੇ ਹਨ, ਕੀ ਮੁਸਲਮਾਨਾ ਵਾਸਤੇ ਨਹੀਂ? ਮੁਸਲਮਾਨ ਖੁਦਾ ਦੇ ਰਸਤੇ ਤੋਂ ਭਟਕੇਗਾ ਕੀ ਉਹ ਰੱਬੀ ਕਹਿਰ ਦਾ ਸ਼ਿਕਾਰ ਨਹੀਂ ਹੋਏਗਾ? ਕੀ ਮੁਸਲਮਾਨ ਨਹੀਂ ਚਾਹੁੰਦੇ ਉਹ ਖੁਦਾ ਦੇ ਰਸਤਿਓਂ ਪਰੇ ਨਾ ਜਾਣ? ਜਿਹੜੀਆਂ ਇਲਹਾਮੀ ਆਵਾਜ਼ਾਂ ਯੂਨੀਵਰਸਲ ਕਵਰੇਜ ਕਰਦੀਆਂ ਸਨ ਉਹ ਮੂਸਾਈਆਂ ਈਸਾਈਆਂ ਵੱਲ ਸੇਧ ਦਿੱਤੀਆਂ। ਇਹੋ ਜਿਹੀ ਸਾਜਸ਼ ਬੰਦਾ ਕਰਦਾ ਹੈ, ਨਾ ਰੱਬ ਨਾ ਉਸਦੇ ਪੈਗੰਬਰ। ਹਦੀਸਕਾਰ ਦੀ ਸਾਜ਼ਿਸ਼ ਅਰਬ-ਇਜ਼ਰਾਈਲ ਟੱਕਰ ਦੀ ਬੁਨਿਆਦ ਹੈ। ਪੰਜਵੀਂ ਛੇਵੀਂ ਪੰਕਤੀ ਬੀਜ ਹਨ, ਇਸ ਬੀਜ ਨੇ ਵੱਡ ਆਕਾਰੀ ਬਿਰਖ ਦਾ ਰੂਪ ਧਾਰ ਲਿਆ ਹੈ, ਇਸ ਬੁਰੇ ਬਿਰਖ ਦੀਆਂ ਖੋੜਾਂ ਵਿਚੋਂ ਜ਼ਹਿਰੀਲੇ ਸੱਪ ਫੁੰਕਾਰ ਰਹੇ ਹਨ, ਬੁੱਲਾਂ ਤੇ ਜੀਭਾਂ ਫੇਰ ਰਹੇ ਹਨ।

ਕੇਵਲ ਅਰਬ ਦੇਸਾਂ ਵਿਚ ਨਹੀਂ, ਉਤਰੀ ਅਮਰੀਕਾ ਵਿਚਲੇ ਇਸਲਾਮੀ ਸਕੂਲਾਂ ਦੀਆਂ ਪਾਠ ਪੋਥੀਆਂ ਵਿਚ ਇਸ ਤਰ੍ਹਾਂ ਦੇ ਵਾਕ ਹਨ :

- ਯਹੂਦੀ ਅਤੇ ਈਸਾਈ ਮੁਸਲਮਾਨਾ ਦੇ ਦੁਸ਼ਮਣ ਹਨ।
- ਇਸਲਾਮ ਤੋਂ ਇਲਾਵਾ ਬਾਕੀ ਸਾਰੇ ਧਰਮ ਕੁਫਰ ਹਨ।
- ਜਦੋਂ ਤਕ ਮੁਲਸਮਾਨ ਯਹੂਦੀਆਂ ਦਾ ਮਲੀਆਮੇਟ ਨਹੀਂ ਕਰ ਦਿੰਦੇ ਕਿਆਮਤ ਦਾ ਦਿਨ ਨਹੀਂ ਆਏਗਾ(ਯਾਨੀ ਕਿ ਇਨਸਾਫ ਨਹੀਂ ਮਿਲੇਗਾ)।

– ਕਾਫਰਾਂ ਖਿਲਾਫ ਜਹਾਦ (ਧਰਮ ਯੁੱਧ) ਵਾਜਬ ਹੈ।

ਇਹੋ ਜਿਹੀਆਂ ਲਿਖਤਾਂ ਆਮ ਹਨ ਜਿਨ੍ਹਾਂ ਵਿਚ ਦਰਜ ਹੈ ਕਿ ਯਹੂਦੀ ਬਣਮਾਣਸ ਹਨ ਅਤੇ ਈਸਾਈ ਸੂਰ ਦੀ ਔਲਾਦ ਹਨ। ਪਾਠ ਪੋਥੀਆਂ ਵਿਚਲਾ ਇਹ ਪ੍ਰਸੰਗ ਪੜ੍ਹਕੇ ਕਿਸੇ ਜੁਆਨ ਦੇ ਹੱਥ ਵਿਚ ਬੰਬ ਆ ਜਾਣਾ ਸੁਭਾਵਕ ਹੈ। ਨਿਊਯਾਰਕ ਟਾਈਮਜ਼ ਸੁਕੇਅਰ ਵਿਚਲੇ ਬੰਬ ਧਮਾਕੇ ਲਈ ਜ਼ਿਮੇਵਾਰ ਸੋਹੇਲ ਸ਼ਾਹਜ਼ਾਦ ਦੇ ਘਰੋਂ ਜਿਹੜਾ ਕੁਰਾਨ ਮਿਲਿਆ, ਉਸ ਵਿਚ ਪੰਜਵੀਂ ਛੇਵੀਂ ਆਇਤ ਦੇ ਉਹੋ ਅਰਥ ਹਨ ਜਿਹੜੇ ਅਸੀਂ ਪੜ੍ਹ ਆਏ ਹਾਂ। ਸਾਊਦੀ ਅਰਬ ਦੇ ਧਨ ਨਾਲ ਛਪਿਆ ਇਹ ਕੁਰਾਨ ਹਰੇਕ ਮੁਸਲਿਮ ਦੂਤਾਵਾਸ ਵਿਚੋਂ ਅਤੇ ਹਰਕੇ ਸੁੰਨੀ ਮਸਜਿਦ ਵਿਚੋਂ ਮੁਫਤ ਮਿਲਦਾ ਹੈ। ਕੁਰਾਨ ਦੇ ਵਿਆਖਿਆਕਾਰਾਂ ਨੇ ਮੁਖਬੰਦ ਵਿਚ ਲਿਖਿਆ ਹੈ– ''ਕਿਤੇ ਕਿਤੇ ਅਸੀਂ ਆਪਣੇ ਕੋਲੋਂ ਮਾਮੂਲੀ ਸ਼ਬਦ ਅਤੇ ਵਾਕ ਇਸ ਲਈ ਜੋੜ ਦਿਤੇ ਹਨ ਤਾਂ ਕਿ ਅਨੁਵਾਦ ਅਰਬੀ ਜ਼ਬਾਨ ਦੇ ਐਨ ਨੇੜੇ ਰਹੇ ਤੇ ਅਰਥ ਸਮਝਣ ਵਿਚ ਸੌਖ ਰਹੇ।'' ਇਸ ਕਥਨ ਨੇ ਮਿਲਾਵਟ ਨੂੰ ਗੁਨਾਹ ਦੀ ਥਾਂ ਪਵਿੱਤਰ ਬਣਾ ਦਿੱਤਾ ਹੈ।

5:20 ਅਤੇ 5:21 ਪੰਕਤੀਆਂ ਯਹੂਦੀਆਂ ਨੂੰ ਸੰਬੋਧਨ ਕਰਕੇ ਉਚਾਰੀਆਂ ਗਈਆਂ। ਚੇਤੇ ਰਹੇ, ਇਹ ਹਜ਼ਰਤ ਮੁਹੰਮਦ ਦੀਆਂ ਨਹੀਂ, ਅੱਲਾਹ ਦੀਆਂ ਨਬੀ ਰਾਹੀਂ ਉਤਾਰੀਆਂ ਹੋਈਆਂ ਹਨ।

5:20 ਯਾਦ ਰੱਖੋ, ਮੂਸਾ ਨੇ ਯਹੂਦੀਆਂ ਨੂੰ ਕਿਹਾ ਸੀ, ਐ ਮੇਰੇ ਲੋਕੋ ਅੱਲਾਹ ਨੇ ਜੋ ਜੋ ਦਿਆਲੂ ਹੋਕੇ ਤੁਹਾਨੂੰ ਬਖਸ਼ਿਆ ਉਸਨੂੰ ਭੁੱਲਣਾ ਨਾਂਹ। ਤੁਹਾਡੇ ਵਿਚੋਂ ਹੀ ਮਿਹਰਬਾਨ ਹੋਕੇ ਉਸਨੇ ਪੈਗੰਬਰ ਚੁਣੇ ਅਤੇ ਤੁਹਾਨੂੰ ਬਾਦਸ਼ਾਹੀਆਂ ਦਿੱਤੀਆਂ। ਉਸਨੇ ਤੁਹਾਨੂੰ ਉਹ ਕੁੱਝ ਦਿੱਤਾ ਜਿਸ ਤੋਂ ਬਾਕੀ ਜਹਾਨ ਵੰਚਿਤ ਰਹਿ ਗਿਆ।

5:21 ਓ ਮੇਰੇ ਭਲੇ ਲੋਕੋ ਹੁਣ ਉਸ ਪਵਿੱਤਰ ਧਰਤੀ ਉਪਰ ਜਾਓ ਜਿਹੜੀ ਅੱਲਾਹ ਨੇ ਤੁਹਾਡੇ ਨਸੀਬਾਂ ਵਿਚ ਲਿਖ ਦਿੱਤੀ ਹੈ, ਇਸ ਵੱਲ ਪਿਠ ਨਾ ਕਰਿਓ, ਮੂੰਹ ਮੋੜੋਗੇ ਤਾਂ ਪਛਤਾਓਗੇ।

ਇਹ ਪੰਕਤੀਆਂ ਹਜ਼ਰਤ ਮੁਹੰਮਦ ਰਾਹੀਂ ਰੱਬ ਨੇ ਕੁਰਾਨ ਦੇ ਰੂਪ ਵਿਚ ਯਹੂਦੀਆਂ ਬਾਰੇ ਭੇਜੀਆਂ ਹਨ ਪਰ ਹਦੀਸ ਉਲਟ ਅਰਥ ਕਰਦਿਆਂ ਦਸਦੀ ਹੈ ਕਿ ਇਜ਼ਰਾਈਲ ਦੀ ਪੁੰਨ ਭੂਮੀ ਮੁਸਲਮਾਨਾ ਦੀ ਹੈ ਤੇ ਬਦਕਾਰ ਯਹੂਦੀਆਂ ਦੇ ਪੰਜੇ ਵਿਚੋਂ ਖੂਨੀ ਜੰਗ ਰਾਹੀ ਮੁਕਤ ਕਰਾਉਣੀ ਹੈ। ਜਹਾਦ ਰਾਹੀਂ ਹਜ਼ਾਰ ਸਾਲ ਪਹਿਲਾਂ ਮੁਸਲਮਾਨਾ ਨੇ ਯਹੂਦੀਆਂ ਤੋਂ ਇਹ ਧਰਤੀ ਖੋਹ ਲਈ, ਯਹੂਦੀ ਲਾਚਾਰੀਵਸ ਦਿਨ ਕਟੀ ਕਰਦੇ ਰਹੇ, ਮੁਸਲਮਾਨਾ ਦੀ ਤਾਕਤ ਅੱਗੇ ਕਦੀ ਖਤਰਾ ਨਹੀਂ ਬਣੇ ਸਨ। ਜੇਰੂਸਲਮ, ਓਟੋਮਾਨ ਮੁਸਲਿਮ ਸਲਤਨਤ ਅਧੀਨ ਰਿਹਾ ਤੇ ਪ੍ਰਬੰਧ ਇਸਤੰਬੂਲ ਤੋਂ ਹੁੰਦਾ ਸੀ। ਵੱਡੀ ਗਿਣਤੀ ਮੁਸਲਮਾਨਾ ਦੀ ਸੀ, ਘੱਟ ਗਿਣਤੀ ਕੌਮਾਂ ਯਹੂਦੀ, ਆਰਮੀਨੀ, ਈਸਾਈ ਆਪੋ ਆਪਣੀਆਂ ਬਸਤੀਆਂ ਵਿਚ ਰਹਿ ਰਹੇ ਸਨ। ਮੁਸਲਮਾਨਾ ਦੀ ਦਲੀਲ ਹੁੰਦੀ– ਜੇ ਮੂਸਾ ਦੇ ਰੱਬ ਨੇ ਵਾਅਦਾ ਕੀਤਾ ਸੀ ਕਿ ਜੇਰੂਸਲਮ ਦੀ ਪਾਕਿ ਜ਼ਮੀਨ ਯਹੂਦੀਆਂ ਨੂੰ ਦਿੱਤੀ ਤਾਂ ਕੀ? ਯਹੂਦੀਆਂ ਨੇ ਕਿਉਂਕਿ ਪਾਕਿ ਜ਼ਮੀਨ ਵਲੋਂ ਮੂੰਹ ਮੋੜ ਲਿਆ ਸੀ ਇਸ ਕਰਕੇ ਅੱਲਾਹ ਉਨ੍ਹਾ ਨਾਲ ਨਾਰਾਜ਼ ਹੋ ਗਿਆ, ਇਹ ਮੁਸਲਮਾਨਾ ਦੀ ਦਲੀਲ ਹੈ। ਪਰ ਵੀਹਵੀਂ ਸਦੀ ਵਿਚ ਯਹੂਦੀਆਂ ਨੇ ਅੱਲਾਹ ਦਾ ਹੁਕਮ ਮੰਨਦਿਆਂ ਪਾਕਿ ਜੇਰੂਸਲਮ ਵਲ ਫਿਰ ਰੁਖ ਕਰ ਲਿਆ, ਬੰਦੇ ਕੁਰਾਹੇ ਪੈ ਗਏ ਸਨ, ਰਸਤੇ ਤੇ ਆ ਗਏ, ਰੱਬ ਤਾਂ ਆਪਣੇ ਵਾਦੇ ਤੋਂ ਨਹੀਂ ਮੁਕਰਿਆ, ਉਸਨੇ ਜੇਰੂਸਲਮ ਮੁੜ ਯਹੂਦੀਆਂ ਹਵਾਲੇ ਕਰ ਦਿੱਤਾ। ਰੱਬ ਦੀ ਜਿਹੜੀ ਰਜ਼ਾ 5:20 ਅਤੇ 5:21, ਕੁਰਾਨ ਵਿਚ ਦਰਜ ਹੈ ਮੁਸਲਮਾਨਾ ਨੂੰ ਉਹ ਮੰਨ ਲੈਣੀ ਚਾਹੀਦੀ ਹੈ।

2004 ਵਿਚ ਇਸ ਮਸਲੇ ਤੇ ਜੇਰੂਸਲਮ ਵਿਚ ਗੰਭੀਰ ਸੰਵਾਦ ਹੋਇਆ, ਵਿਸ਼ਾ ਸੀ– ਕੁਰਾਨ ਵਿਚ ਮੌਜੂਦ ਦਰਿਆਦਿਲੀ ਦੇ ਅੰਸ਼। ਸ਼ੇਖ ਦਰਵੇਸ ਅਤੇ ਖ਼ਲੀਲ ਮੁਹੰਮਦ ਮੁਖ ਬੁਲਾਰੇ ਸਨ। ਅਫਸੋਸ ਕਿ ਇਹੋ ਜਿਹੇ ਸੰਵਾਦ ਕਿਸੇ ਮੁਸਲਿਮ ਦੇਸ ਵਿਚ ਨਹੀਂ ਹੋ ਸਕਦੇ। ਖਲੀਲ ਨੇ ਤਕਰੀਰ ਦੌਰਾਨ ਕਿਹਾ, ''ਤੁਸੀਂ 5:20 ਤੇ 5:21 ਬਾਰੇ ਗੱਲ ਕਰੀ ਜਾ ਰਹੇ ਹੋ, ਆਇਤ 10:91 ਪੜ੍ਹੋ:''

ਇਜ਼ਰਾਈਲ ਦੇ ਬੱਚਿਆਂ ਨੂੰ ਅਸੀਂ ਖੂਬਸੂਰਤ ਧਰਤੀ ਤੇ ਆਬਾਦ ਕੀਤਾ।
ਉਨ੍ਹਾਂ ਨੂੰ ਰਹਿਣ ਸਹਿਣ ਅਤੇ ਰੁਜ਼ਗਾਰ ਦੇ ਸਾਧਨ ਦਿੱਤੇ।
ਜਦੋਂ ਉਨ੍ਹਾਂ ਕੋਲ ਚਤੁਰਾਈ ਆ ਗਈ, ਉਨ੍ਹਾਂ ਤਿਕੜਮਬਾਜ਼ੀ ਸ਼ੁਰੂ ਕਰ ਦਿੱਤੀ।
ਯਕੀਨਨ ਕਿਆਮਤ ਦੇ ਦਿਨ ਅੱਲਾ ਉਨ੍ਹਾਂ ਤੋਂ ਹਿਸਾਬ ਮੰਗੇਗਾ।
ਉਨ੍ਹਾਂ ਤੋਂ ਉਨ੍ਹਾਂ ਦੀਆਂ ਸਾਜਿਸ਼ਾਂ ਦੀ ਜਵਾਬਤਲਬੀ ਕੀਤੀ ਜਾਵੇਗੀ।

ਪਹਿਲੀ ਪੰਕਤੀ ਵਿਚ ਯਹੂਦੀਆਂ ਨੂੰ ਜਿਹੜੀ ਖੂਬਸੂਰਤ ਧਰਤੀ ਅੱਲਾਹ ਵਲੋਂ ਦਿੱਤੀ ਗਈ ਉਹ ਕਿਹੜੀ ਹੈ, ਇਸ ਬਾਰੇ ਅਨੇਕ ਰਾਵਾਂ ਹਨ, ਪਹਿਲੀ ਨਜ਼ਰੇ ਇਹ ਜੇਰੂਸਲਮ ਅਤੇ ਫਲਸਤੀਨ ਹੈ। ਸਿਨਾਈ ਪਰਬਤ ਅਤੇ ਇਸ ਦੇ ਆਲੇ ਦੁਆਲੇ ਦੇ ਇਲਾਕੇ ਸੀਰੀਆ, ਜੇਰਿਕੋ, ਦਮਸਕਸ਼ ਅਤੇ ਜਾਰਡਨ ਹੋ ਸਕਦੇ ਹਨ। ਇਸਲਾਮ ਦਾ ਪ੍ਰੋਫੈਸਰ ਤਾਜ ਹਾਸ਼ਮੀ ਦਸਦਾ ਹੈ ਕਿ ਇਹ ਥਾਂ ਫਲਸਤੀਨ ਨਹੀਂ ਸਿਨਾਈ ਹੈ, ''ਰੱਬ ਨੇ ਚਾਹਿਆ ਸੀ ਪੂਰਬੀ ਮਿਸਰ ਦੇ ਵਸਨੀਕ ਪਵਿੱਤਰ ਧਰਤੀ ਉਪਰ ਦਾਖਲ ਹੋਣ,'' ਇਥੇ ਸਿਨਾਈ ਦੀ ਸੰਭਾਵਨਾ ਵਧੀਕ ਹੈ।

ਅੱਠਵੀਂ ਸਦੀ ਵਿਚ ਕੁਰਾਨ ਦੇ ਗੰਭੀਰ ਵਿਆਖਿਆਕਾਰ ਮੁਕਤਿਲ ਇਬਨ ਸੁਲੇਮਾਨ ਅਨੁਸਾਰ 5:21 ਆਇਤ ਵਿਚ ਇਕ ਲਫਜ਼ *ਕੁਤਬ* ਆਇਆ ਹੈ, *ਕੁਤਬ* ਮਾਇਨੇ ਹੈ ਲਿਖਤ, ਇਹ ਉਹ ਹੁਕਮ ਹੈ ਜਿਹੜਾ ਜ਼ਬਾਨੀ ਨਹੀਂ ਲਿਖਤ ਵਿਚ ਆਇਆ। ਲਿਖਤ ਵਿਚ ਅਇਆ ਹੁਕਮ ਮੰਨਣਾ ਲਾਜ਼ਮੀ ਹੁੰਦਾ ਹੈ। ਇਥੇ ਮੂਸਾ ਨੇ ਇਜ਼ਰਾਈਲੀਆਂ ਨੂੰ ਹੁਕਮ ਦਿੱਤਾ ਹੈ- ਰੱਬ ਨੇ ਜਿਹੜੀ ਪਵਿਤਰ ਧਰਤੀ ਤੁਹਾਨੂੰ ਬਖਸ਼ ਦਿੱਤੀ ਉਸ ਵਿਚ ਦਾਖਲ ਹੋਵੋ। ਮੁਕਤਿਲ ਅਨੁਸਾਰ ਇਹ ਧਰਤੀ ਫਲਸਤੀਨ ਹੈ। ਮੁਕਤਿਲ ਦੀ ਇਹ ਪੁਰਾਣੀ ਲਿਖਤ ਪੜ੍ਹਕੇ ਮੁਸਲਮਾਨਾ ਨੂੰ ਧੱਕਾ ਲੱਗੇਗਾ, ਲਿਖਿਆ ਹੈ, ''ਯਹੂਦੀਓ, ਮੈਂ ਤੁਹਾਨੂੰ ਹੁਕਮ ਦਿੰਦਾ ਹਾਂ ਕਿ ਜਿਹੜੀ ਇਹ ਧਰਤੀ ਰੱਬ ਨੇ ਤੁਹਾਨੂੰ ਦਿੱਤੀ ਹੈ ਜੇ ਇਸ ਨੂੰ ਛੱਡ ਦੇ ਪਿੱਛੇ ਮੁੜੇ, ਤੁਸੀਂ ਨੁਕਸਾਨ ਉਠਾਉਗੇ। ਰੱਬ ਨੇ ਅਬਰਾਹਮ ਪੈਗੰਬਰ ਨੂੰ ਇਹੀ ਕਿਹਾ ਸੀ- ਇਹ ਧਰਤੀ ਜਿਥੇ ਤੁਸੀਂ ਇਸ ਵਕਤ ਖਲੋਤੇ ਹੋ ਤੁਹਾਡੀ ਹੈ, ਤੁਹਾਥੋਂ ਬਾਦ ਤੁਹਾਡੀ ਔਲਾਦ ਦੀ ਵਰਾਸਤ ਹੈ।'' ਹੈਰਾਨੀ ਕੀ ਜੇ ਮੁਕਤਿਲ ਸੁਲੇਮਾਨ ਦਾ ਇਹ ਪੁਰਾਤਨ ਟੀਕਾ ਮਿਸਰ ਵਿਚ ਅੱਜਕੱਲ੍ਹ ਪਾਬੰਦੀਸ਼ੁਦਾ ਹੈ।

ਸ਼ੇਖ ਦਰਵੇਸ ਨੂੰ ਇਹ ਵਿਆਖਿਆਵਾਂ ਸਹੀ ਨਹੀਂ ਲੱਗੀਆਂ, ਕਿਉਂਕਿ ਉਹ ਅਰਬ ਹੈ, ਅਰਬੀ ਉਸ ਦੀ ਮਾਂ ਬੋਲੀ ਹੈ ਇਸ ਕਰਕੇ ਉਹ ਕਹਿੰਦਾ ਹੈ ਕੁਰਾਨ ਦੀਆਂ ਆਇਤਾਂ ਦੇ ਸਹੀ ਅਰਥ ਮੈਂ ਕਰਾਂਗਾ, ਲਿਖਦਾ ਹੈ, ''ਕੁਰਾਨ ਦੀ ਆਇਤ 5:21 ਵਿਚ ਸਹੀ ਫੁਰਮਾਇਆ ਕਿ ਮੂਸਾ ਦੇ ਮੁਰੀਦ ਪਵਿੱਤਰ ਭੂਮੀ ਵਿਚ ਜਾਣ, ਪਵਿੱਤਰ ਭੂਮੀ ਵਿਚ ਜਾਣ ਨੂੰ ਕਿਹਾ ਹੈ ਕਬਜ਼ਾ ਕਰਨ ਨੂੰ ਤਾਂ ਨਹੀਂ? ਜੇਰੂਸਲਮ ਵਿਚ ਜਾਣ ਤੋਂ ਉਨ੍ਹਾਂ ਨੂੰ ਕੌਣ ਰੋਕਦੈ? ਪਰ ਉਹ ਕਾਬਜ਼ ਹੋ ਗਏ। ਜੇ ਮੈਂ ਤੁਹਾਨੂੰ ਆਖਾਂ ਕਿ ਮੇਰੇ ਦਫਤਰ ਜਾ ਆਇਓ, ਇਸ ਦਾ ਮਤਲਬ ਤੁਹਾਨੂੰ ਮੇਰੇ ਦਫਤਰ ਉਪਰ ਕਬਜ਼ਾ ਕਰਨ ਦਾ ਹੱਕ ਮਿਲ ਗਿਆ?'' ਦਰਵੇਸ ਦੀ ਦਲੀਲ ਅਜੇ ਖਤਮ ਨਹੀਂ ਹੋਈ, ਅੱਗੇ, ''ਪੈਗੰਬਰ ਅਬਰਾਹਮ ਅਤੇ ਪੈਗੰਬਰ ਯਾਕੂਬ ਨੂੰ ਉਸ ਥਾਂ ਦਫਨ ਕੀਤਾ ਗਿਆ ਜਿਸ ਨੂੰ ਅੱਜ ਕੱਲ੍ਹ ਹਿਬਰੋਨ ਆਖਦੇ ਹਨ, ਇਨ੍ਹਾਂ ਪੈਗੰਬਰਾਂ ਨੇ ਪਹਿਲੋਂ ਹੀ ਆਪਣੇ ਦਫਨ ਹੋਣ ਦੀ ਰਕਮ ਖੁਦ ਜਮਾ ਕਰਵਾ ਦਿੱਤੀ ਸੀ। ਜੇ ਜ਼ਮੀਨ ਇਨ੍ਹਾਂ ਦੀ ਆਪਣੀ ਹੁੰਦੀ ਫਿਰ ਇਹ ਦਫਨ ਦਾ ਕਿਰਾਇਆ ਕਿਉਂ ਅਦਾ ਕਰਦੇ? ਜੇ ਦੁਨੀਆਦਾਰੀ ਛੱਡ ਕੇ ਮਜ਼੍ਹਬ ਦੀ ਗੱਲ ਕਰਨੀ ਹੈ ਤਾਂ ਅਸੂਲਨ ਪੈਗੰਬਰ ਦਾ ਵਾਰਸ ਪੈਗੰਬਰ ਹੁੰਦਾ ਹੈ ਉਸਦੀ ਔਲਾਦ ਨਹੀਂ। ਯਹੂਦੀ, ਪੈਗੰਬਰਾਂ ਦੀ ਔਲਾਦ ਜਰੂਰ ਹਨ, ਪੈਗੰਬਰ ਨਹੀਂ ਹਨ ਜਦੋਂ ਕਿ ਹਜ਼ਰਤ ਮੁਹੰਮਦ ਸਾਹਿਬ ਪੈਗੰਬਰ ਹਨ, ਸੋ ਜੇਰੂਸਲਮ, ਪੈਗੰਬਰ ਮੁਹੰਮਦ ਦਾ ਹੋਇਆ।

ਇਥੇ ਦਰਵੇਸ ਦੀ ਦਲੀਲ ਵਿਚ ਫਿਰ ਚਿੱਬ ਪੈ ਗਿਆ। ਯਹੂਦੀ ਪੈਗੰਬਰ ਨਹੀਂ ਪੈਗੰਬਰ ਦੀ ਔਲਾਦ ਹਨ ਇਸ ਕਰਕੇ ਜੇਰੂਸਲਮ ਦੀ ਮਾਲਕੀ ਦੇ ਹੱਕਦਾਰ ਨਹੀਂ। ਮੁਸਲਮਾਨ ਕਿਹੜਾ ਪੈਗੰਬਰ ਹਨ? ਉਹ ਵੀ ਪੈਗੰਬਰ ਦੇ ਮੁਰੀਦ ਹਨ, ਇਸ ਦਲੀਲ ਸਦਕਾ ਜੇਰੂਸਲਮ ਦੇ ਮਾਲਕ ਮੁਸਲਮਾਨ ਕਿਵੇਂ ਹੋ ਗਏ?

ਇਨ੍ਹਾਂ ਦਲੀਲਾਂ ਸਦਕਾ ਅਰਬ-ਇਜ਼ਰਾਈਲ ਸੰਕਟ ਹੱਲ ਨਹੀਂ ਹੋਵੇਗਾ ਕਿਉਂਕਿ ਮਸਲਾ ਧਾਰਮਿਕ ਨਾ ਹੋਕੇ ਸਿਆਸੀ ਹੈ। ਮੁਸਲਮਾਨ, ਯਹੂਦੀਆਂ ਨੂੰ ਧਾਰਮਿਕ ਦੁਸ਼ਮਣ ਮੰਨਣ ਦੀ ਥਾਂ ਸਿਆਸੀ ਸ਼ਰੀਕ ਮੰਨ ਕੇ ਜ਼ਮੀਨ ਦੇ ਬਟਵਾਰੇ ਲਈ ਸਹਿਮਤ ਹੋ ਜਾਣ। ਇਜ਼ਰਾਈਲ ਮੁਢਲੇ ਦੌਰ ਵਿਚ ਹੀ ਸਹਿਮਤ ਹੋ ਗਿਆ ਸੀ ਕਿਉਂਕਿ ਉਨ੍ਹਾਂ ਨੇ ਤਿੰਨ ਹਜ਼ਾਰ ਸਾਲ ਦੀ ਜ਼ਿੱਲਤ ਹੰਢਾਈ ਸੀ। ਮੁਸਲਮਾਨਾ ਲਈ ਸਹਿਮਤ ਹੋਣਾ ਔਖਾ ਹੋ ਰਿਹਾ ਹੈ ਕਿਉਂਕਿ ਉਨ੍ਹਾਂ ਨੇ ਏਸ਼ੀਆ ਅਤੇ ਯੋਰਪ ਉਪਰ ਰਾਜ ਕਾਇਮ ਕਰਕੇ ਦੇਖ ਲਿਆ ਹੈ। ਯਹੂਦੀਆਂ ਦਾ ਭੂਤਕਾਲ ਦੁਖਦਾਈ ਸੀ ਜੋ ਉਨ੍ਹਾਂ ਨੇ ਮੌਕਾ ਮਿਲਣਸਾਰ ਸੁੱਟ ਦਿੱਤਾ, ਮੁਸਲਮਾਨ ਆਪਣੀਆਂ ਸਲਤਨਤਾਂ, ਹਕੂਮਤਾਂ ਦੀ ਸ਼ਾਨ ਭੁਲਣੋਂ ਇਨਕਾਰੀ ਹਨ। ਮਸਲੇ ਦੇ ਸਿਆਸੀ ਹੱਲ ਵਾਸਤੇ ਨਾ ਹਮਾਸ ਦੀ ਲੋੜ ਨਾ ਜਹਾਦ ਦੀ ਤੇ ਨਾ ਸ਼ਹੀਦਾਂ ਵਾਸਤੇ ਸੁਰਗ ਵਿਚ ਬਹੱਤਰ ਬਹੱਤਰ ਕੁਆਰੀਆਂ ਕੁੜੀਆਂ ਦੀ।*

ਖਲੀਲ ਮੁਹੰਮਦ ਆਖਦਾ ਹੈ ਕਿ ਮੁਸਲਮਾਨਾ ਨੂੰ ਯਹੂਦੀਆਂ ਦੁਆਰਾ ਕੀਤੀ ਪੁਰਾਤਨ ਬਾਈਬਲ ਦੀ ਵਿਆਖਿਆ ਗਲਤ ਲਗਦੀ ਹੈ ਤਾਂ ਕੀ ਯਹੂਦੀ ਵਿਦਵਾਨ ਮੁਸਲਮਾਨਾ ਨੂੰ ਬੁਲਾਕੇ ਬਾਈਬਲ ਦੀ ਕਥਾ ਉਨ੍ਹਾਂ ਤੋਂ ਸੁਣਿਆ ਕਰਨ? ਇਥੇ ਵੀ ਗੜਬੜ ਹੋ ਜਾਂਦੀ ਹੈ, ਤੌਰੇਤ ਇੰਜੀਲ ਦੀਆਂ ਜਿਹੜੀਆਂ ਆਇਤਾਂ ਮੁਸਲਮਾਨਾ ਨੂੰ ਨੁਕਸਾਨਦਾਇਕ ਲਗਦੀਆਂ ਹਨ ਉਨ੍ਹਾਂ ਬਾਰੇ ਆਖਦੇ ਹਨ- ਬਾਦ ਵਿਚ ਮਿਲਾਵਟ ਕਰ ਦਿੱਤੀ।

ਕੁਰਾਨ ਵਿਚ ਅਜਿਹੀਆਂ ਆਇਤਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਉਨ੍ਹਾਂ ਲੋਕਾਂ ਉਪਰ ਰੱਬ ਗੁੱਸੇ ਹੈ ਜਿਨ੍ਹਾਂ ਨੇ ਪੈਗੰਬਰ ਈਸਾ ਮਸੀਹ ਨੂੰ ਕਤਲ ਕੀਤਾ। ਤਾਰਿਕ ਆਖਦਾ ਹੈ- ਥੋੜੇ ਜਿਹੇ ਲੋਕ ਯਸੂ ਦੇ ਕਤਲ ਲਈ ਜ਼ਿਮੇਵਾਰ ਸਨ ਤਾ ਰੱਬ ਨੇ ਸਾਰੀ ਯਹੂਦੀ ਕੌਮ ਨੂੰ ਕਿਉਂ ਸੰਕਟ ਵਿਚ ਪਾ ਦਿੱਤਾ? ਤਾਰਿਕ ਦਾ ਦੂਜਾ ਸਵਾਲ- ਅਸਾਂ ਥੋੜੇ ਕੁ ਮੁਸਲਮਾਨਾ ਨੇ ਹਜ਼ਰਤ ਮੁਹੰਮਦ ਦਾ ਹੁਕਮ ਮੰਨਣੋ ਇਨਕਾਰ ਕੀਤਾ

ਤੇ ਸਾਰਾ ਪਰਿਵਾਰ ਕਤਲ ਕਰ ਦਿੱਤਾ ਸੀ, ਫਿਰ ਰੱਬ ਸਾਰੇ ਜਣਿਆਂ ਨੂੰ, ਪੂਰੇ ਇਸਲਾਮ ਨੂੰ ਸੰਕਟ ਵਿਚ ਘੇਰੇਗਾ? ਕੁਰਾਨ ਦਾ ਫੁਰਮਾਨ ਹੈ :

1. ਮੁਸੀਬਤਾਂ ਵਿਚ ਘਿਰੇ ਰਹਿਣਗੇ ਜਿਥੇ ਵੀ ਹੋਣ ਉਹ ਲੋਕ
2. ਜਦੋਂ ਤੱਕ ਉਹ ਰੱਬ ਉਪਰ ਈਮਾਨ ਲਿਆਕੇ ਬੰਦਿਆਂ ਨਾਲ ਸੁਲਾਹ ਨਹੀਂ ਕਰਦੇ
3. ਉਨ੍ਹਾਂ ਨੂੰ ਰੱਬ ਦੇ ਗੁੱਸੇ ਦਾ ਸਾਹਮਣਾ ਕਰਨਾ ਪਏਗਾ, ਸੰਕਟ ਆਏਗਾ
4. ਉਨ੍ਹਾਂ ਨੇ ਰੱਬ ਦੀ ਰਜ਼ਾ ਨਹੀਂ ਜਾਣੀ ਤੇ ਪੈਗੰਬਰਾਂ ਨੂੰ ਨਾਹੱਕ ਮਾਰਿਆ
5. ਪੈਗੰਬਰਾਂ ਦੀ ਹੁਕਮ ਅਦੂਲੀ ਕੀਤੀ ਤੇ ਹੱਦ ਪਾਰ ਕਰ ਗਏ (3.112)

---

* ਜੇ ਮਰਦ ਨੂੰ ਸ਼ਹੀਦ ਹੋਣ ਪਿਛੋਂ 72 ਕੁਆਰੀਆਂ ਹੂਰਾਂ ਸੁਰਗ ਵਿਚ ਇਨਾਮ ਵਜੋਂ ਮਿਲਣਗੀਆਂ ਤਾਂ ਉਨ੍ਹਾਂ ਕੁੜੀਆਂ ਬੁੜ੍ਹੀਆਂ ਨੂੰ ਕੀ ਇਨਾਮ ਮਿਲੇਗਾ ਜਿਹੜੀਆਂ ਸ਼ਹਾਦਤ ਦਾ ਜਾਮ ਪੀ ਗਈਆਂ? ਇਸ ਸਮੱਸਿਆ ਕਾਰਨ ਇਸਲਾਮ ਵਿਚ ਔਰਤ ਦੇ ਹੱਕ ਮਰਦ ਬਰਾਬਰ ਨਹੀਂ ਹੋ ਸਕਦੇ।

ਇਹ ਆਇਤਾਂ ਯਹੂਦੀਆਂ ਵਾਸਤੇ ਹਨ, ਮੁਸਲਮਾਨਾ ਵਾਸਤੇ ਕਿਉਂ ਨਹੀਂ? ਪੰਕਤੀ ਨੰ. 2 ਉਕਤ ਪੜ੍ਹੋ, ਕਿਤੇ ਯਹੂਦੀਆਂ ਨੇ ਸ਼ਾਇਦ ਰੱਬ ਉਪਰ ਈਮਾਨ ਲੈ ਆਂਦਾ ਹੋਵੇ ਅਤੇ ਰੱਬ ਦੇ ਬੰਦਿਆਂ ਨਾਲ ਸੁਲਾਹ ਕਰ ਲਈ ਹੋਵੇ? ਰੱਬੀ ਸੰਕਟ ਦਾ ਸ਼ਿਕਾਰ ਮੁਸਲਮਾਨ ਹੋ ਰਹੇ ਹਨ, ਸ਼ਾਇਦ ਤੀਜੀ ਪੰਕਤੀ ਉਨ੍ਹਾਂ ਵਾਸਤੇ ਹੋਵੇ, ਕੁਰਾਨ ਉਪਰ ਪੂਰਾ ਈਮਾਨ ਆਖਰ ਮੁਸਲਮਾਨ ਲਿਆਉਣਗੇ, ਬਾਕੀ ਜੋ ਹਨ ਸੋ ਹਨ।

ਸਦੀਆਂ ਤੋਂ ਲਾਚਾਰ ਯਹੂਦੀਆਂ ਨਾਲ ਹਮਦਰਦੀ ਤਾਂ ਕੀ ਕਰਨੀ ਸੀ ਵਿਦਵਾਨ ਮੌਲਵੀ ਕੁਰਾਨ ਦੇ ਆਧਾਰ ਤੇ ਉਨ੍ਹਾਂ ਦੀ ਖਿੱਲੀ ਉਡਾਉਂਦੇ ਰਹੇ। ਯੂ.ਕੇ. ਵਸਦੇ ਅਕਬਰ ਅਲੀ ਨੇ 1963 ਵਿਚ ਕਿਤਾਬ ਲਿਖੀ *Israel & the Prophecies of the Holy Quran,* ਇਸ ਵਿਚ ਲਿਖਿਆ :

> ਖਾਨਾਬਦੋਸ਼ ਉਜੜੇ ਉਖੜੇ ਯਹੂਦੀਆਂ ਦਾ ਇਤਿਹਾਸ ਦਗੇਬਾਜ਼ੀ, ਅਪਰਾਧ, ਚਤੁਰਾਈ, ਬੇਈਮਾਨੀ, ਖ਼ੂਨ ਖਰਾਬਾ ਅਤੇ ਭੰਨਤੋੜ ਦਾ ਲੇਖਾ ਜੋਖਾ ਹੈ। ਦੋ ਹਜ਼ਾਰ ਸਾਲ ਤੋਂ ਉਨ੍ਹਾਂ ਨੇ ਹਰ ਕਿਸਮ ਦਾ ਅਪਰਾਧ ਕੀਤਾ। ਨੁਕਸਾਨ ਉਨ੍ਹਾਂ ਲੋਕਾਂ ਨੇ ਉਠਾਇਆ ਜਿਨ੍ਹਾਂ ਨੇ ਇਨ੍ਹਾਂ ਪਾਪੀਆਂ ਨੂੰ ਪਨਾਹ ਦਿੱਤੀ। ਤੁਸੀਂ ਦੇਖ ਲਉ, ਸਪੇਨ ਅਤੇ ਪੁਰਤਗਾਲ ਨੇ ਕੱਢ ਦਿੱਤੇ, 1290 ਵਿਚ ਇੰਗਲੈਂਡ ਨੇ ਕੱਢ ਦਿੱਤੇ, ਫਰਾਂਸ ਨੇ ਪਹਿਲੋਂ 1306 ਵਿਚ ਫਿਰ ਦੁਬਾਰਾ 1934 ਵਿਚ ਕੱਢੇ, ਬੈਲਜੀਅਮ ਨੇ 1370 ਵਿਚ, ਚੈਕੋਸਲਵਾਕੀਆ ਨੇ 1380 ਵਿਚ ਕੱਢੇ। ਉਨ੍ਹਾਂ ਦੀ ਕਿਸਮਤ ਵਿਚ ਮੁੱਢ ਕਦੀਮੋਂ ਉਜੜਨਾ ਲਿਖਿਆ ਹੈ ਫਿਰ ਵੀ ਉਹ ਢੀਠਤਾ ਨਾਲ ਕਹਿੰਦੇ ਨਹੀਂ ਥਕਦੇ- ਅਸੀਂ ਰੱਬ ਦੇ ਚੁਣੇ ਹੋਏ ਲੋਕ ਹਾਂ।

ਇਹ ਸਤਰਾਂ ਲਿਖਕੇ ਅਕਬਰ ਅਲੀ ਪੁਛਦਾ ਹੈ- ਹੱਤਕ, ਜ਼ਲਾਲਤ ਉਨ੍ਹਾਂ ਦੀ ਕਿਸਮਤ ਦਾ ਹਿੱਸਾ ਕਿਉਂ ਬਣ ਗਈ? ਆਖਰ ਨੁਕਸ ਹੈ ਕਿਥੇ? ਤਾਰਿਕ ਫਤਹ ਲਿਖਦਾ ਹੈ- ਇਹੋ ਸਵਾਲ ਹੁਣ ਅਕਬਰ ਮੁਸਲਮਾਨਾ ਨੂੰ ਕਰੇ- ਵਰਤਮਾਨ ਕਾਲ ਵਿਚ ਮੁਸਲਮਾਨਾ ਦੀ ਕਿਸਮਤ ਵਿਚ ਹੱਤਕ ਕਿਉਂ ਲਿਖੀ ਗਈ? ਯਹੂਦੀਆਂ ਦੀ ਥਾਂ ਉਹ ਬੇਇਜ਼ਤ ਕਿਉਂ ਹੋ ਰਹੇ ਹਨ?

ਵਕਤ ਬਦਲ ਰਿਹਾ ਹੈ। ਦੁਨੀਆਂ ਭਰ ਵਿਚ ਚੇਤਨ ਅਤੇ ਈਮਾਨਦਾਰ ਔਰਤਾਂ ਮਰਦ ਦਾਹੜੀ ਚੋਲੇ ਵਾਲਿਆਂ ਦੇ ਫਾਸ਼ਿਜ਼ਮ ਅਤੇ ਹਾਕਮਾ ਦੀਆਂ ਲੂੰਬੜਚਾਲਾਂ ਬੇਨਕਾਬ ਕਰਨ ਲਗ ਗਏ ਹਨ ਜਿਨ੍ਹਾਂ ਕੋਲ ਕੋਈ ਦੀਨ ਨਹੀਂ, ਆਪਣੀ ਆਪਣੀ ਖੁਦਗਰਜ਼ੀ ਹੈ। ਕੱਟੜਪੰਥੀਆਂ ਖਿਲਾਫ ਲਾਮਬੰਦ ਹੋਣ ਵਾਲਿਆਂ ਨੂੰ ਸਜ਼ਾਵਾਂ ਵੀ ਮਿਲ ਰਹੀਆਂ ਹਨ, ਅਜ਼ਰਾ ਨਫੀਸੀ ਨੂੰ ਈਰਾਨ ਵਿਚੋਂ ਜਲਾਵਤਨ ਹੋਣਾ ਪਿਆ, ਉਦਾਰਵਾਦੀ ਨੀਤੀਆਂ ਕਾਰਨ ਪਾਕਿਸਤਾਨ ਵਿਚ ਬੇਨਜ਼ੀਰ ਭੁੱਟੋ ਦਾ ਕਤਲ ਹੋਇਆ ਤੇ 20 ਜੂਨ 2009 ਨੂੰ ਹਾਕਮ ਮੌਲਵੀਆਂ ਖਿਲਾਫ ਬੋਲਦੀ ਹੋਈ ਅਠਾਰਾਂ ਸਾਲਾਂ ਦੀ ਕੁੜੀ ਨਿਦਾ ਆਗਾ ਸੁਲਤਾਨ ਨੂੰ ਈਰਾਨੀ ਪੁਲਸ ਨੇ ਗੋਲੀ ਨਾਲ ਫੁੰਡ ਦਿੱਤਾ। ਇਨ੍ਹਾਂ ਕਤਲਾਂ ਪਿਛੇ ਆਇਤੁੱਲਾ ਹਾਕਮ ਅਤੇ ਕੱਟੜਪੰਥੀ ਮੁਜਾਹਿਦੀਨ ਤਾਂ ਹੈਣ ਹੀ, ਗ਼ੈਰ ਮੁਸਲਿਮ ਤਾਕਤਾਂ, ਉਦਾਹਰਣ ਵਜੋਂ ਰਾਬਰਟ ਸਪੈਂਸਰ (Middle East Quarterly) ਅਨੁਸਾਰ ਜਿਹੜੇ ਮੁਸਲਮਾਨ ਜੇਰੂਸਲਮ ਉਪਰ ਯਹੂਦੀਆ ਦਾ ਬਰਾਬਰ ਹੱਕ ਮੰਨਦੇ ਹਨ ਕੀ ਉਨ੍ਹਾਂ ਨੂੰ ਕੁਰਾਨ ਸਮਝ ਨਹੀਂ? ਪਾਕਿ ਜ਼ਮੀਨ ਉਪਰ ਅੱਲਾਹ ਯਹੂਦੀਆਂ ਦਾ ਹੱਕ ਕਿਵੇਂ ਮਨਜ਼ੂਰ ਕਰ ਸਕਦਾ ਹੈ? ਐਂਡਰਿਉ ਬੋਸਟਨ ਮੁਸਲਿਮ ਸੁਧਾਰਵਾਦੀਆਂ ਨੂੰ ਕਹਿੰਦਾ ਹੈ- ਜਿਹੋ ਜਿਹੇ ਸੁਧਾਰ ਅਤੇ ਨਵਜਾਗਰਣ ਤੁਸੀਂ ਇਸਲਾਮ ਵਿਚ ਲਿਆਉਣਾ ਚਾਹੁੰਦੇ ਹੋ, ਉਹ ਤਾਂ ਹੀ ਹੋ ਸਕਦੈ ਜੇ ਇਸਲਾਮ ਛੱਡ ਜਾਓ। ਜੇ ਇਸਲਾਮ, ਇਸਲਾਮ ਰਹਿਣਾ ਹੈ ਫਿਰ ਪੂਰੀ ਸ਼ਰਾਅ ਮੰਨਣੀ ਪਵੇਗੀ ਤੇ ਜੇਰੂਸਲਮ ਉਪਰ ਹੋਰ ਕਿਸੇ ਦਾ ਹੱਕ ਮਨਜ਼ੂਰ ਕਰਨ ਦਾ ਮਤਲਬ ਹੈ ਇਸਲਾਮ ਛੱਡ ਦੇਣਾ। ਇਸ ਗੋਰਖਧੰਦੇ ਵਿਚ ਕੁਝ ਵਿਦਵਾਨ ਏਨੇ ਉਲਝੇ ਕਿ ਇਸਲਾਮ ਛੱਡ ਗਏ ਜਿਨ੍ਹਾਂ ਵਿਚ ਅਯਾਨ ਹਿਰਸੀ ਅਲੀ ਅਤੇ ਇਬਨਵੱਰਾਕ ਦੇ ਨਾਮ ਚਰਚਾ ਵਿਚ ਹਨ। ਇਕ ਪਾਸੇ ਇਹ ਮੁਸਲਮਾਨ

ਹਨ ਜਿਹੜੇ ਜਾਂ ਕਿਸੇ ਹੋਰ ਧਰਮ ਵਿਚ ਚਲੇ ਗਏ ਜਾ ਨਾਸਤਿਕ ਹੋ ਗਏ, ਦੂਜੇ ਪਾਸੇ ਜੱਹਾਦੀ ਹਨ ਜਿਹੜੇ ਇਨ੍ਹਾਂ ਨੂੰ ਕਤਲ ਕਰਕੇ ਚੈਨ ਹਾਸਲ ਕਰਨਗੇ।

ਮੁਸਲਮਾਨਾ ਦਾ ਇਕ ਧੜਾ ਇਜ਼ਰਾਈਲ ਨਾਲ ਸੁਲਾਹ ਕਰਕੇ ਫਲਸਤੀਨ ਦੀ ਕਾਇਮੀ ਅਤੇ ਅਮਨ ਦਾ ਮੁਦਈ ਹੈ। ਹਮਾਸ ਕਦੀ ਸੁਲਾਹ ਦੇ ਹੱਕ ਵਿਚ ਨਹੀਂ ਰਹੀ ਤੇ ਸੁਲਾਹਕਾਰੀਆਂ ਨੂੰ ਕਾਫਰ ਆਖਦੀ ਹੈ। ਮਿਸਰ ਅਤੇ ਜਾਰਡਨ ਇਸਲਾਮੀ ਦੇਸਾਂ ਨੇ ਸੁਲਾਹਸੰਧੀ ਉਪਰ ਇਜ਼ਰਾਈਲ ਸਮੇਤ ਦਸਖਤ ਕਰ ਦਿੱਤੇ ਹਨ। ਵੀਹ ਫੀਸਦੀ ਇਜ਼ਰਾਈਲ ਵਿਚ ਰਹਿੰਦੇ ਮੁਸਲਮਾਨ ਸੁਲਾਹ ਦੇ ਹੱਕ ਵਿਚ ਹਨ। ਕੀ ਇਹ ਸਾਰੇ ਕਾਫਰ ਹਨ? ਨੌਵੀਂ ਸਦੀ ਵਿਚ ਕਿਸੇ ਬੰਦੇ ਦੀ ਲਿਖੀ ਹਦੀਸ ਸਦਕਾ ਮੁਸਲਮਾਨ ਸਦਾ ਲਈ ਯੁੱਧ ਦੇ ਨਰਕ ਵਿਚ ਝੋਕੇ ਜਾਣ, ਇਸ ਵਿਚ ਕਿਨੀ ਕੁ ਅਕਲਵੰਦੀ ਹੈ, ਖੁਦ ਹਿਸਾਬ ਲਾਉਣਾ। ਜਦੋਂ ਹਦੀਸ ਦੇ ਬੋਲ ਕੁਰਾਨ ਦੇ ਬੋਲਾਂ ਤੋਂ ਭਿੰਨ ਜਾਂ ਉਲਟ ਹੋਣ ਤਾਂ ਹਦੀਸ ਰੱਦ ਕਰਕੇ ਕੁਰਾਨ ਦੀ ਹਦਾਇਤ ਮੰਨਣੀ ਵਾਜਬ ਹੈ। ਕੁਰਾਨ ਦਾ ਬੋਲ ਹੈ- ''ਤੁਹਾਡਾ ਦੀਨ ਤੁਹਾਨੂੰ ਮੁਬਾਰਕ, ਮੇਰਾ ਦੀਨ ਮੈਨੂੰ ਮੁਬਾਰਕ।'' ਇਸੇ ਤਰ੍ਹਾਂ ਅਗੇ ਜਾਕੇ ਰੱਬ ਦਾ ਇਹ ਬੋਲ ਕੁਰਾਨ ਵਿਚ ਦਰਜ ਹੈ- ''ਦੀਨ ਦੇ ਮਸਲੇ ਵਿਚ ਕੋਈ ਜਬਰਦਸਤੀ ਨਹੀਂ ਹੋਇਆ ਕਰਦੀ।''

ਕੁਰਾਨ ਵਿਚ ਵੀ ਹਦੀਸ ਲਫਜ਼ ਆਇਆ ਹੈ ਜਿਸ ਅਨੁਸਾਰ ਕੁਰਾਨ ਹੀ ਹਦੀਸ ਹੈ, ''ਅੱਲਾਹ ਨੇ ਸਰਬੋਤਮ ਹਦੀਸ ਆਪਦੇ ਨਬੀ ਰਾਹੀਂ ਭੇਜ ਦਿੱਤੀ ਹੈ। ਜੋ ਅਸੀਂ ਕਿਹਾ, ਸੋ ਰੱਬ ਦੇ ਬੋਲ ਹਨ, ਇਹੋ ਸੱਚ ਹੈ, ਇਸ ਤੋਂ ਇਲਾਵਾ ਹੋਰ ਕਿਸ ਹਦੀਸ ਵਿਚ ਸੱਚ ਹੈ?'' (45.6)

ਸਾਹੀ ਬੁਖਾਰੀ, ਸਾਹੀ ਮੁਸਲਿਮ ਤੇ ਸੁੰਨਾ ਅਬੂ ਦਾਊਦ ਤਿੰਨ ਸਭ ਤੋਂ ਵਧੀਕ ਭਰੋਸੇਯੋਗ ਹਦੀਸਾਂ ਹਨ ਜਿਨ੍ਹਾਂ ਤੇ ਕਿੰਤੂ ਪ੍ਰੰਤੂ ਕਰਨਾ ਬੁਰਾ ਸਮਝਿਆ ਜਾਂਦਾ ਹੈ। ਇਨ੍ਹਾਂ ਵਿਚ ਅਜਿਹੇ ਪ੍ਰਸੰਗ ਦਰਜ ਹਨ :

- ਇਬਨ ਅੱਬਾਸ ਨੇ ਦੱਸਿਆਃ ਖਲੀਫਾ ਉਮਰ ਨੂੰ ਖਬਰ ਮਿਲੀ ਕੋਈ ਸ਼ਰਾਬ ਵੇਚ ਰਿਹਾ ਹੈ। ਖਲੀਫੇ ਨੇ ਫੁਰਮਾਇਆ- ਉਸ ਦਾ ਬੁਰਾ ਹੋਵੇ। ਪੈਗੰਬਰ ਨੇ ਫੁਰਮਾਇਆ ਸੀ- ਯਹੂਦੀਆਂ ਨੂੰ ਸਰਾਪ ਲੱਗੇ ਕਿਉਂਕਿ ਉਹ ਜਾਨਵਰਾਂ ਦੀ ਚਰਬੀ ਖਾਂਦੇ ਅਤੇ ਵੇਚਦੇ ਹਨ ਜਦ ਕਿ ਅੱਲਾਹ ਨੇ ਉਨ੍ਹਾਂ ਨੂੰ ਅਜਿਹਾ ਕਰਨੋ ਵਰਜਿਆ ਸੀ।
- ਅਬੂ ਹੁਰਾਇਰਾ ਨੇ ਦੱਸਿਆਃ ਨਬੀ ਨੇ ਫੁਰਮਾਇਆ- ਜਿਸ ਯਹੂਦੀ ਅਤੇ ਈਸਾਈ ਨੇ ਮੇਰਾ ਨਾਮ ਸੁਣਿਆਂ ਪਰ ਮੇਰੇ ਵਿਚ ਈਮਾਨ ਨਹੀਂ ਲਿਆਂਦਾ, ਉਹ ਯੁੱਗਾਂ ਤਕ ਦੋਜਖਾਂ ਦੀ ਭੱਠੀ ਵਿਚ ਸੜਦੇ ਬਲਦੇ ਰਹਿਣਗੇ।
- ਅਬੂ ਅਯੂਬ ਰਾਹੀਂ ਇਹ ਸਾਖੀ ਮਿਲੀਃ ਦਿਨ ਛਿਪਣ ਪਿਛੋਂ ਪੈਗੰਬਰ ਇਕ ਪਾਸੇ ਜਾ ਰਹੇ ਸਨ ਕਿ ਚੀਖਾਂ ਚਿੱਲਾਹਟਾਂ ਦੀਆਂ ਆਵਾਜ਼ਾਂ ਸੁਣਕੇ ਕਿਹਾ- ਇਹ ਪਾਪੀ ਯਹੂਦੀਆਂ ਦੇ ਕੁਰਲਾਣ ਦੀਆਂ ਆਵਾਜਾਂ ਹਨ ਜਿਹੜੇ ਕਬਰਾਂ ਵਿਚ ਜਮਾਂ ਦੀ ਮਾਰ ਝੱਲ ਰਹੇ ਹਨ।
- ਮੁਹਾਇਸਾ ਨੇ ਦੱਸਿਆਃ ਜੇ ਯਹੂਦੀਆਂ ਨੂੰ ਜੰਗ ਵਿਚ ਹਰਾ ਦਿਉ ਤਦ ਥਾਏਂ ਮਾਰ ਦਿਉ। ਇਹ ਸੁਣ ਕੇ ਮੁਹਾਇਸਾ, ਯਹੂਦੀ ਵਪਾਰੀ ਸ਼ੁਬੇਬਾ ਉਪਰ ਕੁੱਦ ਪਿਆ ਤੇ ਥਾਏਂ ਮਾਰ ਦਿੱਤਾ। ਮੁਹਾਇਸਾ ਦੇ ਸ਼ੁਬੇਬਾ ਨਾਲ ਚੰਗੇ ਸਬੰਧ ਹੁੰਦੇ ਸਨ।
- ਅਲੀ ਇਬਨ ਅਬੂ ਤਾਲਿਬ ਨੇ ਦੱਸਿਆਃ ਇਕ ਯਹੂਦਣ, ਪੈਗੰਬਰ ਵਿਰੁੱਧ ਮੰਦਾ ਬੋਲਦੀ ਹੁੰਦੀ। ਇਕ ਆਦਮੀ ਨੇ ਉਸਨੂੰ ਗਲੋਂ ਫੜ ਕੇ ਮਾਰ ਦਿੱਤਾ। ਨਬੀ ਨੇ ਫੁਰਮਾਇਆ- ਇਸ ਬੰਦੇ ਨੇ ਕੋਈ ਗਲਤੀ ਨਹੀਂ ਕੀਤੀ।
- ਅਬੂ ਹੁਰਾਇਰਾ ਨੇ ਦੱਸਿਆਃ ਅਬੂ ਸਾਲਿਹ ਆਪਣੇ ਪਿਤਾ ਨਾਲ ਸੀਰੀਆ ਜਾ ਰਿਹਾ ਸੀ। ਰਸਤੇ ਵਿਚ ਈਸਾਈਆਂ ਦੀਆਂ ਟੋਲੀਆਂ ਕੋਲੋਂ ਲੰਘਦੀਆਂ ਦੇਖਦਾ ਤਾਂ ਸਲਾਮ ਅਰਜ਼ ਕਰਦਾ। ਪਿਤਾ ਨੇ ਕਿਹਾ- ਬੇਟਾ ਇਨ੍ਹਾਂ ਨੂੰ ਪਹਿਲੋਂ ਸਲਾਮ ਨਹੀਂ ਕਰਨੀ। ਇਹ ਖਬਰ ਪੈਗੰਬਰ ਤੱਕ ਪੁੱਜੀ ਤਾਂ ਨਬੀ ਨੇ ਫੁਰਮਾਇਆ- ਯਹੂਦੀਆਂ ਅਤੇ ਈਸਾਈਆਂ ਨੂੰ ਸਲਾਮ ਕਰਨਾ ਤਾਂ ਦੂਰ ਦੀ ਗੱਲ, ਸਾਹਮਣਿਓਂ ਆਉਂਦੇ ਦਿਸਣ ਤਾਂ ਉਨ੍ਹਾਂ ਨੂੰ ਸੜਕ ਦੇ ਕਿਨਾਰੇ ਵੱਲ ਧੱਕ ਦਿਉ।

ਇਸ ਪਿਛੋਕੜ ਕਾਰਨ ਅਲਦੀਨ ਇਬਰਾਹਿਮ ਜਿਹੇ ਸੁਧਾਰਕ ਨੇ ਕਿਹਾ ਸੀ- ਸਾਨੂੰ ਆਪਣਾ ਮੁਲਾਂਕਣ ਮੁੜ ਤੋਂ ਕਰਨਾ ਚਾਹੀਦਾ ਹੈ। ਸਭ ਰੰਗਾਂ ਦੀਆਂ ਜਥੇਬੰਦੀਆਂ ਦੇ ਨੁਮਾਇੰਦੇ ਇਕ ਥਾਂ ਬੈਠ ਕੇ ਵਿਚਾਰ ਕਰਨ ਅੱਜ ਦਾ ਇਸਲਾਮ ਕੀ ਹੈ। ਕਿਤੇ ਇਹ ਨਾ ਹੋਵੇ ਕਿ ਹਦੀਸਾਂ ਦੇ ਵਾਹਯਾਤ ਵਾਕ ਪੜ੍ਹਕੇ ਸਾਡੇ ਬੱਚੇ ਸਾਡੀਆਂ ਧਰਮ ਪੋਥੀਆਂ ਸਾਡੇ ਮੂੰਹ ਤੇ ਵਗਾਹ ਮਾਰਨ ਤੇ ਕਹਿਣ- ਅਹਿ ਚੱਕੋ ਆਪਣਾ ਇਸਲਾਮ। ਸਾਨੂੰ ਮੰਨਣਾ ਪਏਗਾ ਇਸਲਾਮ ਤੋਂ ਇਲਾਵਾ ਵੀ ਧਰਮ ਹਨ ਤੇ ਚੰਗੇ ਹਨ, ਅਸੀਂ ਸਭ ਦਾ ਆਦਰ ਕਰਾਂਗੇ ਤਾਂ ਸਾਡਾ ਆਦਰ ਹੋਏਗਾ। ਜੇ ਅਸੀਂ ਕੇਵਲ ਕੁਰਾਨ ਨੂੰ ਆਪਣੀ ਜੜ ਅਤੇ ਫਲ ਮੰਨਾਗੇ, ਦਸਣਾ ਹੋਵੇਗਾ ਕਿ ਕੁਰਾਨ ਮਿਹਰਬਾਨੀਆਂ ਦੀਆਂ ਆਇਤਾਂ ਦਾ ਖਜ਼ਾਨਾ ਹੈ, ਸਾਡਾ ਪਰਿਵਾਰ ਇਕੋ ਹੈ, ਅਸੀਂ ਸਭ ਭੈਣ ਭਰਾ ਹਾਂ।

ਇਕ ਸਮਾਂ ਸੀ ਜਦੋਂ ਹਰ ਧਰਮ ਦਾ ਪੁਜਾਰੀ ਬਚਨ ਕਰਦਾ, ਸਰੋਤੇ ਸੱਤ ਕਰਕੇ ਮੰਨ ਲੈਂਦੇ। ਮਾਸ ਮੀਡੀਆ ਕਾਰਨ ਹੁਣ ਹੇਠਲੇ ਵਰਗ ਦਾ ਹਰੇਕ ਸਰੋਤਾ, ਦਰਸ਼ਕ ਤੇ ਪਾਠਕ ਧਰਮ ਗ੍ਰੰਥਾਂ, ਇਤਿਹਾਸ, ਫਲਸਫੇ, ਰਹਿਤਨਾਮੇ ਬਾਰੇ ਪੜ੍ਹਦਾ ਤੇ ਵਿਚਾਰ ਕਰਦਾ ਹੈ, ਜੇ ਪੁਜਾਰੀ ਕੋਈ ਗਲਤ ਗੱਲ ਕਰੇ, ਉਸ ਨੂੰ ਟੋਕਦਾ ਹੈ। ਹੁਣ ਧਰਮ ਦੀਆਂ ਹਦਾਇਤਾਂ ਉਪਰੋਂ ਹੇਠਾ ਘੱਟ, ਹੇਠੋਂ ਉਪਰ ਵਧੀਕ ਜਾਣ ਲੱਗੀਆਂ ਹਨ। ਤਾਂ ਵੀ ਖਤਰੇ ਮੌਜੂਦ ਹਨ। ਮਿਸਰ ਦਾ ਖਲੀਫਾ ਰਸ਼ਦ 1959 ਵਿਚ ਅਮਰੀਕਾ ਗਿਆ ਤੇ ਬਾਇਓਕੈਮਿਸਟਰੀ ਵਿਚ ਪੀਐਚ.ਡੀ. ਕੀਤੀ, ਐਰੀਜ਼ੋਨਾ ਵਿਚ ਵਸ ਗਿਆ। ਉਸਨੇ ਕੁਰਾਨ ਅਤੇ ਹਦੀਸਾਂ ਦੀ ਅੰਗਰੇਜ਼ੀ ਟ੍ਰਾਂਸਲੇਸ਼ਨ ਪੜ੍ਹੀ ਤਾਂ ਦੁਖੀ ਹੋਇਆ। ਉਸਨੇ ਸਾਰੀਆਂ ਹਦੀਸਾਂ ਰੱਦ ਕਰ ਦਿੱਤੀਆਂ ਕਿਉਂਕਿ ਪੈਗੰਬਰ ਬਾਰੇ ਝੂਠ ਦੇ ਪੁਲੰਦੇ ਨਬੀ ਦੀ ਬੇਅਦਬੀ ਕਰ ਰਹੇ ਹਨ। ਉਸਨੇ ਕੁਰਾਨ ਦੇ ਗਲਤ ਅਰਥਾਂ ਨੂੰ ਚੁਣੌਤੀ ਦੇਕੇ ਸਹੀ ਅਰਥ ਕਰਨੇ ਸ਼ੁਰੂ ਕਰ ਦਿੱਤੇ। ਯਹੂਦੀਆਂ ਤੇ ਈਸਾਈਆਂ ਨੂੰ ਸੂਰ ਅਤੇ ਬਣਮਾਣਸ ਕਿਹਾ ਜਾਵੇ, ਮੰਦਭਾਗਾ ਹੈ। ਐਰੀਜ਼ੋਨਾ ਦੀ ਟਕਸਨ ਮਸਜਿਦ ਵਿਚ ਜਿਥੇ ਉਹ ਨਮਾਜ਼ ਪੜ੍ਹਨ ਜਾਇਆ ਕਰਦਾ ਸੀ, ਕੱਟੜਪੰਥੀਆਂ ਨੇ 1990 ਵਿਚ ਕਤਲ ਕਰ ਦਿੱਤਾ।

ਹਜ਼ਰਤ ਮੁਹੰਮਦ ਸਾਹਿਬ ਆਪਣੇ ਪਿਆਰਿਆਂ ਨਾਲ ਗੱਲਾਂ ਕਰਦੇ ਤਾਂ ਦੇਖਦੇ ਕੋਈ ਜਣਾ ਉਸਦੀਆਂ ਗੱਲਾਂ ਲਿਖ ਰਿਹਾ ਹੈ, ਰੋਕ ਦਿੰਦੇ ਤੇ ਆਖਦੇ- ਕੁਰਾਨ ਬਗੈਰ ਹੋਰ ਕੋਈ ਗੱਲ ਨਹੀਂ ਲਿਖਣੀ। ਮੇਰੀਆਂ ਗੱਲਾਂ ਤੁਹਾਡੀਆਂ ਗੱਲਾਂ ਵਰਗੀਆਂ ਹੀ ਹਨ। ਕੁਰਾਨ ਨੇ ਨਾਜਾਇਜ਼ ਸਰੀਰਕ ਸਬੰਧ ਬਣਾਉਣ ਵਾਲੇ ਨੂੰ 100 ਕੋੜਿਆਂ ਦੀ ਸਜ਼ਾ ਦਿੱਤੀ ਹੈ ਜੋ ਹਦੀਸ ਲੇਖਕ ਨੂੰ ਘੱਟ ਲੱਗੀ, ਉਸਨੇ ਮੌਤ ਦੀ ਸਜ਼ਾ ਲਿਖ ਦਿੱਤੀ। ਇਸਲਾਮ ਦਾ ਦੂਜਾ ਖਲੀਫਾ ਉਮਰ ਸੀ ਜੋ ਹਜ਼ਰਤ ਮੁਹੰਮਦ ਸਾਹਿਬ ਨੂੰ ਬਹੁਤ ਪਿਆਰਾ ਸੀ। ਇਸਲਾਮ ਦੀ ਪਹਿਲੀ ਸਲਤਨਤ ਉਸੇ ਨੇ ਕਾਇਮ ਕੀਤੀ ਸੀ। ਉਸ ਨੂੰ ਪਤਾ ਲੱਗਾ ਲੋਕ ਪੈਗੰਬਰ ਦੇ ਕਥਨਾ ਅਤੇ ਕੰਮਾਂ ਬਾਰੇ ਲਿਖਣ ਲੱਗ ਗਏ ਹਨ ਤੇ ਇਨ੍ਹਾਂ ਲਿਖਤਾਂ ਦਾ ਨਾਮ ਹਦੀਸ ਰੱਖ ਦਿੱਤਾ ਹੈ। ਇਬਨ ਸਾਅਦ ਲਿਖਦਾ ਹੈ- ਹਜ਼ਰਤ ਉਮਰ ਨੇ ਹੁਕਮ ਦਿੱਤਾ ਉਹ ਸਾਰੀਆਂ ਕਿਤਾਬਾਂ ਪੇਸ਼ ਕੀਤੀਆਂ ਜਾਣ ਜਿਨ੍ਹਾਂ ਦਾ ਨਾਮ ਤੁਸੀਂ ਹਦੀਸਾਂ ਰੱਖਿਆ ਹੈ। ਸਾਰੀਆਂ ਕਿਤਾਬਾਂ ਇਕ ਢੇਰ ਦੇ ਰੂਪ ਵਿਚ ਰੱਖ ਕੇ ਅੱਗ ਲਾਉਣ ਪਿਛੋਂ ਉਮਰ ਨੇ ਹੁਕਮ ਦਿੱਤਾ- ਖਬਰਦਾਰ ਅੱਗੋਂ ਨੂੰ ਕਿਸੇ ਨੇ ਹਦੀਸ ਲਿਖਣ ਦੀ ਹਮਾਕਤ ਕੀਤੀ।

ਦਿਲਚਸਪ ਤੱਥ ਇਹ ਕਿ ਜਿਹੜੀਆਂ ਪੁਰਾਣੀਆਂ ਹਦੀਸਾਂ ਮੌਜੂਦ ਹਨ, ਉਨ੍ਹਾਂ ਵਿਚ ਵੀ ਇਹੋ ਗੱਲ ਲਿਖੀ ਹੈ ਕਿ ਨਬੀ ਨੇ ਕੁਰਾਨ ਤੋਂ ਇਲਾਵਾ ਹੋਰ ਗੱਲਾਂ ਅਤੇ ਘਟਨਾਵਾਂ ਲਿਖਣ ਦੀ ਮਨਾਹੀ ਕੀਤੀ ਸੀ ਕਿਉਂਕਿ ਦੀਨ ਵਿਚ ਮਨੁਖ ਸਿਰਜਿਤ ਕੂੜ ਕਬਾੜ ਨਹੀਂ ਚਾਹੀਦਾ, ਕੁਰਾਨ ਸ੍ਰੇਸ਼ਟ ਹੈ। ਨਬੀ ਨੇ ਕਿਹਾ- ਜੇ ਮੇਰੇ ਬੋਲ ਤੁਸੀਂ ਲਿਖ ਦਿੱਤੇ, ਉਹਨਾਂ ਨੂੰ ਲੋਕ ਉਨੇ ਪਵਿਤਰ ਸਮਝਣ ਲੱਗ ਜਾਣਗੇ ਜਿੰਨੇ ਕੁਰਾਨ ਦੇ ਬੋਲ ਪਾਕਿ ਹਨ। ਇਹ ਸਹੀ ਨਹੀਂ ਹੋਵੇਗਾ।

ਸਭ ਤੋਂ ਖਤਰਨਾਕ ਅਤੇ ਝੂਠੀ ਸੂਚਨਾ ਨੌਵੀਂ ਸਦੀ ਦੀ ਹਦੀਸ ਵਿਚ ਇਹ ਦਰਜ ਹੈ ਕਿ ਮਦੀਨੇ 627 ਈ ਦੀ ਜੰਗ ਉਪਰੰਤ ਇਸਲਾਮ ਦੇ ਪੈਗੰਬਰ ਨੇ 900 ਯਹੂਦੀ ਕਤਲ ਕਰਵਾਏ। ਇਸ ਲੜਾਈ ਨੂੰ ਖੰਦਕ(ਖਾਈ) ਦਾ ਯੁੱਧ ਵੀ ਆਖਿਆ ਗਿਆ ਹੈ। ਕੁਰਾਨ ਵਿਚ ਇਸ ਸਮੂਹਕ

ਕਤਲਿਆਮ ਦਾ ਜ਼ਿਕਰ ਨਹੀਂ ਹੈ। ਹਰ ਅਗਲੀ ਸਦੀ ਵਿਚ ਇਤਿਹਾਸਕਾਰਾਂ ਨੇ ਇਸ ਨੂੰ ਇਸ ਤਰ੍ਹਾਂ ਦਾ ਰੰਗ ਦੇ ਦਿੱਤਾ ਹੈ ਜਿਵੇਂ ਨਿਰਦੋਸ਼, ਨਿਰਪੱਖ, ਮਾਸੂਮ ਯਹੂਦੀਆਂ ਦਾ ਕਤਲ ਕੋਈ ਗੁਨਾਹ ਨਹੀਂ ਕਿਉਂਕਿ ਨਬੀ ਨੇ ਕੀਤਾ ਸੀ। ਨਬੀ ਨੂੰ ਏਡਾ ਵਡਾ ਹਤਿਆਰਾ ਸਾਬਤ ਕਰਕੇ ਮੁਸਲਮਾਨਾ ਨੂੰ ਕਿਉਂ ਖ਼ੁਸ਼ੀ ਮਿਲਦੀ ਹੈ ਸਮਝੋਂ ਬਾਹਰ ਹੈ ਕਿਉਂਕਿ ਉਹ ਹਮਦਰਦ ਦਿਲ ਵਾਲੇ ਸਨ, ਮਿਹਰਬਾਨ ਸਨ; ਜਿਹੜਾ ਬੰਦਾ ਇਸ ਸਾਖੀ ਤੇ ਸ਼ੱਕ ਕਰੇ ਉਸਨੂੰ ਕਾਫਰ ਕਿਹਾ ਜਾਂਦਾ ਹੈ।

622 ਈ. ਵਿਚ ਮੱਕਾ ਛੱਡ ਕੇ ਮੁਰੀਦਾਂ ਸਮੇਤ ਨਬੀ ਮਦੀਨੇ ਆ ਗਏ ਜਿਥੇ ਦੋ ਸਾਲ ਰਹੇ। ਇਸ ਅਰਸੇ ਵਿਚ ਬਹੁਤ ਸਾਰੇ ਬੁਤਪੂਜ ਕਬੀਲੇ ਇਸਲਾਮ ਵਿਚ ਆ ਗਏ ਤੇ ਯਹੂਦੀਆਂ ਅਤੇ ਬਾਕੀ ਵਸਦੀਆਂ ਕੌਮਾ ਨਾਲ ਇਕ ਰਾਜ਼ੀਨਾਮਾ ਹੋਇਆ ਕਿ ਆਪਸ ਵਿਚ ਪਿਆਰ ਨਾਲ ਰਹਾਂਗੇ, ਬਾਹਰਲੇ ਹਮਲਾਵਰ ਵਿਰੁੱਧ ਰਲ ਕੇ ਲੜਾਂਗੇ। ਨਬੀ ਦੇ ਮੁਰੀਦਾਂ ਦੀ ਗਿਣਤੀ ਵਧਦੀ ਦੇਖਕੇ ਮੱਕਾ ਵਾਸੀਆਂ ਵਿਚ ਬੇਚੈਨੀ ਵਧੀ, ਅਜਿਹਾ ਕੇਵਲ ਸੈਨਿਕ ਕਾਰਨਾ ਕਰਕੇ ਨਹੀਂ, ਵਪਾਰਕ ਕਾਰਨ ਵੀ ਸਨ, ਹਜ਼ਰਤ ਮੁਹੰਮਦ ਸਾਹਿਬ ਨੇਕ ਵਪਾਰੀ ਸਨ। ਆਹਮੋ ਸਾਹਮਣੇ ਮੁਕਾਬਲਾ ਕਰਨ ਦੀ ਥਾਂ ਜਦੋਂ ਸੂਹੀਆਂ ਨੇ ਖਬਰ ਦਿੱਤੀ ਕਿ ਮੱਕਾ ਵਾਸੀ ਹਮਲੇ ਦੀ ਤਿਆਰੀ ਵਿਚ ਹਨ ਤਾਂ ਨਬੀ ਨੇ ਹੁਕਮ ਦਿੱਤਾ ਕਿ ਸ਼ਹਿਰ ਮਦੀਨੇ ਦੁਆਲੇ ਦੀਵਾਰ ਸਾਹਮਣੇ ਡੂੰਘੀ ਖਾਈ ਖੋਦੀ ਜਾਵੇ ਜਿਹੜੀ ਦੁਸ਼ਮਣ ਨੂੰ ਅੰਦਰ ਔਣ ਤੋਂ ਰੋਕੇ। ਅੰਦਾਜ਼ੇ ਅਨੁਸਾਰ ਦਸ ਹਜ਼ਾਰ ਬੰਦੇ ਛੇ ਸੌ ਘੋੜਸਵਾਰ ਤੇ ਕੁਝ ਊਠ ਹਮਲਾਵਰਾਂ ਕੋਲ ਸਨ। ਨਬੀ ਨਾਲ ਕੇਵਲ ਤਿੰਨ ਹਜ਼ਾਰ ਜੁਆਨ ਸਨ। ਇਕ ਦਰਜਨ ਯਹੂਦੀ ਕਬੀਲਿਆਂ ਵਿਚੋਂ ਕੇਵਲ ਦੋ ਕਬੀਲਿਆਂ ਨੇ ਮੱਕਾ ਹਮਲਾਵਰਾਂ ਦਾ ਸਾਥ ਦੇਣ ਦਾ ਫੈਸਲਾ ਕੀਤਾ ਬਾਕੀ ਨਿਰਪੱਖ ਰਹੇ। ਬਨੂ ਕੁਰੇਜ਼ਾ ਯਹੂਦੀ ਕਬੀਲੇ ਨੂੰ ਬਹੁਤ ਮਨਾਇਆ ਗਿਆ ਕਿ ਅਗੋਂ ਅਸੀਂ ਹਮਲਾ ਕਰਾਂਗੇ ਪਿਛੋਂ ਤੂੰ ਹੱਲਾ ਬੋਲ, ਉਸਨੇ ਸਾਫ ਇਨਕਾਰ ਕਰ ਦਿੱਤਾ। ਇਹ ਘੇਰਾ ਵੀਹ ਦਿਨ ਪਿਆ ਰਿਹਾ ਪਰ ਸਖਤ ਠੰਢ, ਹਨੇਰੀ ਅਤੇ ਰਾਸ਼ਣ ਦੀ ਘਾਟ ਕਾਰਨ ਹਮਲਾਵਰ ਵਾਪਸ ਪਰਤ ਗਏ।

ਅੱਠਵੀਂ ਸਦੀ ਵਿਚ ਨਬੀ ਦੇ ਦੇਹਾਂਤ ਤੋਂ ਇਕ ਸਦੀ ਬਾਦ ਇਬਨ ਇਸਹਾਕ ਨੇ *ਸੀਰਤ ਰਸੂਲ ਅੱਲਾਹ* ਕਿਤਾਬ ਲਿਖੀ ਜੋ ਨਬੀ ਦੀ ਜੀਵਨੀ ਹੈ। ਇਸ ਜੀਵਨੀ ਦੀ ਮੂਲ ਲਿਖਤ ਨਹੀਂ ਮਿਲਦੀ, ਮੂਲ ਦੀ ਸੋਧੀ ਕਾਪੀ ਨੌਵੀਂ ਸਦੀ ਦੀ ਮਿਲਦੀ ਹੈ ਜੋ ਇਬਨ ਹਿਸ਼ਮ ਨੇ ਤਿਆਰ ਕੀਤੀ। ਇਹ ਵੀ ਪਤਾ ਨਹੀਂ ਕਿ ਇਬਨ ਇਸਹਾਕ ਨੇ ਯਹੂਦੀ ਕਤਲਿਆਮ ਦੀ ਕਹਾਣੀ ਲਿਖੀ ਕਿ ਨਾ ਪਰ ਇਹ ਹਿਸ਼ਮ ਦੀ ਕਿਤਾਬ ਵਿਚ ਦਰਜ ਹੋ ਗਈ। ਕੇਵਲ ਇਹੀ ਨਹੀਂ ਕਿ ਕੁਰੈਸ਼ਾਂ ਨੇ ਇਹ ਫੌਜ ਚਾੜ੍ਹੀ, ਕਿਤਾਬ ਵਿਚ ਲਿਖਿਆ ਹੈ ਕਿ ਯਹੂਦੀਆਂ ਨੇ ਮੱਕਾ ਵਾਸੀਆਂ ਨੂੰ ਮਦੀਨੇ ਤੇ ਹਮਲਾ ਕਰਨ ਲਈ ਉਕਸਾਇਆ ਭੜਕਾਇਆ, ਕਿਹਾ- ਮੁਸਲਮਾਨਾ ਦਾ ਪੂਰਨ ਸਫਾਇਆ ਕਰਨਾ ਜਰੂਰੀ ਹੈ।

ਹੋਇਆ ਇਹ ਕਿ ਜਿਸ ਸਮੇਂ ਨਬੀ ਦੀ ਜੀਵਨੀ ਲਿਖੀ ਗਈ ਉਦੋਂ ਤੱਕ ਮੱਕੇ ਦੇ ਬੁੱਤਪੂਜ ਦਾ ਪੜਪੋਤਾ ਇਸਲਾਮ ਧਾਰਨ ਕਰਕੇ ਹਾਕਿਮ ਖਲੀਫਿਆਂ ਵਿਚੋਂ ਇਕ ਹੋ ਗਿਆ ਸੀ। ਉਸਦਾ ਪੜਦਾਦਾ ਨਬੀ ਦੇ ਦੁਸ਼ਮਣ ਵਜੋਂ ਮਦੀਨੇ ਹਮਲਾਵਰ ਸੀ, ਇਹ ਸ਼ਰਮਿੰਦਗੀ ਧੋਣ ਲਈ ਕਹਾਣੀ ਘੜੀ ਗਈ ਕਿ ਯਹੂਦੀਆਂ ਨੇ ਕੁਰੈਸ਼ਾਂ ਨੂੰ ਉਕਸਾਇਆ ਸੀ। ਹਜ਼ੂਰ ਦੀ ਜੀਵਨੀ ਲਿਖਦਿਆਂ ਇਸਹਾਕ ਇਕ ਗਲਤੀ ਕਰ ਗਿਆ। ਦੁਸ਼ਮਣ ਰੋਕਣ ਲਈ ਖਾਈ ਪੁੱਟਣ ਵਾਸਤੇ ਗੈਂਤੀਆਂ, ਕਹੀਆਂ ਤੇ ਮਲਬਾ ਕੱਢਣ ਲਈ ਤਸਲੇ ਨਹੀਂ ਸਨ। ਇਹ ਸਾਮਾਨ ਬਨੂ ਕੁਰੈਜ਼ੀਆ ਦੇ ਯਹੂਦੀਆਂ ਨੇ ਦਿੱਤਾ। ਜੇ ਯਹੂਦੀ ਗੱਦਾਰ ਹੁੰਦੇ, ਨੁਕਸਾਨ ਕਰਨਾ ਚਾਹੁੰਦੇ, ਦੁਸ਼ਮਣੀ ਕੱਢਣੀ ਚਾਹੁੰਦੇ, ਦੁਸ਼ਮਣਾ ਨੂੰ ਖੰਦਕ ਪੁੱਟਣ ਦੇ ਸੰਦ ਕਿਉਂ ਦਿੰਦੇ?

ਨਬੀ ਦੀ ਜੀਵਨੀ *ਸੀਰਤ* ਅਨੁਸਾਰ ਕੁਰੈਸ਼ ਨੇਤਾ ਅਬੂ ਸੂਫੀਆਂ ਨੇ ਆਪਣਾ ਬੰਦਾ ਇਬਨ ਇਖਤਾਬ ਯਹੂਦੀ ਮੁਖੀ ਬਨੂ ਕੋਲ ਭੇਜਿਆ ਕਿ ਪਿਛੋਂ ਦੀ ਹਮਲਾ ਕਰਨ ਵਾਸਤੇ ਤਿਆਰ ਹੋਵੇ। ਬਨੂ ਸੰਧੀ ਤੋੜਨ ਲਈ ਤਿਆਰ ਨਹੀਂ ਸੀ, ਇਖਤਾਬ ਨੂੰ ਆਉਂਦਾ ਦੇਖਦਿਆਂ ਹੀ ਉਸਨੇ ਆਪਣੇ ਦਰਵਾਜ਼ੇ ਬੰਦ ਕਰ ਲਏ। ਇਖਤਾਬ ਨੇ ਕਿਹਾ- ਮੈਂ ਕੋਈ ਗੱਲ ਕਰਨ ਆਇਆਂ। ਬਨੂ ਨੇ ਕਿਹਾ- ਤੂੰ ਬਦਕਾਰ

ਆਦਮੀ ਹੈਂ, ਮੈਂ ਤੇਰੇ ਮੱਥੇ ਨਹੀਂ ਲੱਗਣਾ। ਮੈਂ ਮੁਹੰਮਦ ਨਾਲ ਸੰਧੀ ਕਰ ਲਈ ਹੈ ਕਿਉਂਕਿ ਉਹ ਨੇਕਬਖਤ ਇਨਸਾਨ ਹੈ। ਦਫਾ ਹੋ ਜਾਹ ਇਥੋਂ।

ਆਖਰ ਬਿਨਾ ਕਿਸੇ ਹਮਲੇ ਦੇ ਖਰਾਬ ਮੌਸਮ ਕਾਰਨ ਤਿੰਨ ਹਫਤਿਆਂ ਬਾਦ ਬਨੂ ਵਾਪਸ ਪਰਤ ਗਿਆ, ਖਬਰ ਮਿਲਣ ਤੇ ਨਬੀ ਅਤੇ ਉਸਦੀ ਫੌਜ ਨਿਸ਼ਚਿੰਤ ਹੋ ਗਈ। ਜਬਰੀਲ ਫਰਿਸ਼ਤਾ ਆਇਆ ਤੇ ਕਿਹਾ- ਕੀ ਤੁਸੀਂ ਆਪਣੇ ਹਥਿਆਰ ਉਤਾਰ ਦਿੱਤੇ ਹਨ ਨਬੀ? ਪੈਗੰਬਰ ਨੇ ਕਿਹਾ, ਹਾਂ ਵੈਰੀ ਚਲਾ ਗਿਆ ਹੈ। ਜਬਰੀਲ ਨੇ ਕਿਹਾ- ਪਰ ਫਰਿਸ਼ਤੇ ਅਜੇ ਹਥਿਆਰਬੰਦ ਹਨ। ਰੱਬ ਦਾ ਫੁਰਮਾਨ ਹੈ ਨਬੀ ਕਿ ਬਨੂ ਕੁਰੇਜ਼ਾ ਦੇ ਕਬੀਲੇ ਨੂੰ ਕਤਲ ਕਰ, ਮੈਂ ਚੱਲਿਆਂ, ਪਿਛੇ ਪਿਛੇ ਤੁਸੀਂ ਆ ਜਾਓ। ਰੱਬ ਦਾ ਹੁਕਮ ਆ ਗਿਆ, ਨਬੀ ਕੀ ਕਰਦੇ? ਆਪਣੀ ਸੈਨਾ ਲੈਕੇ ਬਨੂ ਦਾ ਕਿਲਾ ਘੇਰ ਲਿਆ ਤੇ ਨਬੀ ਨੇ ਲਲਕਾਰਿਆ- ਓ ਬਾਂਦਰਾਂ ਦੀਓ ਔਲਾਦੋ, ਰੱਬੋਂ ਭਰਿਸ਼ਟੇ ਲੋਕੋ, ਰੱਬ ਦਾ ਤੁਸਾਂ ਤੇ ਕਹਿਰ ਟੁਟੇਗਾ। ਨਬੀ ਦੇ ਬੋਲ ਸੁਣਕੇ ਬਨੂ ਨੇ ਅਦਬ ਨਹੀਂ ਤਿਆਗਿਆ, ਕਿਹਾ- ਓ ਅਬੁਲ ਕਾਸਿਮ ਤੁਸੀਂ ਤਾਂ ਕਦੀ ਦਰਿੰਦਗੀ ਨਹੀਂ ਕੀਤੀ?

*ਸੀਰਤ* ਮੁਤਾਬਕ ਯਹੂਦੀਆਂ ਦੁਆਲੇ ਨਬੀ ਨੇ 25 ਦਿਨ ਘੇਰਾਬੰਦੀ ਰੱਖੀ, ਅੰਦਰ ਰਾਸ਼ਣ ਖਤਮ ਹੋ ਗਿਆ, ਯਹੂਦੀਆਂ ਦਾ ਬਲ ਟੁੱਟ ਗਿਆ। ਸਮੂਹਕ ਦਫਨ ਵਾਸਤੇ ਡੂੰਘੇ ਟੋਏ ਪੁਟਵਾਏ ਗਏ, ਟੁਕੜੀਆਂ ਵਿਚ ਯਹੂਦੀਆਂ ਨੂੰ ਕਿਲੇ ਤੋਂ ਬਾਹਰ ਕਢਦੇ, ਕਤਲ ਕਰਕੇ ਲਾਸ਼ਾਂ ਟੋਇਆਂ ਵਿਚ ਸੁੱਟ ਕੇ ਫਿਰ ਅਗਲੀ ਟੁਕੜੀ ਲਿਆਈ ਜਾਂਦੀ। ਪੂਰੇ 900 ਯਹੂਦੀ ਵੱਢ ਕੇ ਜ਼ਮੀਨ ਵਿਚ ਦੱਬ ਦਿੱਤੇ। ਉਨ੍ਹਾਂ ਦੀ ਜਾਇਦਾਦ, ਔਰਤਾਂ ਅਤੇ ਬੱਚੇ ਮੁਸਲਮਾਨਾ ਵਿਚ ਵੰਡ ਦਿੱਤੇ। ਨਬੀ ਨੇ ਕੁੱਲ ਲੁੱਟ ਵਿਚੋਂ ਪੰਜਵਾਂ ਹਿੱਸਾ ਲਿਆ, ਘੁੜਸਵਾਰ ਨੂੰ ਤਿੰਨ ਹਿਸੇ, ਪੈਦਲ ਨੂੰ ਇਕ ਹਿਸਾ ਮਿਲਿਆ। ਇਸ ਘਟਨਾ ਵਿਚ ਨਬੀ ਦਾ ਅਕਸ ਧਾਰਮਿਕ ਘੱਟ, ਵਿਜੇਤਾ ਵਧੀਕ ਦਿਖਾਈ ਦਿੰਦਾ ਹੈ। ਬੇਕਸੂਰ ਯਹੁਦੀ ਮੌਤ ਦੇ ਘਾਟ ਉਤਾਰ ਦੇਣ, ਅਜਿਹਾ ਪੈਗੰਬਰ ਦਾ ਸੁਭਾਅ ਨਹੀਂ ਸੀ।

ਤਾਰਿਕ ਫਤਹ ਚਾਹੁੰਦਾ ਹੈ ਇਸ ਘਟਨਾ ਨੂੰ ਗਪੌੜ ਸੰਖ ਵਜੋਂ ਘੜੀ ਕਹਾਣੀ ਮੰਨ ਕੇ ਰੱਦ ਕਰ ਦੇਈਏ ਕਿਉਂਕਿ ਇਹ ਨਬੀ ਦੇ ਹਮਦਰਦ ਇਸਲਾਮਿਕ ਅਸੂਲਾਂ ਦੇ ਉਲਟ ਹੈ। ਪਰ ਜਿਹੜੇ ਮੁਸਲਮਾਨ ਇਸ ਦੀ ਮੱਧਕਾਲੀ ਸਚਾਈ ਮੰਨਣ ਲਈ ਬਜ਼ਿਦ ਹਨ, ਉਹ ਇਸ ਸਚਾਈ ਦੇ ਠੋਸ ਸਬੂਤ ਦੇਣ। ਜਿਹੜੀ ਵਾਰਦਾਤ ਨਬੀ ਦੀ ਸ਼ਾਨ ਵਿਚ ਵਾਧਾ ਨਹੀਂ ਕਰਦੀ ਉਸ ਨੂੰ ਮੰਨਣਾ ਠੀਕ ਨਹੀਂ। ਜੇ ਘਟਨਾ ਸੱਚ ਹੈ ਫਿਰ ਮੁਸਲਮਾਨਾ ਵਾਸਤੇ ਮਾਸੂਮ ਬੰਦੀਆਂ ਨੂੰ ਭਵਿਖ ਵਿਚ ਕਤਲ ਕਰਨ ਦਾ ਰਸਤਾ ਖੁਲਦਾ ਹੈ। ਇਬਨ ਰਿਸ਼ਮ ਲਿਖਦਾ ਹੈ- ਇਸ ਮਾਲ ਵਿਚ ਕੁੱਝ ਬੰਦੀ ਔਰਤਾਂ ਵੰਡੇ ਜਾਣ ਤੋਂ ਰਹਿ ਗਈਆਂ, ਉਨ੍ਹਾਂ ਨੂੰ ਵੇਚ ਦੇ ਨਬੀ ਨੇ ਘੋੜੇ ਅਤੇ ਹਥਿਆਰ ਖਰੀਦ ਲਏ। ਤਾਰਿਕ ਲਿਖਦਾ ਹੈ, ''ਇਹ ਵਾਕ ਜੇ ਸਾਡੇ ਦੁਸ਼ਮਣਾ ਨੇ ਲਿਖੇ ਹੁੰਦੇ, ਅਸੀਂ ਜਾਣ ਜਾਂਦੇ ਨਬੀ ਦੀ ਨਿੰਦਿਆ ਕਰਨਾ ਉਨ੍ਹਾਂ ਦਾ ਮਨੋਰਥ ਹੈ ਪਰ ਇਹ ਸਾਡੇ ਇਤਿਹਾਸਕਾਰ ਨੇ ਲਿਖੇ ਹਨ, ਅਸੀਂ ਮੁਸਲਮਾਨ ਮੰਨੀ ਜਾ ਰਹੇ ਹਾਂ ਅਤੇ ਫਖਰ ਨਾਲ ਇਸ ਘਟਨਾ ਦਾ ਪ੍ਰਚਾਰ ਕਰਦੇ ਹਾਂ। ਅੱਲਾਹ ਦਾ ਆਖਰੀ ਨਬੀ, ਸਾਡਾ ਰੋਲ ਮਾਡਲ, ਸ਼ਖਸ ਜਿਸਨੇ ਧਰਤੀ ਉਪਰ ਸਥਿਰ ਅਮਨ, ਹਮਦਰਦੀ ਕਾਇਮ ਕੀਤੀ, ਇਸ ਨਾਇਕ ਨੂੰ ਸਦੀਆਂ ਤੋਂ ਅਸੀਂ ਆਪ ਪੂਰੀ ਬੇਸ਼ਰਮੀ ਨਾਲ ਜੀਆਘਾਤ ਕਰਨ ਵਾਲਾ ਜ਼ਾਲਮ ਸਿਧ ਕਰ ਰਹੇ ਹਾਂ। ਜਦੋਂ ਸਾਡੇ ਵੈਰੀ ਪੈਗੰਬਰ ਦੀ ਨਿੰਦਿਆ ਕਰਦੇ ਹਨ ਸਾਨੂੰ ਦੁਖ ਹੁੰਦਾ ਹੈ ਪਰ ਅਸੀਂ ਲਿਖ ਦਿੱਤਾ ਤੇ ਮੰਨ ਲਿਆ ਕਿ ਪੈਗੰਬਰ ਬੰਦੀ ਔਰਤਾ ਵੇਚ ਕੇ ਘੋੜੇ ਖਰੀਦਿਆ ਕਰਦਾ ਸੀ। ਜਿਸ ਕੌਮ ਕੋਲ ਇਹੋ ਜਿਹੇ ਦੋਸਤ ਹੋਣ ਉਸਨੂੰ ਦੁਸ਼ਮਣਾ ਦੀ ਕੀ ਲੋੜ?

ਅਮਰ ਖਾਲਿਦ ਅੱਜ ਟੀਵੀ ਉਪਰ ਪੱਛਮ ਵਿਚ ਇਸਲਾਮ ਦਾ ਸਭ ਤੋਂ ਵਧੀਕ ਤੇਜ਼ਤਰਾਰ ਪ੍ਰਚਾਰਕ ਹੈ ਜਿਸ ਨੂੰ ਦਸ ਦਸ ਹਜ਼ਾਰ ਮੁਸਲਮਾਨ ਸੁਣਦੇ ਹਨ। ਖੰਦਕ ਦੀ ਲੜਾਈ ਅਤੇ ਔਰਤਾਂ ਬਦਲੇ ਘੋੜੇ ਖਰੀਦਣ ਨੂੰ ਜਾਇਜ਼ ਠਹਿਰਾਉਂਦਿਆਂ ਉਹ ਆਖਦਾ ਹੈ- ਪੱਛਮ ਇਹੋ ਕਰਦਾ ਆ ਰਿਹਾ ਹੈ। ਸਸਤੇ ਭਾਅ ਕੱਚਾ ਮਾਲ ਸਾਥੋਂ ਖਰੀਦ ਕੇ ਫੈਕਟਰੀਆਂ ਵਿਚੋਂ ਪਕਾ ਕੇ ਸਾਨੂੰ ਮਹਿੰਗੇ ਭਾਅ ਵੇਚ

ਰਿਹਾ ਹੈ। ਦੁਨੀਆਂ ਵਿਚ ਜਿਣਸਾਂ ਦਾ ਵਟਾਂਦਰਾ ਹੁੰਦਾ ਰਿਹਾ ਹੈ। ਸੱਤਵੀਂ ਸਦੀ ਦੇ ਬੰਦੀ ਯਹੂਦੀ ਬਨੂ ਕੁਰੇਜ਼ਾ ਨੂੰ ਅਮਰ ਖਾਲਿਦ ''ਪੱਛਮੀ ਸਾਮਰਾਜਵਾਦ'' ਦਾ ਨਾਮ ਦਿੰਦਾ ਹੈ। ਜੁਆਨਾ ਨੂੰ ਵੰਗਾਰਦਿਆਂ ਆਖਦਾ ਹੈ- ਫਤਿਹ ਥਾਲੀ ਵਿਚ ਪਰੋਸ ਕੇ ਤੁਹਾਨੂੰ ਕੋਈ ਨਹੀਂ ਦਏਗਾ। ਅੱਲਾਹ ਉਨ੍ਹਾਂ ਨੂੰ ਫਤਿਹ ਬਖਸ਼ਦਾ ਹੈ ਜਿਹੜੇ ਦਲੇਰ ਹੋਣ, ਹਿੰਮਤੀ ਹੋਣ। ਅਰਬਾਂ ਵਾਸਤੇ ਫਤਿਹ ਉਨ੍ਹਾਂ ਦੇ ਨਸੀਬਾਂ ਵਿਚ ਅੱਲਾਹ ਨੇ ਲਿਖ ਦਿੱਤੀ ਹੈ ਪਰ ਉਦੋਂ ਮਿਲੇਗੀ ਜਦੋਂ ਕੁਰਬਾਨੀ ਦੇਣ ਲਈ ਤਿਆਰ ਹੋ ਜਾਣ। ਰਹਿਮ ਦਿਲ ਨਬੀ, ਯਹੂਦੀਆਂ ਦੇ ਕਤਲਿਆਮ ਦੇ ਹੱਕ ਵਿਚ ਨਹੀਂ ਸਨ ਪਰ ਬਨੂ ਨੇ ਗ਼ਦਾਰੀ ਕੀਤੀ। ਗਦਾਰਾਂ ਨੂੰ ਸਖਤ ਸਜ਼ਾ ਮਿਲਣੀ ਇਸਲਾਮ ਵਿਚ ਵਾਜਬ ਹੈ।

ਇਕੀਵੀਂ ਸਦੀ, ਟੀਵੀ ਉਪਰ ਅੱਜ ਇਕ ਪ੍ਰਚਾਰਕ ਸਾਰੇ ਯਹੂਦੀ ਮਰਦਾਂ ਦਾ ਕਤਲ ਅਤੇ ਔਰਤਾਂ ਨੂੰ ਬੰਦੀ ਬਣਾਉਣ ਦੇ ਹੱਕ ਵਿਚ ਦਲੀਲਾਂ ਦੇ ਰਿਹਾ ਹੈ ਤਾਂ ਫਿਰ ਕਿਸੇ ਜਹਾਦੀ ਤੋਂ ਕੀ ਉਮੀਦ ਰੱਖੀਏ? ਮੁਸਲਿਮ ਬ੍ਰਦਰਹੁੱਡ ਜਥੇਬੰਦੀ ਦੇ ਮੋਢੀ ਦਾ ਪੋਤਾ ਤਾਰਿਕ ਰਮਜ਼ਾਨ ਆਪਣੇ ਆਪ ਨੂੰ ਇਸਲਾਮ ਦਾ ਸੁਧਾਰਕ ਦਸਦਿਆਂ ਆਖਦਾ ਹੈ- ਬਨੂ ਕਰੇਜ਼ਾ ਦੇ ਯਹੂਦੀਆਂ ਦਾ ਸਮੂਹਕ ਕਤਲਿਆਮ ਇਸ ਗੱਲ ਦਾ ਇਸ਼ਾਰਾ ਮਾਤਰ ਸੀ ਕਿ ਅਗੋਂ ਤੋਂ ਦਗਾ ਅਤੇ ਬਗਾਵਤ ਕਰਨ ਵਾਲੇ ਇਸ ਘਟਨਾ ਤੋਂ ਨਸੀਹਤ ਲੈਣ।

ਚੌਧਵੀਂ ਸਦੀ ਵਿਚ ਇਬਨ ਕਾਤਿਰ ਨੇ ਪੂਰਨ ਵਿਦਵਤਾ ਦਾ ਸਹਾਰਾ ਲੈਂਦਿਆ ਕੁਰਾਨ ਅਤੇ ਹਦੀਸ ਦਾ ਮੇਲ ਕੀਤਾ। ਕਾਤਿਰ ਅਨੁਸਾਰ ਯਹੂਦੀਆਂ ਨਾਲ ਜੋ ਹੋਇਆ ਉਸ ਵਿਚ ਕੋਈ ਦੋਸ਼ੀ ਨਹੀਂ, ਇਹ ਫੈਸਲਾ ਨਬੀ ਦਾ ਸੀ ਨਾ ਕਿ ਕਾਤਲਾਂ ਦਾ। ਅੱਲਾਹ ਨੇ ਜਿਬਰੀਲ ਭੇਜਿਆ, ਫਰਿਸ਼ਤੇ ਨੇ ਨਬੀ ਨੂੰ ਆਖ ਦਿੱਤਾ ਕਿ ਸਮੂਹਕ ਕਤਲਿਆਮ ਅੱਲਾਹ ਦਾ ਫੈਸਲਾ ਹੈ, ਨਬੀ ਨੇ ਅੱਲਾਹ ਦਾ ਹੁਕਮ ਮੰਨਣਾ ਹੀ ਮੰਨਣਾ ਸੀ। ਇਹਨਾ ਫਰਜ਼ੀ ਕਹਾਣੀਆਂ ਸਦਕਾ ਮੁਸਲਮਾਨਾ ਅਤੇ ਯਹੂਦੀਆਂ ਵਿਚ ਨਫਰਤ ਸਥਿਰ ਹੋ ਗਈ ਤੇ ਅੱਜ ਦਾ ਜਹਾਦੀ, ਯਹੂਦੀ ਨੂੰ ਮਾਰਨਾ ਪੁੰਨ ਕਾਰਜ ਸਮਝਦਾ ਹੈ ਕਿਉਂਕਿ ਅੱਲਾਹ ਦਾ ਇਹੋ ਹੁਕਮ ਹੈ। ਇਸ ਸਾਖੀ ਤੋਂ ਪ੍ਰੇਰਨਾ ਲੈਂਦਿਆ 2002 ਵਿਚ ਲੰਡਨ ਸਕੂਲ ਆਫ ਇਕਨਾਮਿਕਸ ਦੇ ਵਿਦਿਆਰਥੀ ਨੇ ਅਮਰੀਕਣ ਪੱਤਰਕਾਰ ਡੇਨੀਅਲ ਪਰਲ ਦਾ ਗਲਾ ਇਸ ਤਰ੍ਹਾਂ ਕੱਟਿਆ ਸੀ ਜਿਵੇਂ ਬੱਕਰੀ ਜ਼ਿਬਾਹ ਕਰੀਦੀ ਹੈ ਕਿਉਂਕਿ ਪਰਲ ਯਹੂਦੀ ਸੀ।

ਪੰਦਰਾਂ ਸੌ ਸਾਲ ਦੇ ਇਤਿਹਾਸ ਵਿਚ ਮੁਸਲਮਾਨਾ ਨੇ ਉਤਰਾਅ ਚੜ੍ਹਾਅ ਦੇਖੇ। ਅੱਠਵੀਂ ਤੋਂ ਬਾਰ੍ਹਵੀਂ ਸਦੀ ਚੜ੍ਹਤ ਦੀ ਅਉਧ ਸੀ ਜਦੋਂ ਏਸ਼ੀਆ ਤੋਂ ਲੈਕੇ ਯੋਰਪ ਤਕ ਸ਼ਾਨਦਾਰ ਰਾਜਭਾਗ ਕਾਇਮ ਹੋਏ। ਫਿਰ ਕਮਜ਼ੋਰ ਹੋਏ, ਪਤਨ ਹੋਇਆ, 1258 ਵਿਚ ਮੰਗੋਲਾਂ ਤੋਂ ਹਾਰ ਗਏ, 1492 ਵਿਚ ਸਪੇਨੀ ਕੈਥੋਲਿਕ ਈਸਾਈਆਂ ਹੱਥੋਂ ਹਾਰੇ, ਭਾਰਤ ਵਿਚ ਅੰਗਰੇਜ਼ਾਂ ਹੱਥੋਂ ਤੇ ਇੰਡੋਨੇਸ਼ੀਆ ਵਿਚ ਡੱਚਾਂ ਹੱਥੋਂ ਹਾਰੇ, ਤਾਂ ਵੀ ਅੰਗਰੇਜ਼ਾਂ ਨੂੰ ਨਫਰਤ ਨਹੀਂ ਕੀਤੀ, ਈਸਾਈਆਂ, ਡੱਚਾਂ, ਮੰਗੋਲਾਂ ਨੂੰ ਨਫਰਤ ਨਹੀਂ ਕੀਤੀ। ਸਦੀਆਂ ਤੋਂ ਮੁਸਲਮਾਨ ਯਹੂਦੀਆਂ ਦੇ ਜੱਦੀ ਦੁਸ਼ਮਣ ਇਸ ਕਰਕੇ ਤੁਰੇ ਆ ਰਹੇ ਹਨ ਕਿਉਂਕਿ ਹਦੀਸ ਵਿਚ ਇਕ ਮਨਘੜਤ ਸਾਖੀ ਕਿਸੇ ਬੰਦੇ ਨੇ ਲਿਖੀ, ਸਾਖੀ ਵੀ ਉਹ ਜਿਹੜੀ ਕੁਰਾਨ ਦੇ ਮੱਤ ਅਤੇ ਪੈਗੰਬਰ ਦੇ ਸੁਭਾਅ ਅਨੁਸਾਰ ਸਹੀ ਨਹੀਂ।

1978 ਵਿਚ ਤਾਰਿਕ ਫਤਹ ਅਰਬ ਵਿਚ ਗਿਆ, ਦੋ ਮਨੋਰਥ, ਪਹਿਲਾ ਹੱਜ ਕਰਨਾ, ਦੂਜਾ ਮਦੀਨੇ ਜਾਕੇ ਉਪਰ ਵਰਣਿਤ ਇਤਿਹਾਸਕ ਘਟਨਾਵਾਂ, ਨਾਵਾਂ, ਥਾਵਾਂ ਦਾ ਸਰਵੇਖਣ ਕਰਨਾ। ਦੋ ਥਾਵਾਂ ਉਸ ਵਾਸਤੇ ਅਹਿਮ ਸਨ, ਇਕ ਮਦੀਨੇ ਦੀ ਦੀਵਾਰ ਅਗੇ ਪੁੱਟੀ ਇਤਿਹਾਸਕ ਖਾਈ ਦੂਜੀ ਉਹ ਟੋਏ ਜਾਂ ਕਬਰਾਂ ਜਿਥੇ 900 ਯਹੂਦੀ ਵੱਢ ਕੇ ਦੱਬੇ ਸਨ। ਨਕਸ਼ੇ ਮੁਤਾਬਕ ਜਿਥੇ ਖਾਈ ਹੋਣੀ ਚਾਹੀਦੀ ਸੀ ਉਥੇ ਗਿਆ, ਕਿਧਰੇ ਨਾਮ ਨਿਸ਼ਾਨ ਨਹੀਂ ਸੀ। ਇਧਰੋਂ ਉਧਰੋਂ ਪੁਛਿਆ ਕਿ ਭਾਈ ਉਹ ਮਹਾਨ ਇਤਿਹਾਸਕ ਖੰਦਕ ਕਿਥੇ ਹੈ ਜਿਸ ਸਦਕਾ ਨਬੀ ਅਤੇ ਇਸਲਾਮ ਬਚਿਆ ਸੀ? ਜਵਾਬ ਮਿਲਿਆ– ਯਾਰ ਖਾਈ ਸੀ ਇਕ, ਮਿਟੀ ਨਾਲ ਪੂਰ ਦਿੱਤੀ, ਉਹ ਕੋਈ ਮਸਜਿਦ ਥੋੜੀ ਸੀ ਕਿ ਹਿਫਾਜ਼ਤ ਵਾਸਤੇ ਜੋਰ ਲਾਈ ਜਾਂਦੇ?

ਦੂਜਾ ਸਵਾਲ ਪੁੱਛਿਆ- ਉਹ ਖਤਾਨ ਕਿਥੇ ਨੇ ਜਿਥੇ ਨਬੀ ਨੇ ਯਹੁਦੀ ਦਫਨ ਕੀਤੇ ਸਨ? ਉਤਰ ਮਿਲਿਆ- ਕਿਹੜੇ ਯਹੂਦੀ? ਕਿਸ ਨੇ ਦੱਬੇ ਸਨ? ਗੁਸੈਲਾ ਉਤਰ ਸੁਣਕੇ ਤਾਰਿਕ ਨਦਾਨ ਦੇ ਸਾਥੀ ਪਾਸ਼ਾ ਨੇ ਕਿਹਾ- ਮੱਕੇ ਮਦੀਨੇ ਵਿਚ ਯਹੂਦੀ ਲਫਜ਼ ਸੁਣਕੇ ਮੁਸਲਮਾਨ ਕ੍ਰੋਧਵਾਨ ਹੋ ਜਾਂਦੇ ਨੇ, ਇਥੇ ਯਹੂਦੀ ਯਹੂਦੀ ਦੀ ਰਟ ਕਿਉਂ ਲਾ ਰੱਖੀ ਐ?

ਖਾਕ ਛਾਣੀ, ਕੁਝ ਨਾ ਲੱਭਾ, ਤਾਰਿਕ ਵਾਪਸ ਆ ਗਿਆ ਪਰ ਉਹ ਹਿੰਮਤ ਹਾਰਨ ਵਾਲਾ ਨਹੀਂ ਸੀ। ਸਾਲ ਬਾਦ ਫਿਰ ਮਦੀਨੇ ਪਰਤਿਆ, ਐਤਕਾਂ ਧਾਰਮਿਕ ਯਾਤਰਾ ਨਹੀਂ ਖੋਜ ਦੇ ਮਨੋਰਥ ਨਾਲ। ਸਵੇਰ ਸਾਰ ਨਮਾਜ਼ ਗੁਜ਼ਾਰੀ, ਨਬੀ ਦੇ ਮਕਬਰੇ ਤੇ ਸਜਦਾ ਕੀਤਾ ਤੇ ਖੋਜ ਵਿਚ ਜੁਟ ਗਿਆ। ਚੌਦਾਂ ਸੌ ਸਾਲ ਪਹਿਲਾਂ ਹੋਏ ਇਸ ਯੁੱਧ ਵਿਚ ਨਬੀ ਸਖਤ ਜ਼ਖਮੀ ਹੋ ਗਏ ਸਨ, ਮੌਤ ਤੋਂ ਵਾਲ ਵਾਲ ਬਚੇ ਸਨ, ਯੁੱਧ ਅਤੇ ਖੰਦਕ, ਯਹੂਦੀਆਂ ਦਾ ਕਤਲਿਆਮ, ਹਜ਼ਾਰਾਂ ਲਿਖਤਾਂ ਵਿਚ ਮਿਲਦਾ ਹੈ। ਇਕ ਥਾਂ ਨੀਝ ਨਾਲ ਇਧਰ ਉਧਰ ਦੇਖ ਰਿਹਾ ਸੀ ਤਾਂ ਅਰਬ ਸਿਪਾਹੀ ਕੜਕਿਆ- ਅਗੇ ਦਫਾ ਹੋ ਰਫੀਕ! ਅਰਬ ਵਾਸੀ 'ਰਫੀਕ' ਲਫਜ਼ ਨੀਗਰੋਆਂ, ਪਾਕਿਸਤਾਨੀਆਂ, ਭਾਰਤੀਆਂ ਅਤੇ ਈਰਾਨੀਆਂ ਲਈ ਗਾਲ ਵਜੋਂ ਵਰਤਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਨਬੀ ਨੂੰ ਬਚਾਉਣ ਵਾਸਤੇ ਖਾਈ ਪੁਟਣ ਦੀ ਸਲਾਹ ਅਤੇ ਖੁਦਾਈ ਦਾ ਕੰਮ ਈਰਾਨੀਆਂ ਨੇ ਕੀਤਾ ਸੀ। ਪਹਿਲਾਂ 1852 ਵਿਚ ਅੰਗਰੇਜ਼ ਸੈਲਾਨੀ ਰਿਚਰਡ ਬਰਟਨ ਨੇ ਇਨ੍ਹਾਂ ਥਾਵਾਂ ਦਾ ਦੌਰਾ ਕਰਕੇ ਸਫਰਨਾਮਾ ਲਿਖਿਆ, ਉਹ ਵੀ ਦਸਦਾ ਹੈ ਕਿ ਇਥੇ ਗ਼ੈਰ ਅਰਬਾਂ ਨੂੰ ਸਖਤ ਨਫਰਤ ਕੀਤੀ ਜਾਂਦੀ ਹੈ, ਗਾਲੀ ਗਲੋਚ ਕਰਦਿਆਂ ਸੜਕ ਕਿਨਾਰੇ ਧੱਕ ਦਿੱਤੇ ਜਾਂਦੇ ਹਨ ਜਿਵੇਂ ਪੈਗੰਬਰ ਅਤੇ ਕੁਰਾਨ ਕੇਵਲ ਉਨ੍ਹਾਂ ਦੀ ਜਾਇਦਾਦ ਹੈ।

ਇਤਿਹਾਸਕ ਹਵਾਲਿਆਂ ਮੁਤਾਬਕ ਸ਼ਹਿਰ ਦੇ ਉਤਰ ਵਲ ਖਾਈ ਖੋਦੀ ਹੋਏਗੀ ਤੇ ਇਸਦਾ ਵਿਸਥਾਰ, ਪੂਰਬ ਪੱਛਮ ਵੱਲ ਹੋਏਗਾ, ਜਿਸ ਪਾਸੇ ਅੱਜ ਹਰ-ਸ਼ਰਕੀਆ ਇਲਾਕਾ ਹੈ, ਇਹ ਉਧਰ ਹੋਣੀ ਚਾਹੀਦੀ ਹੈ, ਇਹ ਪਾਸਾ ਦੋ ਤੋਂ ਚਾਰ ਕਿਲੋਮੀਟਰ ਤੱਕ ਫੈਲਿਆ ਹੋਇਆ ਹੈ। ਕਿਧਰੇ ਖਾਈ ਦਾ ਨਾਮੋਨਿਸ਼ਾਨ ਨਹੀਂ ਹੈ। ਕਈਆਂ ਨੂੰ ਪੁੱਛਿਆ, ਸਭ ਅਨਜਾਣ। ਇਕ ਅਰਬ ਗੁੱਸੇ ਨਾਲ ਬੋਲਿਆ- ਤੂੰ ਹੈਂ ਕੌਣ? ਖੋਜ ਕਰਨ ਦਾ ਪਰਮਿਟ ਦਿਖਾ, ਤਾਰਿਕ ਅਜੇ ਸ਼ਸ਼ੋਪੰਜ ਵਿਚ ਸੀ ਕਿ ਮਸੀਤ ਵਿਚੋਂ ਅਜ਼ਾਨ ਦੀ ਆਵਾਜ਼ ਆਈ- ਮੇਰਾ ਨਮਾਜ਼ ਪੜ੍ਹਨ ਦਾ ਵਕਤ ਹੋ ਗਿਆ, ਕਹਿਕੇ ਖਹਿੜਾ ਛੁਡਾਇਆ ਤੇ ਮਸੀਤ ਵਲ ਦੌੜਿਆ।

ਨਬੀ ਅਤੇ ਚਾਰ ਖਲੀਫਿਆਂ ਦੇ ਦੇਹਾਂਤ ਉਪਰੰਤ ਜਦੋਂ ਮੁਸਲਮਾਨ ਇਕ ਤੋਂ ਬਾਦ ਦੂਜਾ ਦੇਸ ਜਿਤਦੇ ਗਏ, ਪਰਸ਼ੀਆਂ ਜਿੱਤ ਲਿਆ, ਉਹ ਮੱਕਾ ਮਦੀਨਾ ਭੁਲ ਹੀ ਗਏ। ਇਨ੍ਹਾਂ ਸ਼ਹਿਰਾਂ ਵਿਚ ਮਾੜੀ ਮੋਟੀ ਰੋਜ਼ੀ ਰੋਟੀ ਕਮਾਉਣ ਵਾਲੇ ਗਰੀਬ ਲੋਕ ਰਹਿ ਗਏ। ਮਿਸਰ, ਸਪੇਨ, ਸੀਰੀਆ ਤੇ ਭਾਰਤ ਉਪਰ ਹਕੂਮਤਾਂ ਕਾਇਮ ਹੋ ਗਈਆਂ ਤਾਂ ਅਰਬ ਦੇ ਉਜਾੜ ਵਿਚ ਕਿਸੇ ਦਾ ਕੀ ਕੰਮ? ਸਾਊਦੀ ਅਰਬ ਦਾ ਵਿਦਵਾਨ ਅਲੀ ਹਾਫਿਜ਼ ਲਿਖਦਾ ਹੈ- ਖਾਈ ਕਿਥੇ ਸੀ ਪਤਾ ਨਹੀਂ, ਨਾਮੋਨਿਸ਼ਾਨ ਨਹੀਂ ਲਭਦਾ। ਅਰਬ ਦਾ ਇਮਾਰਤਸਾਜ਼ ਸਾਮੀਅੰਗ ਲਿਖਦਾ ਹੈ- ਉਹ ਥਾਂ ਵੀ ਨਹੀਂ ਰਹੀ ਜਿਥੇ ਨਬੀ ਕੋਲ ਰੱਬ ਦਾ ਬੋਲ ਉਤਰਿਆ ਕਰਦਾ ਸੀ। ਮੱਕੇ ਅਤੇ ਮਦੀਨੇ ਦਾ ਇਤਿਹਾਸ ਖਤਮ ਹੈ ਇਸ ਕਰਕੇ ਇਨ੍ਹਾਂ ਦਾ ਭਵਿੱਖ ਖਤਮ ਸਮਝੋ। ਜਿਨ੍ਹਾਂ ਲੋਕਾਂ ਨੂੰ ਨਬੀ ਦਾ ਘਰ ਸੰਭਾਲਣ ਦੀ ਚਿੰਤਾ ਨਹੀਂ, ਉਨ੍ਹਾਂ ਨੇ ਉਸ ਖਾਈ ਤੋਂ ਕੀ ਲੈਣਾ ਜਿਸ ਨੇ ਪੈਗੰਬਰ ਦੀ ਜਾਨ ਬਚਾਈ?

ਭਾਰਤੀ ਸਫੀਰ ਅਤੇ ਵਿਦਵਾਨ ਬਰਕਤ ਅਹਿਮਦ ਨੇ ਆਪਣੀ ਕਿਤਾਬ *Mohammad and the Jews* ਵਿਚ ਇਨ੍ਹਾਂ ਥਾਵਾਂ ਦੇ ਨਕਸ਼ੇ ਬਣਾਏ ਹਨ ਜੋ ਭਰੋਸੇਯੋਗ ਲਗਦੇ ਹਨ। ਅਹਿਮਦ ਨੇ ਅਰਬ ਇਤਿਹਾਸ ਉਪਰ ਡਾਕਟਰੇਟ ਅਮਰੀਕਾ ਤੋਂ ਅਤੇ ਅਰਬੀ ਸਾਹਿਤ ਉਪਰ ਦੂਜੀ ਡਾਕਟਰੇਟ ਤਹਿਰਾਨ ਤੋਂ ਹਾਸਲ ਕੀਤੀ। ਉਸਦੇ ਨਕਸ਼ੇ ਅਲੀ ਹਾਫਿਜ਼ ਦੇ ਨਕਸ਼ਿਆਂ ਨਾਲ ਮੇਲ ਖਾਂਦੇ ਹਨ।

ਪਹਿਲੀ ਵਾਰ ਇਬਨ ਇਸਹਾਕ ਨੇ ਯਹੂਦੀਆਂ ਦੇ ਕਤਲਿਆਮ ਦਾ ਜ਼ਿਕਰ ਕੀਤਾ ਉਹ ਵੀ ਘਟਨਾ ਤੋਂ ਸੌ ਸਾਲ ਬਾਦ, ਬਗੈਰ ਕਿਸੇ ਸਬੂਤ ਦੇ। ਉਸਦਾ ਸਮਕਾਲੀ ਕਾਨੂਨਦਾਨ ਮਲਿਕ ਇਬਨ

ਅਨਾਸ ਆਖਦਾ ਹੈ ਕਿ ਇਸਹਾਕ ਸਿਰੇ ਦਾ ਗੱਪੀ, ਧੋਖੇਬਾਜ਼ ਅਤੇ ਨੀਮ ਹਕੀਮ ਹੈ। ਚੌਧਵੀਂ ਸਦੀ ਵਿਚ ਮਿਸਰ ਦੇ ਵਿਦਵਾਨ ਇਬਨ ਹਜਰ ਨੇ ਇਸਹਾਕ ਨੂੰ ਝੂਠਾ ਲਿਖਾਰੀ ਕਿਹਾ। ਇਸਹਾਕ ਨੇ ਇਹ ਕਹਾਣੀ ਉਨ੍ਹਾਂ ਔਰਤਾਂ ਤੋਂ ਸੁਣੀ ਜਿਹੜੀਆਂ ਮਦੀਨੇ ਦੇ ਯਹੂਦੀਆਂ ਦੀਆਂ ਸਨ ਤੇ ਮੁਸਲਮਾਨਾ ਨੇ ਰਖੇਲਾਂ ਵਜੋਂ ਰੱਖ ਲਈਆਂ। ਉਨ੍ਹਾਂ ਦੇ ਬੱਚੇ ਮੁਸਲਮਾਨ ਹੋ ਗਏ। ਪਰ ਇਸਹਾਕ, ਘਟਨਾ ਤੋਂ ਸੌ ਸਾਲ ਬਾਦ ਹੋਇਆ ਹੈ, ਇਹ ਔਰਤਾਂ ਅਤੇ ਬੱਚੇ ਉਦੋਂ ਤਕ ਮਰ ਚੁਕੇ ਹੋਣਗੇ; ਤਾਂ ਫਿਰ ਇਨ੍ਹਾਂ ਦੇ ਬੱਚਿਆਂ ਦੇ ਬੱਚਿਆਂ ਤੋਂ ਸਾਖੀ ਸੁਣੀ ਹੋਏਗੀ।

ਯਹੂਦੀ ਨਿਰੰਤਰ ਜ਼ੁਲਮ ਦਾ ਸ਼ਿਕਾਰ ਹੋਏ, ਹੋਰ ਕੁਝ ਕਰਨ ਤੋਂ ਅਸਫਲ, ਉਹ ਆਪਣੇ ਦੁਖਾਂ ਦੀ ਕਹਾਣੀ ਲਿਖਦੇ ਰਹਿੰਦੇ। ਨੌ ਸੌ ਯਹੂਦੀਆਂ ਦਾ ਇਕੱਠਿਆਂ ਕਤਲਿਆਮ, ਉਹ ਵੀ ਨਬੀ ਹੱਥੋਂ, ਆਮ ਘਟਨਾ ਨਹੀਂ, ਯਹੂਦੀਆਂ ਦੇ ਇਤਿਹਾਸਕ ਗ੍ਰੰਥਾਂ ਵਿਚ ਕਿਧਰੇ ਇਸਦਾ ਜ਼ਿਕਰ ਨਹੀਂ। ਜਿਨ੍ਹਾਂ ਉਪਰ ਬੱਜਰ ਕਹਿਰ ਢਹਿਆ, ਉਹ ਖਾਮੋਸ਼ ਹਨ, ਜਿਹੜੇ ਦਾਅਵਾ ਕਰਦੇ ਹਨ ਕਿ ਅਸੀਂ ਇਹ ਮਾਅਰਕਾ ਮਾਰਿਆ ਉਹ ਬਗੈਰ ਸਬੂਤ ਦੇ ਇਸ ਸ਼ਰਮਨਾਕ ਕਰਤੂਤ ਉਪਰ ਢੋਲ ਢਮੱਕੇ ਵਜਾ ਰਹੇ ਹਨ, ਪਾਠਕ ਖੁਦ ਸਮਝ ਜਾਣਗੇ ਕਿ ਸਹੀ ਕੀ ਹੈ ਗਲਤ ਕੀ। ਯਹੂਦੀ ਕਤਲਿਆਮ ਦਾ ਜ਼ਿਕਰ ਕੁਝ ਵਧੀਕ ਥਾਂ ਇਸ ਕਰਕੇ ਲੈ ਗਿਆ ਹੈ ਕਿ ਜਿਵੇਂ ਕੁਰਾਨ ਦੀਆਂ ਆਇਤਾਂ ਦੀ ਗਲਤ ਵਿਆਖਿਆ ਅਰਬ-ਇਜ਼ਰਾਈਲ ਨਫਰਤ ਦਾ ਕਾਰਨ ਬਣੀ, ਉਵੇਂ ਇਸ ਝੂਠੀ ਸਾਖੀ ਨੇ ਮੁਸਲਮਾਨਾ ਨੂੰ ਭਵਿੱਖ ਵਿਚ ਯਹੂਦੀਆ ਦੇ ਕਤਲਾਂ ਲਈ ਆਗਿਆ ਦਿੱਤੀ। ਇਹ ਵਾਰਦਾਤ ਜੇ ਦੁਸ਼ਮਣੀ ਕਾਰਨ ਯਹੂਦੀ ਆਪਣੇ ਗ੍ਰੰਥਾਂ ਵਿਚ ਲਿਖ ਦਿੰਦੇ ਤਾਂ ਮੁਸਲਮਾਨਾ ਦਾ ਫਰਜ਼ ਬਣਦਾ ਕਿ ਉਹ ਇਸ ਨੂੰ ਰੱਦ ਕਰਦੇ। ਨਿਰਦੋਸ਼ ਨਬੀ ਉਪਰ ਯਹੂਦੀਆਂ ਦੀ ਥਾਂ ਮੁਸਲਮਾਨ ਇਲਜ਼ਾਮ ਲਾ ਰਹੇ ਹਨ ਤੇ ਇਸਲਾਮੀ ਜਗਤ ਫਖਰ ਨਾਲ ਸਾਖੀ ਸੁਣਾ ਰਿਹਾ ਹੈ।

ਸਾਲ 1163 ਵਿਚ ਖਬਰ ਫੈਲੀ ਕਿ ਯਹੂਦੀ, ਮਦੀਨੇ ਵਿਚ ਨਬੀ ਦੀ ਕਬਰ ਪੁਟ ਕੇ ਦੱਬੀਆਂ ਕੀਮਤੀ ਵਸਤਾਂ ਤੇ ਡਾਕਾ ਮਾਰ ਰਹੇ ਹਨ। ਜਿਥੇ ਜਿਥੇ ਇਸਲਾਮੀ ਵਸੋਂ ਸੀ, ਹਾਹਾਕਾਰ ਮਚ ਗਈ ਤੇ ਹਿੰਸਾ ਫੈਲੀ। ਕੇਵਲ ਅਫਵਾਹ ਸਦਕਾ ਅਨੇਕ ਯਹੂਦੀ ਕਤਲ ਕੀਤੇ ਤੇ 40 ਯਹੂਦੀ ਮੰਦਰ ਥੇਹ ਕਰ ਦਿੱਤੇ।

ਨੌਵੀਂ ਸਦੀ ਵਿਚ ਲੈਬਨਾਨ ਦੇ ਕੁੱਝ ਈਸਾਈਆਂ ਨੇ ਖਲੀਫੇ ਦੀ ਹਕੂਮਤ ਵਿਰੁੱਧ ਬਗਾਵਤ ਕਰ ਦਿੱਤੀ। ਅਬਦੁੱਲਾ ਬਿਨਾਲ ਸੂਬੇਦਾਰ ਨੇ ਬਗਾਵਤ ਦਬਾ ਕੇ ਸਾਰੇ ਈਸਾਈਆਂ ਨੂੰ ਜਲਾਵਤਨੀ ਦਾ ਹੁਕਮ ਸੁਣਾ ਦਿੱਤਾ। ਵਕਤ ਤੇ ਨਾਮਵਰ ਕਾਨੂਨਦਾਨ ਈਮਾਮ ਅਲ ਅਜ਼ਵਈ ਨੇ ਤੁਰਤ ਇਸ ਫੈਸਲੇ ਦਾ ਵਿਰੋਧ ਕੀਤਾ, ਕਿਹਾ- ਸਾਰੇ ਈਸਾਈਆਂ ਨੇ ਮਿਲ ਕੇ ਸਰਬਸੰਮਤੀ ਨਾਲ ਬਗਾਵਤ ਨਹੀਂ ਕੀਤੀ ਇਸ ਵਾਸਤੇ ਸਾਰਿਆਂ ਨੂੰ ਸਜ਼ਾ ਦੇਣੀ ਵਾਜਬ ਨਹੀਂ, ''ਜਿਥੋਂ ਤੱਕ ਮੇਰੀ ਜਾਣਕਾਰੀ ਹੈ ਥੋੜੇ ਬੰਦਿਆਂ ਦੀ ਗਲਤੀ ਦੀ ਸਜ਼ਾ ਬਹੁਤੇ ਭੁਗਤਣ ਇਹ ਰੱਬੀ ਕਾਨੂਨ ਨਹੀਂ, ਰੱਬ ਦੀ ਰਜ਼ਾ ਹੈ ਕਿ ਜੇ ਬਹੁਤੇ ਗਲਤੀ ਕਰ ਬੈਠਣ ਤਾਂ ਵੀ ਥੋੜਿਆਂ ਨੂੰ ਸਜ਼ਾ ਦਿੱਤੀ ਜਾਵੇ।'' ਬਨੂ ਕੁਰੇਜ਼ਾ ਦੀ ਸਾਖੀ ਸੱਚੀ ਹੁੰਦੀ, ਉਸਦੇ ਆਧਾਰ ਤੇ ਸਾਰੇ ਈਸਾਈਆਂ ਨੂੰ ਦੇਸ ਨਿਕਾਲਾ ਨਹੀਂ, ਮੌਤ ਦੀ ਸਜ਼ਾ ਦਿੱਤੀ ਜਾਂਦੀ ਕਿਉਂਕਿ ਨਬੀ ਨੇ ਅਜਿਹਾ ਕੀਤਾ। ਨਬੀ ਨਾਲ ਯਹੂਦੀਆਂ ਅਤੇ ਬੁਤਪ੍ਰਸਤਾਂ ਦੀਆਂ ਕਈ ਲੜਾਈਆਂ ਹੋਈਆਂ, ਕਿਸੇ ਵਿਚ ਸਮੂਹਕ ਕਤਲਿਆਮ ਦੀ ਘਟਨਾ ਨਹੀਂ ਘਟੀ। ਬਨੂ ਵਾਲੀ ਸਾਖੀ ਨੂੰ ਆਧਾਰ ਬਣਾ ਕੇ ਨਬੀ ਦੇ ਦੇਹਾਂਤ ਤੋਂ ਬਾਦ ਮੁਸਲਮਾਨਾ ਨੇ ਇਸ ਨਾਲ ਮਿਲਦੇ ਅਨੇਕ ਸਮੂਹਕ ਨਰਸੰਘਾਰ ਕੀਤੇ ਜਿਨ੍ਹਾਂ ਨੂੰ ਨਸਲੀ ਸਫਾਏ ਦੀਆਂ ਮਹਿੰਮਾਂ ਕਿਹਾ ਗਿਆ।

ਅਸੀਂ ਦੇਖਣਾ ਹੈ ਕਿ ਜੇ ਬਨੂ ਕੁਰੇਜ਼ਾ ਦੇ 900 ਯਹੂਦੀਆਂ ਦੇ ਕਤਲਿਆਮ ਦੀ ਸਾਖੀ ਸੱਚੀ ਹੈ, ਫਿਰ ਸੱਚ ਹੈ ਕਿ ਇਸਲਾਮ ਵਿਚ ਦਰਿੰਦਗੀ ਭਰੇ ਨਰਸੰਘਾਰ ਦੀ ਆਗਿਆ ਹੈ ਤੇ ਇਹ ਪ੍ਰਥਾ ਭਵਿਖ ਵਿਚ ਵੀ ਚਲਦੀ ਰਹੇਗੀ। ਸਮਕਾਲੀ ਤੱਥਾਂ ਅਤੇ ਸਬੂਤਾਂ ਦੀ ਅਣਹੋਂਦ ਕਾਰਨ ਜੇ ਇਸ ਸਾਖੀ ਨੂੰ ਰੱਦ ਕਰ ਦਈਏ ਤਾਂ ਅਰਬ-ਇਜ਼ਰਾਈਲ ਕੁੜੱਤਣ ਘਟੇ, ਪਾਕਿ ਨਬੀ ਦੀ ਦਿਆਲੂ ਸ਼ਖਸੀਅਤ

ਦਾਗੀ ਨਾ ਹੋਵੇ ਤੇ ਭਵਿਖ ਵਿਚ ਅਜਿਹੇ ਹਿੰਸਕ ਰੁਝਾਣ ਨੂੰ ਨੱਥ ਪਵੇ। ਜੇ ਦੂਜਾ ਰਸਤਾ ਅਪਣਾ ਕੇ ਇਸ ਸਾਖੀ ਨੂੰ ਨਾ ਮੰਨੀਏ ਤਾਂ ਇਕ ਮੁਸ਼ਕਲ ਹੋਰ ਸਾਹਮਣੇ ਆਵੇਗੀ, ਉਹ ਇਹ ਕਿ ਕੀ ਅਜਿਹਾ ਸਰਵੇਖਣ ਕਰਨਾ ਚਾਹੀਦਾ ਹੈ ਜਿਸ ਨਾਲ ਪਤਾ ਲੱਗੇ ਕਿ ਹਦੀਸ ਵਿਚ ਹੋਰ ਕੀ ਕੀ ਮਿਲਾਵਟਾਂ ਹਨ ਜਿਹੜੀਆਂ ਕੁਰਾਨ ਦੀ ਸਿਖਿਆ ਨਾਲ ਮੇਲ ਨਹੀਂ ਖਾਂਦੀਆਂ? ਦੋਹਾਂ ਵਿਚੋਂ ਆਖਰ ਜਦੋਂ ਇਕ ਦੀ ਚੋਣ ਕਰਨੀ ਪਈ, ਹਦੀਸ ਕਿ ਕੁਰਾਨ, ਉਦੋਂ ਕੁਰਾਨ ਮੱਥੇ ਨਾਲ ਲਾਉਣਾ ਪਵੇਗਾ ਕਿਉਂਕਿ ਰੱਬ ਦੇ ਬੋਲ ਹਨ ਤੇ ਹਦੀਸ ਵਿਚ ਗਲਤੀਆਂ ਹੋ ਸਕਦੀਆਂ ਹਨ, ਇਹ ਮਨੁਖੀ ਲਿਖਤ ਹੈ। ਮਨੁਖ ਦੀ ਲਿਖਤ ਸਦਕਾ ਭੂਤਕਾਲ ਵਿਚ ਬਥੇਰਾ ਖੂਨ ਵਗ ਚੁਕਾ ਹੈ, ਰੁਕੇ ਤਾਂ ਭਲਾ ਹੋਵੇ।

ਪਾਕਿਸਤਾਨੋ ਕੈਨੇਡਾ ਵਸ ਗਏ ਕਰਨਲ ਅਨਵਰ ਅਹਿਮਦ ਨੇ ਦੱਸਿਆ- 1930 ਵਿਚ ਮੈਂ ਸਕੂਲ ਵਿਚ ਪੜ੍ਹਦਾ ਸਾਂ ਜਦੋਂ ਪੇਸ਼ਾਵਰ ਵਿਚ ਰੂਸੀ ਯਹੂਦੀਆਂ ਦਾ ਇਕ ਕਾਰਵਾਂ ਆਕੇ ਵਸ ਗਿਆ, ਇਕ ਵੱਡੀ ਹਵੇਲੀ ਖਰੀਦ ਕੇ ਉਸ ਵਿਚ ਆਪਣਾ ਮੰਦਰ ਬਣਾ ਲਿਆ। ਜਦੋਂ ਹਿਟਲਰ-ਸਟਾਲਿਨ ਦੀ ਸੰਧੀ ਹੋ ਗਈ ਉਦੋਂ ਜਾਨ ਬਚਾ ਕੇ ਅਫਗਾਨਿਸਤਾਨ ਦੇ ਰਸਤੇ ਇਹ ਲੋਕ ਹਿੰਦੁਸਤਾਨ ਵਿਚ ਆ ਗਏ ਤੇ ਬਚ ਗਏ। ਬੇਸ਼ਕ ਇਨ੍ਹਾਂ ਨੇ ਆਪਣਾ ਵਸੇਬਾ ਹਿੰਦੁਸਤਾਨ ਦੇ ਉਸ ਇਲਾਕੇ ਵਿਚ ਕੀਤਾ ਜਿਥੇ ਮੁਸਲਿਮ ਵਸੋਂ ਬਹੁਗਿਣਤੀ ਵਿਚ ਸੀ ਪਰ ਕਦੀ ਕੁੱੜਤਣ ਨਹੀਂ ਹੋਈ, ਹਿੰਦੁਸਤਾਨ 1947 ਵਿਚ ਆਜ਼ਾਦ ਹੋ ਗਿਆ ਤੇ ਯਹੂਦੀ ਪਾਕਿਸਤਾਨ ਵਾਲੇ ਪਾਸੇ ਰਹਿ ਗਏ। 1948 ਵਿਚ ਫਲਸਤੀਨ ਕੱਟ ਕੇ ਇਜ਼ਰਾਈਲ ਬਣਾ ਦਿੱਤਾ, ਯਹੂਦੀ ਪੇਸ਼ਾਵਰ ਵਿਚੋਂ ਫਿਰ ਉਜੜ ਗਏ ਕਿਉਂਕਿ ਹੁਣ ਮੁਸਲਮਾਨਾ ਤੋਂ ਜਾਨ ਦਾ ਖਤਰਾ ਸੀ। ਪਾਕਿਸਤਾਨ ਦਾ ਮੁਸਲਮਾਨ ਖੁਸ਼ ਸੀ ਕਿ ਉਨ੍ਹਾਂ ਨੂੰ ਅਪਣਾ ਮਨਪਸੰਦ ਸੁਤੰਤਰ ਦੇਸ ਮਿਲ ਗਿਆ ਹੈ ਪਰ ਦੁਨੀਆਂ ਭਰ ਦੇ ਮੁਸਲਮਾਨ ਦੁਖੀ ਹੋਏ ਕਿ ਇਜ਼ਰਾਈਲ ਯਹੂਦੀਆਂ ਨੂੰ ਕਿਉਂ ਦੇ ਦਿੱਤਾ। ਹਿੰਦੁਸਤਾਨ ਦੀ ਵੰਡ ਹੋਈ ਮੁਸਲਮਾਨ ਖੁਸ਼ ਸਨ ਪਰ ਫਲਸਤੀਨ ਦੀ ਵੰਡ ਕਿਉਂ ਹੋਵੇ?

ਤਲਅਵੀਵ ਦੇ ਇਕ ਮੁਸਲਮਾਨ ਬਾਸ਼ਿੰਦੇ ਨੂੰ ਤਾਰਿਕ ਨੇ ਪੁੱਛਿਆ- ਜੇ ਆਗਿਆ ਮਿਲੇ ਤਾਂ ਤੁਸੀਂ ਅਰਬ ਦੇਸ ਵਿਚ ਜਾਣਾ ਚਾਹੋਗੇ? ਉਹ ਹੱਸ ਪਿਆ, ਕਿਹਾ- ਕੀ ਮੁਸਲਮਾਨ ਹੋਣ ਕਰਕੇ ਤੁਸੀਂ ਮੈਨੂੰ ਮੂਰਖ ਸਮਝ ਲਿਐ? ਜਿਥੇ ਫਤਹ ਅਤੇ ਹਮਾਸ ਦਾ ਰਾਜ ਹੋਵੇ, ਉਥੇ ਮੈਂ ਜਾ ਵੱਸਾਂ? ਤੁਸੀਂ ਆਪਣੀ ਗੱਲ ਕਰੋ, ਕੈਨੇਡੀਅਨ ਪਾਸਪੋਰਟ ਵਾਪਸ ਕਰਕੇ ਤੁਸੀਂ ਪਾਕਿਸਤਾਨ ਵਿਚ ਵੱਸਣ ਲਈ ਤਿਆਰ ਹੋ?

ਇਜ਼ਰਾਈਲ ਵਿਚ ਵਸਦੀ ਮੁਸਲਮਾਨ ਜਨਤਾ ਅਤੇ ਦੁਨੀਆਂ ਵਿਚ ਬਾਕੀ ਦੇਸਾਂ ਦੇ ਮੁਸਲਮਾਨਾ ਦਾ ਸਰਵੇਖਣ ਕਰਵਾ ਕੇ ਜਾਣਿਆਂ ਗਿਆ ਕਿ ਯਹੂਦੀਆਂ ਨੂੰ ਕਿੰਨੇ ਫੀਸਦੀ ਮੁਸਲਮਾਨ ਨਫਰਤ ਕਰਦੇ ਹਨ। ਪਾਕਿਸਤਾਨ ਸਮੇਤ ਹਰੇਕ ਇਸਲਾਮੀ ਦੇਸ ਦੇ ਬਾਸ਼ਿੰਦੇ ਭਾਰੀ ਗਿਣਤੀ ਵਿਚ ਯਹੂਦੀਆਂ ਖਿਲਾਫ ਹਨ ਜਦੋਂ ਕਿ ਇਜ਼ਰਾਇਲ ਦੇ ਮੁਸਲਮਾਨ ਸੰਤੁਸ਼ਟ ਹਨ। ਤਾਰਿਕ ਨੇ ਇਕ ਪਾਕਿਸਤਾਨੀ ਔਰਤ ਨੂੰ ਕਿਹਾ- ਮੈਂ ਇਜ਼ਰਾਈਲ ਜਾਕੇ ਆਇਆ ਹਾਂ, ਤੁਸੀਂ ਖਾਹਮਖਾਹ ਯਹੂਦੀਆਂ ਵਿਰੁੱਧ ਕਿਉਂ ਗੱਲਾਂ ਕਰੀ ਜਾਂਦੇ ਹੋ? ਨੇਕਬਖਤ ਬੀਬੀ ਬੋਲੀ- ਜਿਸ ਮਾਅਸ਼ਰੇ ਵਿਚ ਅਸੀਂ ਰਹਿ ਰਹੇ ਹਾਂ, ਜਿਹੜਾ ਬੰਦਾ ਯਹੂਦੀਆਂ ਖਿਲਾਫ ਨਹੀਂ ਬੋਲਦਾ ਉਸਨੂੰ ਚੰਗਾ ਮੁਸਲਮਾਨ ਨਹੀਂ ਸਮਝਿਆ ਜਾਂਦਾ।

(ਮੈਨੂੰ ਬਲਵੰਤ ਗਾਰਗੀ ਦੀ ਗੱਲ ਯਾਦ ਆਈ।ਲਿਖਦਾ ਹੈ- ''ਮੈਂ ਅਮਰੀਕਾ ਪੜ੍ਹਕੇ ਵਾਪਸ ਆਇਆ ਤਾਂ ਲੇਖਕ ਭਾਈਚਾਰੇ ਨੇ ਮੇਰਾ ਹੁੱਕਾ ਪਾਣੀ ਛੇਕ ਦਿੱਤਾ। ਸਾਰੇ ਪੰਜਾਬੀ ਲੇਖਕ ਕਮਿਊਨਿਸਟ, ਅਮਰੀਕਾ ਪੂੰਜੀਪਤੀ ਦੇਸ, ਛੇਕੇ ਹੋਏ ਦੇਸੋਂ ਆਏ ਬੰਦੇ ਨਾਲ ਕੀ ਸਰੋਕਾਰ? ਫਿਰ ਮੈਂ ਮਜਬੂਰਨ ਰੂਸ ਦਾ ਹੱਜ ਕਰਕੇ ਆਇਆ ਤਾਂ ਦੋਸਤਾਂ ਨੇ ਦੁਆ ਸਲਾਮ ਦਾ ਜਵਾਬ ਦੇਣਾ ਸ਼ੁਰੂ ਕੀਤਾ।'') ਪੰਜਾਬੀ ਦਾ ਅਖਾਣ ਹੈ- ਊਠ ਨਾ ਕੁੱਦੇ ਬੋਰੇ ਕੁੱਦੇ।

ਫਲਸਤੀਨ ਵਿਚ ਚੋਣਾ ਹੋਈਆਂ ਤਾਂ ਫਤਹ ਨੂੰ ਹਰਾਕੇ ਹਮਾਸ ਜਿੱਤ ਗਈ, ਲੱਗਿਆ ਕਿ ਲੋਕਤੰਤਰ ਬਹਾਲ ਹੋ ਜਾਏਗਾ। ਫਤਹ ਨੇ ਹਮਾਸ ਨੂੰ ਮਾਨਤਾ ਨਹੀਂ ਦਿੱਤੀ, ਦੋਵੇਂ ਖਾੜਕੂ ਜਥੇਬੰਦੀਆਂ ਆਪਸ ਵਿਚ ਭਿੜਦੀਆਂ ਰਹੀਆਂ। ਇਸ ਦਾ ਕਾਰਨ ਲਭਦਿਆਂ ਅਰਬ ਸ਼ਾਇਰ ਅਦੋਨਿਸ ਇਸ ਸਿਟੇ

ਤੇ ਪੁਜਦਾ ਹੈ ਕਿ ਧਰਮ ਨੂੰ ਸਿਆਸਤ ਤੋਂ ਵੱਖ ਕਰਨਾ ਨਿਹਾਇਤ ਜਰੂਰੀ ਹੈ। ਉਸਦਾ ਕਥਨ ਹੈ- ਹਮਾਸ ਨੂੰ ਸੱਤਾ ਵਿਚ ਲਿਆਉਣ ਵਾਲੇ ਸ਼ੁਭਚਿੰਤਕਾਂ ਵਿਚ ਮੈਂ ਵੀ ਹਾਂ ਪਰ ਹਮਾਸ ਸਿਆਸਤ ਕਰੇ, ਸ਼ਰਾ ਨਾਲ ਉਸਨੇ ਕੀ ਲੈਣਾ ਦੇਣਾ, ਇਹ ਫਲਸਤੀਨੀਆਂ ਦਾ ਨਿੱਜੀ ਮਸਲਾ ਹੈ। ਜੇ ਮਜਹਬ ਦੀ ਓਟ ਵਿਚ ਹਮਾਸ ਫਲਸਤੀਨ ਨੂੰ ਆਜ਼ਾਦ ਸਟੇਟ ਬਣਾਉਣ ਵਿਚ ਕਾਮਯਾਬ ਹੋ ਗਈ, ਮੈਂ ਅਜਿਹੀ ਸਟੇਟ ਦੇ ਖਿਲਾਫ ਹਾਂ। ਇਹੋ ਜਿਹੀ ਜਨੂਨੀ ਸਟੇਟ ਤੋਂ ਮੁਕਤੀ ਵਾਸਤੇ ਮੈਨੂੰ ਫਿਰ ਲੜਨਾ ਪਏਗਾ। ਜੂਨ 2007 ਵਿਚ ਦੁਨੀਆਂ ਨੇ ਹਮਾਸ ਦੇ ਜੰਗੀ ਅਪਰਾਧ ਦੇਖ ਲਏ ਜਦੋਂ ਉਨ੍ਹਾਂ ਨੇ ਫਤਹ ਦੇ ਜ਼ਖਮੀ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਜੇ ਅਸੀਂ ਮੱਧਯੁਗੀ ਮੌਲਵੀ ਮਾਹੌਲ ਦੇ ਖੋਲ ਵਿਚੋਂ ਨਾ ਨਿਕਲੇ, ਖਤਮ ਹੋਏ ਜਾਣੋ। ਸਾਡੀ ਗਿਣਤੀ ਬਹੁਤ ਹੈ, ਸੰਗਠਿਤ ਵੀ ਹੋ ਸਕਦੇ ਹਾਂ ਪਰ ਸਾਡੇ ਵਿਚੋਂ ਸਮੇਂ ਅਨੁਕਲ ਜੇ ਸਿਰਜਣ ਸ਼ਕਤੀ ਨਾ ਰਹੀ ਫਿਰ ਖੇਡ ਖਤਮ ਸਮਝੋ। ਚਾਹੀਦਾ ਤਾਂ ਇਹ ਹੈ ਕਿ ਇਸਲਾਮ ਆਧੁਨਿਕ ਜਹਾਨ ਦੀ ਵਿਗਿਆਨ, ਤੈਕਨਾਲੋਜੀ, ਆਰਟ, ਸਿਆਸਤ ਵਿਚ ਅਗਵਾਈ ਕਰੇ, ਇਹ ਨਹੀਂ ਹੋ ਰਿਹਾ ਤਾਂ ਜਿਹੜੇ ਲੀਡ ਦੇ ਰਹੇ ਹਨ ਉਨ੍ਹਾਂ ਦੇ ਨਾਲ ਨਾਲ ਸਪੀਡ ਫੜੀਏ। ਅਸੀਂ ਤਾਂ ਹੱਤਾਸ਼ ਲੱਤਾਂ ਨਿਸਾਲੀ ਬੈਠੇ ਹਾਂ। ਜਿਨ੍ਹਾਂ ਨੂੰ ਅਸੀਂ ਆਪਣੇ ਨਿੰਦਕ, ਦੁਸ਼ਮਣ ਅਤੇ ਕਾਫਰ ਆਖਕੇ ਰੱਦ ਕਰ ਚੁੱਕੇ ਹਾਂ, ਉਨ੍ਹਾਂ ਨੂੰ ਸਾਡੇ ਤੋਂ ਵਧੀਕ ਪਤਾ ਹੈ ਇਸਲਾਮ ਕਿੰਨਾ ਤਾਕਤਵਰ ਹੈ, ਇਸ ਵਿਚ ਕਿੰਨੀਆਂ ਖੂਬੀਆਂ ਹਨ। ਮਸਜਿਦ ਵਿਚ ਬੰਦ ਬੈਠਿਆਂ ਸਦੀਆਂ ਬੀਤ ਗਈਆ ਹਨ, ਨਿਕਲ ਦੇ ਦੇਖੋ ਬਾਹਰ ਵੀ ਇਕ ਦੁਨੀਆਂ ਖੇੜੇ ਵਿਚ ਵਸ ਰਹੀ ਹੈ।

> ਬਿਲਕੁਲ ਇਸੇ ਸੁਰ ਵਿਚ ਸੱਤਰਵਿਆਂ ਦੌਰਾਨ ਰੂਸ ਦੇ ਜਲਾਵਤਨੀ ਭੋਗ ਰਹੇ ਨੋਬਲ ਇਨਾਮ ਜੇਤੂ ਨਾਵਲਕਾਰ ਸਿਕੰਦਰ ਸੋਲਜ਼ੇਨਿਤਸਿਨ ਨੇ ਰੂਸੀ ਸਰਕਾਰ ਨੂੰ ਲੰਮਾ ਖੁਲ੍ਹਾ ਖਤ ਲਿਖਿਆ ਸੀ- ਤੁਸੀਂ ਆਪਣੇ ਦੇਸ ਦੁਆਲੇ ਫੌਲਾਦ ਦੀ ਉਚੀ ਦੀਵਾਰ ਉਸਾਰ ਲਈ ਹੈ। ਬਾਹਰੋਂ ਅੰਦਰ, ਅੰਦਰੋਂ ਬਾਹਰ ਕੁਝ ਨਹੀਂ ਦਿਸਦਾ। ਜਦੋਂ ਇਹ ਕੰਧ ਤੋੜ ਕੇ ਬਾਹਰ ਨਿਕਲੋਗੇ ਤਾਂ ਦੇਖੋਗੇ ਸੂਰਜ ਦੇਰ ਪਹਿਲੋਂ ਚੜ੍ਹ ਚੁੱਕਾ ਹੈ। ਤਾਂ ਵੀ, ਉੱਲੂ ਤੋਂ ਇਹ ਉਮੀਦ ਕਿਉਂ ਰੱਖੀਏ ਕਿ ਉਹ ਸੂਰਜ ਦੀ ਪ੍ਰਸ਼ੰਸਾ ਕਰੇ।

ਜੇ ਬਦਨਾਮ ਯਹੂਦੀ ਬੁਰਾ ਹੈ ਫਿਰ ਮੁਸਲਮਾਨ, ਮੁਸਲਮਾਨ ਦਾ ਕਤਲਿਆਮ ਕਿਉਂ ਕਰ ਰਿਹਾ ਹੈ? ਦਾਰਫੁਰ ਵਿਚ ਮੁਸਲਮਾਨਾ ਦਾ ਖੂਨ ਡੁੱਲਿਆ, ਪਾਕਿਸਤਾਨ ਅਤੇ ਬਾਕੀ ਅਰਬ ਦੇਸ ਸ਼ੀਆ ਮੁਸਲਮਾਨਾ ਦੀ ਨਸਲਕੁਸ਼ੀ ਕਰ ਰਹੇ ਹਨ, ਚਾਰ ਇਸਲਾਮੀ ਦੇਸਾਂ ਵਿਚ ਕੁਰਦਾਂ ਦਾ ਨਰਸੰਘਾਰ ਅਤੇ ਪਾਕਿਸਤਾਨੀ ਫੌਜਾਂ ਹੱਥੋਂ ਬੰਗਲਾਦੇਸੀਆਂ ਦੇ ਜੀਆਘਾਤ ਕਾਰਨ ਮੁਸਲਮਾਨਾ ਦੀ ਕਿਹੜੀ ਸ਼ਾਨ ਬਣੀ? ਮੁਸਲਮਾਨ ਨਸਲਵਾਦ, ਕਬੀਲਾਵਾਦ, ਊਚਨੀਚ ਵਿਚੋਂ ਨਿਕਲ ਨਹੀਂ ਸਕੇ ਜੋ ਕਿ ਇਸਲਾਮ ਦੇ ਅਸੂਲਾਂ ਦੇ ਉਲਟ ਹੈ। ਚੌਧਵੀਂ ਸਦੀ ਵਿਚ ਇਬਨ ਤੈਮੀਆਂ ਨੇ ਇਸ ਫੁੱਟ ਦੇ ਬੀਜ ਬੀਜੇ। ਦਮਸਕਸ ਦੇ ਇਸ ਵਿਦਵਾਨ ਨੂੰ ਸ਼ੈਖੁਲ ਇਸਲਾਮ ਦੀ ਉਪਾਧੀ ਮਿਲੀ। ਇਸਨੇ ਐਲਾਨ ਕੀਤਾ ਕਿ ਸਾਰੇ ਮੁਸਲਮਾਨਾ ਨਾਲੋਂ ਅਰਬੀ ਨਸਲ ਉਤਮ ਹੈ। ਅਰਬਾਂ ਵਿਚੋਂ ਵੀ ਫਿਰ ਉਸਨੇ ਦਰਜਾਬੰਦੀ ਕਰਦਿਆਂ ਕਿਹਾ ਕਿ ਕੁਰੈਸ਼ ਸਭ ਅਰਬਾਂ ਤੋ ਉਪਰ ਹਨ। ਕੁਰੈਸ਼ਾਂ ਵਿਚੋਂ ਵੀ ਬਨੀ ਹਾਸ਼ਿਮ ਸਭ ਤੋਂ ਪਵਿਤਰ ਖਾਨਦਾਨ ਹੈ। ਇਹ ਸਿਆਸੀ ਚਾਲ ਸੀ ਜਿਸ ਤਹਿਤ ਹਜ਼ਰਤ ਮੁਹੰਮਦ ਸਾਹਿਬ ਦੇ ਦੇਹਾਂਤ ਉਪਰੰਤ ਮਦੀਨੇ ਦੇ ਅਰਬਾਂ ਦਾ ਖਲੀਫਿਆਂ ਦੀ ਹਕੂਮਤ ਉਪਰ ਕਬਜ਼ਾ ਜਾਇਜ਼ ਠਹਿਰਾਇਆ ਗਿਆ, ਫਲਸਰੂਪ ਇਸ ਖਾਨਦਾਨ ਨੇ ਅੱਠ ਸੌ ਸਾਲ ਤੱਕ ਹਕੂਮਤ ਉਪਰ ਕਬਜ਼ਾ ਕਰੀ ਰੱਖਿਆ। ਅਫਗਾਨਿਸਤਾਨ ਅਤੇ ਪਾਕਿਸਤਾਨ ਦੇ ਪਖਤੂਨਾ ਨੇ ਇਸੇ ਮਿੱਥ ਉਪਰ ਯਕੀਨ ਕਰਦਿਆਂ ਓਸਾਮਾ ਬਿਨ ਲਾਦਿਨ ਨੂੰ ਆਪਣਾ ਜਹਾਦੀ ਈਮਾਮ ਮੰਨ ਲਿਆ ਕਿਉਂਕਿ ਉਹ ਅਰਬ ਸੀ ਇਸ ਕਰਕੇ ਬਾਕੀਆਂ ਨਾਲੋਂ ਉਤਮ ਨਸਲ ਦਾ ਸੀ ਜਿਸਦੀ ਮੇਜ਼ਬਾਨੀ ਪਖਤੂਨਾ ਦਾ ਫਰਜ਼ ਹੈ। ਮੁਸਲਮਾਨਾ ਵਿਚ ਦਰਜਾਬੰਦੀ ਦੀ ਇਹ ਬਿਮਾਰੀ ਜੇ ਕਾਇਮ ਹੈ ਫਿਰ ਕਿਵੇਂ ਆਸ ਕਰੀਏ ਕਿ ਉਹ ਹਿੰਦੂਆਂ, ਈਸਾਈਆਂ, ਸਿੱਖਾਂ ਜਾਂ ਨਾਸਤਿਕਾਂ ਨੂੰ ਬਰਦਾਸ਼ਤ ਕਰ ਲੈਣਗੇ?

ਇਕ ਆਨਲਾਈਨ ਸੁਨੀ ਇਸਲਾਮਿਕ ਵਿਦਿਆ ਕੇਂਦਰ *SunniPath* ਹੈ, ਇਸ ਰਾਹੀਂ ਕਿਸੇ ਜੁਆਨ ਨੇ ਪੁੱਛਿਆ- ਕੀ ਬਾਕੀ ਕੌਮਾਂ ਨਾਲੋਂ ਅਰਬ ਸੁਪੀਰੀਅਰ ਹਨ? ਫਲਸਤੀਨੀ ਸ਼ੇਖ ਅਮਜਦ ਰਸ਼ੀਦ ਨੇ ਉਤਰ ਦਿੱਤਾ- ਹਦੀਸ ਵਿਚ ਇਹੋ ਦਰਜ ਹੈ, ਅਰਬ ਬਾਕੀ ਕੌਮਾਂ ਨਾਲੋਂ ਉਤਮ ਹਨ ਤੇ ਕੁਝ ਅਰਬ ਬਾਕੀ ਅਰਬਾਂ ਤੋਂ ਉਪਰ ਹਨ, ਮੁਸਲਮਾਨ ਨੂੰ ਇਹ ਤੱਥ ਮੰਨਣਾ ਪਵੇਗਾ ਕਿਉਂਕਿ ਹਦੀਸ ਵਿਚ ਦਰਜ ਹੈ। ਇਸ ਤੱਥ ਨੂੰ ਇਸਲਾਮ ਦਾ ਥੰਮ ਤਾਂ ਨਹੀਂ ਕਹਿ ਸਕਦੇ ਕਿ ਜਿਹੜਾ ਇਹ ਨਾ ਮੰਨੇ ਉਹ ਇਸਲਾਮ ਵਿਚੋਂ ਛੇਕਿਆ ਜਾਵੇਗਾ ਪਰ ਇਸ ਤੋਂ ਮੁਨਕਿਰ ਹੋਣਾ ਗੁਨਾਹ ਜਰੂਰ ਹੈ ਕਿਉਂਕਿ ਹਦੀਸ ਪਵਿਤਰ ਸ਼ਰਾਅ ਹੈ। ਸ਼ੇਖ ਮੁਹੰਮਦ ਅਲ ਮੁਨੱਜਿਦ ਨੂੰ ਪੁੱਛਿਆ ਗਿਆ- ਕੀ ਪੈਗੰਬਰ ਨੇ ਫੁਰਮਾਇਆ ਸੀ, ਜਿਹੜਾ ਅਰਬਾਂ ਨੂੰ ਨਫਰਤ ਕਰੇਗਾ ਮੈਂ ਸਮਝਾਂਗਾ ਮੈਨੂੰ ਨਫਰਤ ਕਰਦਾ ਹੈ? ਸ਼ੇਖ ਨੇ ਉਤਰ ਦਿੱਤਾ- ਬੇਸ਼ਕ ਹਵਾਲੇ ਵਾਲੀ ਹਦੀਸ ਕਮਜ਼ੋਰ ਹੈ ਪਰ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਅਰਬ ਉਤਮ ਨਹੀਂ ਹੈਨ।

ਨਫਰਤ ਦਾ ਹੱਦਬੰਨਾ ਨਹੀਂ ਹੁੰਦਾ, ਜਨਵਰੀ 2010 ਨੂੰ ਰਿਆਧ ਦੀ ਮਸਜਿਦ ਵਿਚ ਸਾਊਦੀ ਅਰਬ ਦੀ ਸੈਨਾ ਨੂੰ ਸੰਬੋਧਨ ਕਰਦਿਆਂ ਈਮਾਮ ਅਲਉਰੇਫੀ ਨੇ ਕਿਹਾ- ਇਰਾਕੀ ਸ਼ੀਆ ਲੋਕ ਮੁਸਲਮਾਨ ਕਦ ਹਨ? ਉਹ ਪਾਰਸੀ ਤਾਂਤਰਿਕ ਹਨ ਤੇ ਉਨ੍ਹਾਂ ਦਾ ਨੇਤਾ ਆਇਤੁੱਲਾ ਅਲਸਿਸਤਾਨੀ ਹੰਢਿਆ ਹੋਇਆ ਪਾਪੀ ਨਾਸਤਿਕ ਹੈ। ਪਾਠਕਾਂ ਨੂੰ ਦੱਸਣਾ ਮੁਨਾਸਬ ਹੈ ਕਿ ਅਲਸਿਸਤਾਨੀ ਠੰਢੇ ਦਿਲ ਦਿਮਾਗ ਦਾ ਰੌਸ਼ਨ ਦਿਮਾਗ ਵਿਦਵਾਨ ਹੈ ਜਿਹੜਾ ਕਹਿੰਦਾ ਹੈ ਸਾਰੀ ਮਨੁਖਤਾ ਅੱਲਾਹ ਦਾ ਪਰਿਵਾਰ ਹੈ, ਮਿਲ ਜੁਲ ਕੇ ਰਹੋਗੇ ਸੰਸਾਰ ਵਿਚ ਅਮਨ ਵਰਤੇਗਾ। ਇਸ ਈਮਾਮ ਦਾ ਆਦਰ ਸੁੰਨੀ ਸ਼ੀਆ ਸਾਰੇ ਕਰਦੇ ਹਨ ਕਿਉਂਕਿ ਉਹ ਨੇਕ ਦਿਲ, ਦਿਆਲੂ ਇਨਸਾਨ ਹੈ। ਅਲਉਰੇਫੀ ਨੇ ਅਲਸਿਸਤਾਨੀ ਵਿਰੁੱਧ ਜੋ ਜ਼ਹਿਰ ਉਗਲਿਆ ਉਸਨੂੰ ਨਿੰਦਣਾ ਤਾਂ ਇਕ ਪਾਸੇ, 41 ਵਹਾਬੀ ਅਰਬ ਈਮਾਮਾ ਨੇ ਉਸਦੀ ਭਰਪੂਰ ਪ੍ਰਸ਼ੰਸਾ ਕੀਤੀ, ਹਮਾਇਤ ਜਤਾਈ ਤੇ ਸ਼ੀਆ ਨੂੰ ਕਾਫਰ ਦਿਹਾ। ਦੂਜੀਆ ਕੌਮਾਂ, ਧਰਮਾਂ, ਕਬੀਲਿਆਂ ਨੂੰ ਨਫਰਤ ਕਰਨ ਵਾਲੇ ਜਹਾਦੀਆਂ ਦੀ ਆਪਣੀ ਕੋਈ ਕਮਾਈ ਤਾਂ ਹੈ ਨਹੀਂ, ਉਹ ਅਜਿਹਾ ਕਥਨ ਕਰਨ ਪਿਛੋਂ ਕੁਰਾਨ ਸ਼ਰੀਫ ਪਿਛੇ ਛੁਪ ਜਾਂਦੇ ਹਨ, ਪੜ੍ਹਕੇ ਸੁਣਾਉਂਦੇ ਹਨ ਕਿ ਅਸੀਂ ਆਪਣੇ ਕੋਲੋਂ ਕੁਝ ਨਹੀਂ ਕਿਹਾ, ਇਹ ਤਾਂ ਕੁਰਾਨ ਦੇ ਵਾਕ ਹਨ। ਵਾਸਤਵ ਵਿਚ ਇਹ ਕੁਰਾਨ ਦੇ ਵਾਕ ਹਰਗਿਜ਼ ਨਹੀਂ, ਕੁਰਾਨ ਦੇ ਰੱਬੀ ਫੁਰਮਾਨ ਦੀ ਬੰਦਿਆਂ ਵਲੋਂ ਕੀਤੀ ਬਦਨੀਤ ਵਿਆਖਿਆ ਹੈ ਜਿਸ ਨੂੰ ਹਦੀਸ ਦਾ ਨਾਮ ਦੇ ਦਿੱਤਾ।

ਪੋਲੈਂਡ ਦੀ ਸਰਕਾਰ ਪੋਲਿਸ਼ ਯਹੂਦੀਆਂ ਦਾ ਅਜਾਇਬਘਰ ਉਸਾਰ ਰਹੀ ਹੈ ਜੋ ਇਬ੍ਰਾਹੀਮ ਇਬਨ ਯਾਕੂਬ ਦੇ ਨਾਮ ਉਪਰ ਹੋਵੇਗਾ। ਯਾਕੂਬ ਪੋਲੈਂਡ ਵਿਚ ਜਾਕੇ ਵਸਿਆ ਪਹਿਲਾ ਯਹੂਦੀ ਸੀ ਜਿਸਨੇ 965-966 ਦੋ ਸਾਲ ਵਿਚ ਪੋਲੈਂਡ ਦਾ ਇਤਿਹਾਸ ਅਤੇ ਜੁਗਰਾਫੀਆ ਅਰਬੀ ਵਿਚ ਲਿਖਿਆ। ਉਹ ਸਪੇਨ ਦੇ ਸੁਲਤਾਨ ਪਾਸ ਯਹੂਦੀਆਂ ਵਲੋਂ ਰਾਜਦੂਤ ਸੀ। ਯਾਕੂਬ ਦੀ ਲਿਖਤ ਵਿਚ ਯਹੂਦੀਆਂ ਅਤੇ ਮੁਸਲਮਾਨਾ ਵਿਚਕਾਰ ਲਾਸਾਨੀ ਪ੍ਰੇਮ ਭਾਵਨਾ ਮੌਜੂਦ ਹੈ। ਵਰਤਮਾਨ ਨੂੰ ਚਾਹੀਦਾ ਹੈ ਮੱਧਕਾਲ ਤੋਂ ਕੁਝ ਸਿਖ ਲਵੇ।

# ਗੋਲਡਾ ਮੀਰ ਅਤੇ ਇਕ ਦੇਸ ਦਾ ਜਨਮ

ਵਧੀਕ ਪੰਜਾਬੀ ਪਾਠਕਾਂ ਨੂੰ ਯਹੂਦੀਆਂ ਦੇ ਧਰਮ, ਇਤਿਹਾਸ, ਕਲਚਰ ਅਤੇ ਸਿਆਸੀ ਸਮੱਸਿਆਵਾਂ ਦਾ ਪਤਾ ਨਹੀਂ। ਉਨ੍ਹਾਂ ਨੂੰ ਇਸ ਲਿਖਤ ਰਾਹੀਂ ਥੋੜ੍ਹੀ ਕੁ ਜਾਣਕਾਰੀ ਮਿਲੇਗੀ। ਇਸ ਲੇਖ ਦਾ ਦੂਜਾ ਮਨੋਰਥ ਇਹ ਹੈ ਕਿ ਰਾਜ ਪ੍ਰਾਪਤੀ ਦੀ ਅਭਿਲਾਖਾ ਹਰੇਕ ਜਿਉਂਦੇ ਜਾਗਦੇ ਸਮਾਜ ਵਿਚ ਹੁੰਦੀ ਹੈ, ਸਿੱਖਾਂ ਦੀ ਅਭਿਲਾਖਾ, *ਰਾਜ ਕਰੇਗਾ ਖਾਲਸਾ* ਤਾਂ ਉਨ੍ਹਾਂ ਦੀ ਅਰਦਾਸ ਵਿਚ ਸ਼ਾਮਲ ਹੈ। ਅੰਧਕਾਰ ਵਿਚੋਂ ਕਿਵੇਂ ਬਚ ਬਚ ਨਿਕਲਣਾ ਹੈ ਤੇ ਧੀਰਜ ਨਾਲ ਕਸ਼ਟ ਝਲਦਿਆਂ ਲੰਮਾ ਸਮਾਂ ਸੰਘਰਸ਼ ਕਰਨਾ ਹੈ, ਯਹੂਦੀਆਂ ਤੋਂ ਸਿਖਣਾ ਹੈ। ਯੂਕਰੇਨ ਅਤੇ ਕੀਵ ਦੇ ਹਾਲਾਤ ਫਲਸਤੀਨ ਅਤੇ ਇਜ਼ਰਾਈਲ ਵਰਗੇ ਬਣ ਗਏ ਹਨ। ਪੱਛਮੀ ਯੂਕਰੇਨ ਦਾ ਝੁਕਾਅ ਯੋਰਪ ਵੱਲ ਹੈ ਤੇ ਪੂਰਬ ਦੇ ਲੋਕ ਰੂਸ ਪੱਖੀ ਹਨ। ਅਮਰੀਕਾ ਅਤੇ ਰੂਸ ਇਨ੍ਹਾਂ ਇਲਾਕਿਆਂ ਵਿਚ ਨਿਰੰਤਰ ਸੈਨਿਕ ਦਖਲ ਦੇ ਰਹੇ ਹਨ।

ਸਦੀਆਂ ਤੋਂ ਯਹੂਦੀਆਂ ਨੂੰ ਨਫਰਤ ਦਾ ਸ਼ਿਕਾਰ ਹੋਣਾ ਪਿਆ ਹੈ। ਇਸ ਦੇ ਕਾਰਨਾ ਦਾ ਪਤਾ ਹੋਣਾ ਜਰੂਰੀ ਹੈ। ਯਸੂ ਮਸੀਹ ਯਹੂਦੀ ਸੀ, ਉਸਨੇ ਜੇਰੂਸਲਮ ਦੇ ਯਹੂਦੀ ਮੰਦਰ ਵਿਚ ਕਰਮਕਾਂਡੀ ਜਾਲ ਦੇਖਿਆ। ਕਬੂਤਰਾਂ ਦੀ ਬਲੀ ਦੇਣੀ ਪਵਿੱਤਰ ਰਸਮ ਸੀ। ਸੰਦੂਕੜੀਆਂ ਵਿਚ ਬੰਦ ਕਬੂਤਰ ਕੱਢ ਕੇ ਗਾਹਕ ਨੂੰ ਵੇਚ ਦਿੱਤਾ ਜਾਂਦਾ, ਗਾਹਕ ਪੁਜਾਰੀ ਨੂੰ ਦੇ ਆਉਂਦਾ, ਪੁਜਾਰੀ ਫਿਰ ਚੜ੍ਹਾਏ ਗਏ ਕਬੂਤਰਾਂ ਨੂੰ ਦੁਕਾਨਦਾਰ ਪਾਸ ਵੇਚ ਦਿੰਦਾ। ਇਨ੍ਹਾਂ ਰਸਮਾਂ ਵਿਰੁੱਧ ਉਸਨੇ ਆਵਾਜ਼ ਉਠਾਈ ਤਾਂ ਉਸਨੂੰ ਕਾਫਰ, ਨਿੰਦਕ ਆਦਿਕ ਦੇ ਖਿਤਾਬ ਦੇਕੇ ਕਰੱਸ ਤੇ ਲਟਕਾ ਦਿੱਤਾ। ਆਖਰੀ ਸਾਹ ਲੈਣ ਵੇਲੇ ਤੱਕ ਉਹ ਯਹੂਦੀ ਸੀ, ਉਸਨੇ ਕੋਈ ਨਵਾਂ ਧਰਮ ਨਹੀਂ ਚਲਾਇਆ, ਨਵਾਂ ਈਸਾਈ ਧਰਮ ਉਸਦੇ ਚੇਲਿਆਂ ਦੀ ਕਾਢ ਹੈ। ਯਹੂਦੀਆਂ ਨੂੰ ਸਾਰੇ ਈਸਾਈ ਜਗਤ ਨੇ ਇਸ ਦੋਸ਼ ਕਾਰਨ ਨਫਰਤ ਕੀਤੀ ਕਿ ਉਨ੍ਹਾਂ ਨੇ ਯਸੂ ਮਸੀਹ ਨੂੰ ਕਤਲ ਕੀਤਾ।

ਮੇਰੇ ਉਪਰ ਇਹ ਪ੍ਰਭਾਵ ਰਿਹਾ ਕਿ ਇੰਗਲੈਂਡ ਅਤੇ ਅਮਰੀਕਾ ਸਮੇਤ ਸਾਮਰਾਜੀ ਤਾਕਤਾਂ ਨੇ ਸ਼ਰਾਰਤਵਸ ਇਹ ਸੇਹ ਦਾ ਤੱਕਲਾ ਅਰਬ ਦੇਸਾਂ ਵਿਚਕਾਰ ਗੱਡ ਦਿੱਤਾ ਪਰ ਅਧਿਐਨ ਉਪਰੰਤ ਸਿੱਟੇ ਕੁੱਝ ਹੋਰ ਨਿਕਲੇ।

ਹਜ਼ਰਤ ਮੁਹੰਮਦ ਸਾਹਿਬ ਨੇ ਜਦੋਂ ਇਸਲਾਮ ਦਾ ਪ੍ਰਕਾਸ਼ ਕੀਤਾ, ਉਦੋਂ ਮੱਕੇ, ਮਦੀਨੇ ਅਤੇ ਜੇਰੂਸਲਮ ਦੇ ਮੰਦਰਾਂ ਵਿਚ ਕੁਰੈਸ਼ ਕਾਬਜ਼ ਸਨ, ਜਦੋਂ ਹਜ਼ਰਤ ਮੁਹੰਮਦ ਸਾਹਿਬ ਨੇ ਇਕ ਅੱਲਾ ਉਪਰ ਈਮਾਨ ਲਿਆਣ ਅਤੇ ਬੁੱਤਪੂਜਾ ਬੰਦ ਕਰਨ ਦਾ ਹੁਕਮ ਦਿਤਾ ਉਦੋਂ ਯਹੂਦੀਆਂ ਨੇ ਮੁਸਲਮਾਨਾ ਵਿਰੁੱਧ ਕੁਰੈਸ਼ਾਂ ਦੀ ਮੱਦਦ ਕੀਤੀ। ਮੁਸਲਮਾਨਾ ਨੇ ਇਹ ਥਾਵਾਂ ਉਨ੍ਹਾਂ ਤੋਂ ਪ੍ਰਾਪਤ ਕਰਨ ਲਈ ਜੱਹਾਦ ਕੀਤੇ। ਉਦੋਂ ਤੋਂ ਲੈਕੇ ਹੁਣ ਇਜ਼ਰਾਈਲ ਬਣਨ ਤਕ ਮੁਸਲਮਾਨਾ ਅਤੇ ਯਹੂਦੀਆਂ ਦੀ ਟੱਕਰ ਜਾਰੀ ਹੈ। ਹਿਟਲਰ ਨੇ ਨਵਾਂ ਐਲਾਨ ਇਹ ਕੀਤਾ ਕਿ ਜਰਮਨ ਆਰੀਏ ਹਨ ਤੇ ਯਹੂਦੀ ਸਾਮੀ(Semetic) ਨਸਲ ਦੇ ਹਨ। ਆਰੀਆ ਨਸਲ ਸ੍ਰੇਸ਼ਟ ਹੈ, ਇਸਦੇ ਮੁਕਾਬਲੇ ਸਾਮੀ ਨਸਲ ਨੂੰ ਜਿਉਣ ਦਾ ਅਧਿਕਾਰ ਨਹੀਂ। ਕਮਿਊਨਿਸਟਾਂ ਨੇ ਇਸ ਕਰਕੇ ਯਹੂਦੀਆਂ ਦਾ ਹਮੇਸ਼ਾ ਤ੍ਰਿਸਕਾਰ ਕੀਤਾ ਕਿਉਂਕਿ ਉਹ ਧਰਮੀ ਹਨ, ਆਪਣਾ ਕਲਚਰ ਛੱਡਣ ਲਈ ਤਿਆਰ ਨਹੀਂ।

ਗੋਲਡਾ ਦਾ ਜਨਮ 1898 ਨੂੰ ਰੂਸ ਦੇ ਸ਼ਹਿਰ ਕੀਵ ਵਿਚ ਹੋਇਆ। ਬਚਪਨ ਵਿਚ ਗਰੀਬੀ ਭੋਗੀ। ਘਰ ਵਿਚ ਖਾਣ ਲਈ ਰਾਸ਼ਨ ਨਾ ਹੁੰਦਾ, ਨਿੱਘ ਲਈ ਨਾ ਲੋੜੀਂਦੇ ਕੱਪੜੇ ਨਾ ਬਾਲਣ। ਖੁਰਾਕ ਦੀ ਘਾਟ ਕਾਰਨ ਵੱਡੀ ਭੈਣ ਸ਼ਾਇਨਾ ਬੇਹੋਸ਼ ਹੋ ਜਾਂਦੀ। ਨਿਕੀ ਭੈਣ ਨੂੰ ਮਾਂ ਰਤਾ ਵੱਧ ਖਾਣਾ ਦੇ ਦਿੰਦੀ ਤਾਂ ਗੋਲਡਾ ਗੁੱਸੇ ਹੋ ਜਾਂਦੀ। ਅਕਸਰ ਰੌਲਾ ਪੈ ਜਾਂਦਾ ਕਿ ਹਮਲਾ ਹੋਇਗਾ, ਯਹੂਦੀ ਗਵਾਂਢੀ ਡਾਂਗਾਂ ਸੋਟਿਆਂ ਨਾਲ ਪਹਿਰਾ ਦਿੰਦੇ। ਬਚਪਨ ਵਿਚ ਹੀ ਪਤਾ ਲੱਗਾ ਕਿ ਯਹੂਦੀ

ਵੱਖਰੇ ਲੋਕ ਹਨ, ਤ੍ਰਿਸਕਾਰੇ ਲੋਕ, ਪਾਪੀ ਲੋਕ ਜਿਨ੍ਹਾਂ ਨੇ ਯਸੂ ਮਸੀਹ ਦਾ ਕਤਲ ਕੀਤਾ। ਲਾਸ਼ਾਂ ਵਿਛ ਜਾਂਦੀਆਂ, ਨਿਕੇ ਨਿਕੇ ਮਕਾਨਾਂ ਦੀ ਥਾਂ ਰੋੜਾਂ ਦੇ ਢੇਰ ਬਾਕੀ ਬਚੇ ਦਿਸਦੇ।

ਤਿਉਹਾਰ ਵਾਲੇ ਦਿਨ ਰਿਸ਼ਤੇਦਾਰ ਪਰਿਵਾਰ ਆਉਂਦੇ, ਗੀਤ ਗਾਉਂਦੇ, ਧਾਰਮਿਕ ਰਸਮਾਂ ਰੀਤਾਂ ਕਰਦੇ, ਮੇਲਾ ਲੱਗ ਜਾਂਦਾ। ਸਾਰੇ ਦੇ ਸਾਰੇ ਘੱਲੂਘਾਰੇ ਵਿਚ ਮਾਰੇ ਗਏ। ਗੋਲਡਾ ਨੂੰ ਉਨ੍ਹਾਂ ਦੇ ਚਿਹਰੇ ਕਦੀ ਨਾ ਭੁੱਲੇ। ਅਕਸਰ ਇਹ ਵਾਕ ਸੁਣਦੀ - ਯਹੂਦੀ ਰੱਬ ਵਲੋਂ ਚੁਣੇ ਹੋਏ ਬੰਦੇ ਹਨ। ਗੋਲਡਾ ਕਿਹਾ ਕਰਦੀ - ਨਹੀਂ, ਸਗੋਂ ਸੱਚ ਇਹ ਹੈ ਕਿ ਮਨੁੱਖਾ ਇਤਿਹਾਸ ਵਿਚ ਯਹੂਦੀ ਪਹਿਲੇ ਲੋਕ ਹਨ ਜਿਨ੍ਹਾਂ ਨੇ ਰੱਬ ਨੂੰ ਚੁਣਿਆ ਤੇ ਫਿਰ ਕਦੀ ਨਾ ਛੱਡਿਆ। ਘਰ ਵਿਚ ਦੋ ਕੈਲੰਡਰ ਹੁੰਦੇ, ਇਕ ਰੂਸੀ ਦੂਜਾ ਯਹੂਦੀ, ਜਿਸ ਵਿਚ ਦੋ ਹਜ਼ਾਰ ਸਾਲ ਪਹਿਲਾਂ, ਜਦੋਂ ਯਹੂਦੀ ਜੇਰੂਸਲਮ ਵਿਚੋਂ ਉਜੜੇ ਸਨ, ਦੇ ਤਿੱਥ ਤਿਉਹਾਰ ਦਰਜ ਹੁੰਦੇ, ਕੀਵ ਵਿਚ ਉਹੀ ਰਸਮਾਂ ਰੀਤਾਂ ਨਿਭਾਉਂਦੇ।

ਪਿਤਾ ਫਰਨੀਚਰ ਬਣਾਉਣ ਦਾ ਕੁਸ਼ਲ ਮਿਸਤਰੀ ਸੀ, ਟੈਸਟ ਪਾਸ ਕਰਕੇ ਸਰਕਾਰੀ ਨੌਕਰੀ ਤੇ ਲੱਗ ਗਿਆ ਸੀ ਪਰ ਯਹੂਦੀ ਹੋਣ ਕਾਰਨ ਜਲਦੀ ਕੱਢ ਦਿੱਤਾ ਗਿਆ। ਚਾਰ ਪੁੱਤਰਾਂ ਦੀ ਕੁਪੋਸ਼ਣ ਕਾਰਨ ਬਚਪਨ ਵਿਚ ਮੌਤ ਹੋਈ। ਮਾਂ ਨੂੰ ਇਕ ਗਵਾਂਢੀ ਧਨੀ ਪਰਿਵਾਰ ਨੇ ਆਇਆ ਵਜੋਂ ਨੌਕਰੀ ਦੇ ਦਿੱਤੀ। ਇਸ ਦਾ ਫਾਇਦਾ ਹੋਇਆ, ਕੁਝ ਪੈਸੇ ਮਿਲਣ ਲੱਗੇ ਤੇ ਨਾਲੇ ਉਸ ਦਿਆਲੂ ਪਰਿਵਾਰ ਨੇ ਆਪਣੀ ਹਵੇਲੀ ਵਿਚੋਂ ਇਕ ਵੱਡਾ ਹਵਾਦਾਰ, ਰੌਸ਼ਨ ਕਮਰਾ ਰਹਿਣ ਲਈ ਦਿੱਤਾ। ਝੌਂਪੜੀ ਨੁਮਾ ਕੋਠੜੀ ਵਿਚੋਂ ਨਿਕਲ ਕੇ ਰੱਬ ਦਾ ਸ਼ੁਕਰਾਨਾ ਕੀਤਾ।

ਗਰੀਬੀ ਤੋ ਤੰਗ ਆਕੇ ਇਕ ਦਿਨ ਪਿਤਾ ਨੇ ਅਮਰੀਕਾ ਵਿਚ ਜਾਕੇ ਕਿਸਮਤ ਅਜਮਾਣ ਦਾ ਫੈਸਲਾ ਕੀਤਾ। ਨਿਕ ਸੁੱਕ ਬੰਨ੍ਹਿਆ ਤੇ ਲੰਮੇ ਸਫਰ ਤੇ ਤੁਰ ਗਿਆ। ਤਿੰਨ ਧੀਆਂ ਅਤੇ ਮਾਂ ਆਪਣੇ ਦਾਦਕੇ ਘਰ ਪਿੰਸਕ ਪਿੰਡ ਚਲੇ ਗਏ। ਬਾਬਾ ਤੇਰਾਂ ਸਾਲ ਦਾ ਸੀ ਜਦੋਂ ਜ਼ਾਰ ਦੇ ਫੌਜੀਆਂ ਨੇ ਫੜਕੇ ਜਬਰਨ ਫੌਜ ਵਿਚ ਭਰਤੀ ਕਰ ਲਿਆ। ਮਾਮੂਲੀ ਤਨਖਾਹ, ਕੱਪੜੇ ਇੰਨੇ ਘੱਟ ਕਿ ਫੌਜੀ ਠੁਰ ਠੁਰ ਕਰਦੇ ਰਹਿੰਦੇ। ਉਸਨੂੰ ਕਿਹਾ ਜਾਂਦਾ ਕਿ ਈਸਾਈ ਹੋ ਜਾਹ, ਇਨਕਾਰ ਕਰਨ ਤੇ ਜੁਰਮਾਨਾ ਹੁੰਦਾ, ਗੋਡਿਆ ਭਾਰ ਚਟਾਨ ਤੇ ਬੈਠੇ ਰਹਿਣ ਦੀ ਸਜ਼ਾ ਮਿਲਦੀ। ਸਾਰੀ ਨੌਕਰੀ ਦੌਰਾਨ ਉਸਨੇ ਉਹ ਖਾਣਾ ਨਹੀਂ ਖਾਧਾ ਜੋ ਯਹੂਦੀ ਤਰੀਕੇ ਨਾਲ ਹਲਾਲ ਕਰਕੇ ਨਾ ਤਿਆਰ ਕੀਤਾ ਹੋਏ। ਫਲਸਰੂਪ ਸਾਲਾਂ ਬੱਧੀ ਬਰੈਡ ਅਤੇ ਕੱਚੀ ਸਬਜ਼ੀ ਖਾਂਦਾ ਰਿਹਾ। ਤੇਰਾਂ ਸਾਲ ਦੀ ਨੌਕਰੀ ਬਾਦ ਘਰ ਪਰਤਿਆ ਤਾਂ ਇਹੀ ਪਛਤਾਵਾ ਕਰੀ ਜਾਂਦਾ ਕਿ ਧਾਰਮਿਕ ਕੁਤਾਹੀਆਂ ਹੋ ਗਈਆਂ ਸਨ। ਪਸ਼ਚਾਤਾਪ ਵਜੋਂ ਯਹੂਦੀ ਮੰਦਰ ਦੇ ਠੰਢੇ ਫਰਸ਼ ਤੇ ਸੌਂ ਜਾਂਦਾ। ਅਧਖੜ ਉਮਰ ਵਿਚ ਮੌਤ ਹੋ ਗਈ।

ਦਾਦੀ ਸਖਤ ਜਾਨ ਦਲੇਰ ਔਰਤ ਸੀ, ਘਰ ਵਿਚ ਉਸੇ ਦਾ ਹੁਕਮ ਚਲਦਾ। ਆਪਣੇ ਚਾਹ ਦੇ ਗਲਾਸ ਵਿਚ ਮਿੱਠੇ ਦੀ ਥਾਂ ਲੂਣ ਦੀ ਡਲੀ ਪਾਉਂਦੀ ਹੋਈ ਕਿਹਾ ਕਰਦੀ - ਜਦੋਂ ਜੇਰੂਸਲਮ ਵਿਚੋਂ ਉਜੜੇ ਸਾਂ, ਨਮਕ ਨਾਲ ਰੋਟੀ ਖਾਕੇ ਗੁਜਾਰਾ ਕੀਤਾ ਸੀ, ਉਜਾੜੇ ਦਾ ਸੁਆਦ ਰੱਬ ਤੱਕ ਪੁਚਾਵਾਂਗੀ। ਚੌਰਾਨਵੇਂ ਸਾਲ ਬਿਤਾ ਕੇ ਵਿਦਾ ਹੋਈ। ਗੋਲਡਾ ਨੇ ਕਿਹਾ ਸੀ - ਵੱਡੇ ਹੋਕੇ ਵਧੇਰੇ ਲੋਕ ਆਪਣੇ ਬਚਪਨ ਵੱਲ ਮੁੜ ਪਰਤਣਾ ਚਾਹੁੰਦੇ ਹਨ, ਮੈਂ ਕਦੀ ਅਜਿਹਾ ਨਹੀਂ ਚਾਹਿਆ ਕਿਉਂਕਿ ਮੇਰਾ ਬਚਪਨ ਉਦਾਸ ਸੀ।

ਪਿਤਾ ਦੀ ਮਨਸ਼ਾ ਸੀ ਕਿ ਤਿੰਨ ਸਾਲ ਅਮਰੀਕਾ ਵਿਚ ਮਿਹਨਤ ਕਰਕੇ ਚੋਖਾ ਧਨ ਕਮਾ ਲਏਗਾ ਤੇ ਕੀਵ ਪਰਤ ਆਏਗਾ। ਉਡੀਕ ਵਿਚ ਤਿੰਨ ਸਾਲ ਬੀਤ ਗਏ। ਭੈਣ ਸ਼ਾਇਨਾ ਗੋਲਡਾ ਤੋਂ ਨੌ ਸਾਲ ਵੱਡੀ ਸੀ। ਦੁਨੀਆਂ ਭਰ ਵਿਚ ਜ਼ੀਓਨਿਸਟ ਲਹਿਰ ਜੋਰ ਫੜ ਰਹੀ ਸੀ। ਇਹ ਯਹੂਦੀਆਂ ਦੇ ਪੁਨਰਜਾਗਰਣ ਵਾਲੀ ਲਹਿਰ ਸੀ ਤੇ ਸਮਾਜਵਾਦੀ ਰੁਝਾਣ ਵਾਲੀ ਸੀ। ਸ਼ਾਇਨਾ ਇਸ ਦੀ ਮੈਂਬਰ ਬਣ ਗਈ। ਮਾਂ ਦਾ ਤ੍ਰਾਹ ਨਿਕਲ ਗਿਆ। ਥਾਣਾ ਨੇੜੇ ਹੀ ਸੀ ਜਿਥੋਂ ਬੰਦਿਆਂ ਦੀਆਂ ਦਰਦਨਾਕ ਚੀਕਾਂ ਅਕਸਰ ਸੁਣਾਈ ਦਿੰਦੀਆਂ। ਕੱਜ਼ਾਕ ਸਿਪਾਹੀਆਂ ਦੇ ਘੋੜਿਆਂ ਦੀਆਂ ਟਾਪਾਂ ਦਹਿਲ ਪਾਉਂਦੀਆਂ। ਪੰਦਰਾਂ ਸਾਲ ਦੀ ਕੁੜੀ ਨੂੰ ਵੀ ਗ੍ਰਿਫਤਾਰ ਕੀਤਾ ਜਾ ਸਕਦਾ ਸੀ। ਮਾਂ ਸੋਚਦੀ - ਇਸ

ਕੁੜੀ ਸਦਕਾ ਅਸੀਂ ਤਾਂ ਰੁਲਾਂਗੇ ਹੀ, ਅਮਰੀਕਾ ਵਿਚ ਪਿਤਾ ਦੇ ਜੀਵਨ ਉਪਰ ਵੀ ਅਸਰ ਪੈ ਸਕਦੈ।

ਜ਼ੀਓਨਿਸਟਾਂ ਦਾ ਵਿਸ਼ਵਾਸ ਸੀ ਕਿ ਆਖਰ ਉਹ ਆਪਣੇ ਪੁਰਖਿਆਂ ਦੇ ਦੇਸ ਪੁੱਜ ਜਾਣਗੇ ਤੇ ਇਕ ਦਿਨ ਇਹ ਦੇਸ ਉਨ੍ਹਾਂ ਦਾ ਹੋ ਜਾਏਗਾ। ਇਸ ਥਾਂ ਦਾ ਨਾਮ ਜ਼ੀਓਨ ਹੈ ਜੋ ਓਟੋਮਾਨ ਸਲਤਨਤ ਦਾ ਸਭ ਤੋਂ ਪਛੜਿਆ ਹੋਇਆ ਥਾਂ, ਫਲਸਤੀਨ ਹੈ। 1878 ਈ. ਤੋਂ ਵੱਖ ਵੱਖ ਦੇਸਾਂ ਦੇ ਯਹੂਦੀ ਇਥੇ ਆਕੇ ਵਸਣ ਲਗ ਪਏ ਸਨ। ਉਨ੍ਹਾਂ ਨੇ ਜਿਹੜਾ ਪਹਿਲਾ ਯਹੂਦੀ ਪਿੰਡ ਵਸਾਇਆ ਉਸਦਾ ਨਾਮ ਰੱਖਿਆ - ਉਮੀਦਾਂ ਦਾ ਦਰਵਾਜ਼ਾ। ਹਰਜ਼ਲ ਨੇ 1882 ਵਿਚ ਵਰਲਡ ਜ਼ੀਓਨਿਸਟ ਸੰਸਥਾ ਦੀ ਨੀਂਹ ਰੱਖੀ। ਹਰਜ਼ਲ ਇਜ਼ਰਾਈਲ ਦਾ ਪਿਤਾਮਾ ਹੈ। ਜਦੋਂ ਹਰਜ਼ਲ ਦੀ ਮੌਤ ਦੀ ਖਬਰ ਸੁਣੀ, ਅਨੇਕ ਯਹੂਦੀ ਗਲੀਆਂ ਵਿਚ ਰੋਂਦੇ ਫਿਰਦੇ ਦਿਸੇ। ਸ਼ਾਇਨਾ ਨੇ ਕਾਲਾ ਲਿਬਾਸ ਪਹਿਨ ਲਿਆ ਤੇ ਦੋ ਸਾਲ ਉਦੋਂ ਤੱਕ ਇਹੀ ਲਿਬਾਸ ਪਹਿਨਿਆਂ ਜਦੋਂ ਇਹ ਸਾਰੇ ਮਿਲਵਾਕੀ, ਅਮਰੀਕਾ ਪਹੁੰਚ ਗਏ। ਧੀਆਂ ਨੇ ਅਮਰੀਕਾ ਪਿਤਾ ਕੋਲ ਜਾਣਾ ਹੀ ਸੀ ਪਰ ਮਾਂ ਨੇ ਸ਼ਾਇਨਾ ਨੂੰ ਪੁਲਿਸ ਤੋਂ ਵੀ ਬਚਾਉਣਾ ਸੀ।

ਦੋ ਹਫਤਿਆਂ ਦਾ ਸਮੁੰਦਰੀ ਸਫਰ ਮੁਕਾ ਕੇ ਮਾਂ ਤੇ ਧੀਆਂ ਮਿਲਵਾਕੀ ਪੁੱਜ ਗਈਆਂ। ਗੋਲਡਾ ਜਿਵੇਂ ਕਿਸੇ ਪਰੀਆਂ ਦੇ ਦੇਸ ਵਿਚ ਆ ਗਈ ਹੋਵੇ, ਘੰਟਿਆਂ ਬੱਧੀ ਇਮਾਰਤਾਂ, ਟ੍ਰੈਫਿਕ, ਦੁਕਾਨਾਂ ਦੇਖਦੀ ਰਹਿੰਦੀ। ਏਨੇ ਸਜੇ ਸੰਵਰੇ ਲੋਕ ਉਸਨੇ ਪਹਿਲੀ ਵਾਰ ਦੇਖੇ। ਦੋ ਕਮਰਿਆਂ ਇਕ ਰਸੋਈ ਵਾਲਾ ਘਰ ਬਹੁਤਾ ਵਡਾ ਨਹੀਂ ਸੀ ਪਰ ਰੂਸ ਵਿਚਲੀ ਰਿਹਾਇਸ਼ ਮੁਕਾਬਲੇ ਮਹਿਲ ਵਾਂਗ ਲੱਗਣ ਲੱਗਿਆ। ਨਾਲ ਇਕ ਦੁਕਾਨ ਸੀ। ਮਾਂ ਨੇ ਪਹਿਲਾਂ ਡੇਅਰੀ ਦਾ ਕੰਮ ਸ਼ੁਰੂ ਕੀਤਾ, ਫਿਰ ਗਰੋਸਰੀ ਦਾ।

ਮਾਂ ਜਦੋਂ ਸਵੇਰ ਸਾਰ ਦੁਕਾਨ ਲਈ ਸਮਾਨ ਦੀ ਖਰੀਦਾਰੀ ਕਰਨ ਜਾਂਦੀ, ਗੋਲਡਾ ਕਾਊਂਟਰ ਤੇ ਹੁੰਦੀ। ਅੱਠ ਸਾਲ ਦੀ ਕੁੜੀ ਲਈ ਇਹ ਕੰਮ ਔਖਾ ਸੀ, ਹਮੇਸ਼ਾ ਸਕੂਲ ਲੇਟ ਪੁੱਜਦੀ, ਝਿੜਕਾਂ ਪੈਂਦੀਆਂ। ਸਕੂਲ ਦੇ ਰਸਤੇ ਰੋਂਦੀ ਜਾਂਦੀ। ਪੰਜਾਹ ਸਾਲ ਬਾਦ ਜਦੋਂ ਇਜ਼ਰਾਈਲ ਦੇ ਪ੍ਰਾਈਮ ਮਿਨਿਸਟਰ ਦੀ ਹੈਸੀਅਤ ਵਿਚ ਆਪਣਾ ਸਕੂਲ ਦੇਖਣ ਆਈ ਤਾਂ ਵਿਦਿਆਰਥੀਆਂ ਨੇ ਇਉਂ ਸਵਾਗਤ ਕੀਤਾ ਜਿਵੇਂ ਜਹਾਨ ਦੀ ਮਲਕਾ ਹੋਵੇ, ਗੋਲਡਾ ਰੋ ਪਈ। ਬੱਚਿਆਂ ਨੇ ਪਹਿਲਾਂ ਇਜ਼ਰਾਈਲ ਦਾ ਕੌਮੀ ਤਰਾਨਾ ਗਾਇਆ, ਫਿਰ ਯਿਦਿਸ਼ ਗੀਤ ਗਾਏ। ਯਿਦਿਸ਼ ਉਹ ਬੋਲੀ ਹੈ ਜਿਹੜੀ ਸੰਸਾਰ ਵਿਚ ਹਰੇਕ ਯਹੂਦੀ ਆਪਣੇ ਘਰ ਵਿਚ ਬੋਲਦਾ ਹੈ। ਜਿਨ੍ਹਾਂ ਦੋ ਕੁੜੀਆਂ ਨੇ ਵੱਡਾ ਗੁਲਾਬ ਭੇਂਟ ਕੀਤਾ ਉਨ੍ਹਾਂ ਦੇ ਮੱਥਿਆਂ ਉਪਰ ਦਾਊਦ ਦਾ ਝੰਡਾ ਬੰਨ੍ਹਿਆਂ ਹੋਇਆ ਸੀ ਜਿਸਦੇ ਵਿਚਕਾਰ ਤਾਰਾ ਹੈ। ਦਾਊਦ ਯਹੂਦੀਆਂ ਦਾ ਉਹ ਪੈਗੰਬਰ ਹੈ ਜਿਸਨੇ ਕੀਰਤਨ ਵਾਸਤੇ ਬਾਣੀ ਉਤਾਰੀ ਸੀ। ਗੋਲਡਾ ਨੂੰ ਭਾਸ਼ਣ ਦੇਣ ਲਈ ਕਿਹਾ ਗਿਆ। ਉਸਨੇ ਪੜ੍ਹਾਈ ਲਿਖਾਈ ਦੀਆਂ ਗੱਲਾਂ ਨਹੀਂ ਸਿਖਾਈਆਂ, ਕਿਹਾ - ਬੱਚਿਓ, ਕਿਸ ਨੇ ਕੀ ਬਣ ਜਾਣਾ ਹੈ, ਕੁਝ ਪਤਾ ਨਹੀਂ ਹੁੰਦਾ। ਇਹ ਸਭ ਨੂੰ ਪਤਾ ਹੁੰਦੈ ਕੀ ਠੀਕ ਹੈ ਕੀ ਗਲਤ। ਨੇਕ ਨੀਅਤ ਨਾਲ ਤੁਰਦੇ ਰਹੋ, ਯਤਨ ਕਰੋ ਆਪਣਾ ਭਲਾ ਕਰਨ ਦੀ ਥਾਂ ਹੋਰ ਕਿਸੇ ਲੋੜਵੰਦ ਦਾ ਭਲਾ ਹੋਵੇ, ਅਜਿਹਾ ਕਰਦਿਆਂ ਤੁਸੀਂ ਠੀਕ ਥਾਂ ਤੇ ਪੁੱਜੋਗੇ। ਇਹ 1971 ਦਾ ਸਾਲ ਸੀ।

ਪਿਤਾ ਇਕ ਦਿਨ ਬੱਚਿਆਂ ਨੂੰ ਮਜ਼ਦੂਰ ਦਿਵਸ ਦੀ ਪਰੇਡ ਦਿਖਾਉਣ ਵਾਸਤੇ ਲੈ ਗਿਆ। ਚੌੜੀ ਸੜਕ ਤੇ ਦੋਹੀਂ ਪਾਸੀਂ ਦਰਸ਼ਕ ਸਨ ਤੇ ਵਿਚਕਾਰ ਦੀ ਲੇਬਰ ਪਰੇਡ ਲੰਘਣੀ ਸੀ। ਪਰੇਡ ਆਈ ਤਾਂ ਨਾਲ ਘੋੜ ਸਵਾਰ ਸਿਪਾਹੀ ਸਨ। ਸਿਪਾਹੀਆਂ ਨੂੰ ਦੇਖ ਕੇ ਛੋਟੀ ਕੁੜੀ ਸਾਰਾ ਨੇ ਬੈਂਡ ਵਾਜਾ ਸੁਣਨ ਸਾਰ ਚੀਕਾਂ ਮਾਰੀਆਂ, ਕਿਹਾ - ਕੱਜ਼ਾਕ ! ਉਸਨੂੰ ਬਹੁਤ ਸਮਝਾਇਆ ਕਿ ਇਹ ਕੱਜ਼ਾਕ ਨਹੀਂ, ਅਮਰੀਕਾ ਦੀ ਪੁਲਿਸ ਹੈ ਤੇ ਮਦਦ ਕਰਨ ਵਾਸਤੇ ਹੈ। ਇਹ ਕਿਵੇਂ ਹੋ ਸਕਦੈ ? ਕੱਜ਼ਾਕ

ਮਦਦ ਕਿਵੇਂ ਕਰ ਸਕਦੇ ਨੇ ? ਪੈਰਾਂ ਹੇਠ ਕੁਚਲ ਦੇਣਗੇ। ਘਰ ਆ ਗਏ। ਕੁੜੀ ਨੂੰ ਬੁਖਾਰ ਚੜ੍ਹ ਗਿਆ।

ਪੰਦਰਾਂ ਸਾਲਾਂ ਦੀ ਸਕੂਲੀਆ ਕੁੜੀ ਗੋਲਡਾ ਨੇ ਸ਼ਾਇਨਾ ਅਤੇ ਉਸਦੇ ਸਾਥੀਆਂ ਤੋਂ ਦੋ ਨਾਮ ਸੁਣੇ, ਇਕ ਅਧੇੜ ਉਮਰ ਦਾ ਗੋਰਡਨ ਦੂਜੀ ਜੁਆਨ ਕੁੜੀ ਰਸ਼ੇਲ। ਗੋਰਡਨ ਪੰਜਾਹ ਸਾਲ ਦੀ ਉਮਰੇ ਇਜ਼ਰਾਈਲ ਵਿਚ ਪਰਿਵਾਰ ਸਣੇ ਆਇਆ ਤੇ ਹੱਥਾਂ ਨਾਲ, ਕਹੀ ਕੁਹਾੜੀ ਨਾਲ ਖੇਤੀ ਕਰਨੀ ਸ਼ੁਰੂ ਕੀਤੀ। ਰਸ਼ੇਲ ਰੂਸ ਤੋਂ ਆਈ ਸੀ, ਹਿਬਰੂ ਬਿਲਕੁਲ ਨਹੀਂ ਆਉਂਦੀ ਸੀ, ਮਹੀਨਿਆਂ ਵਿਚ ਸਿੱਖ ਗਈ ਤੇ ਹਿਬਰੂ ਵਿਚ ਸ਼ਾਨਦਾਰ ਗੀਤ ਰਚੇ। ਇਹ ਅੱਜ ਇਜ਼ਰਾਈਲ ਦੇ ਸਭ ਤੋਂ ਪਿਆਰੇ ਗੀਤ ਹਨ ਜੋ ਸੰਗੀਤ ਸ਼ਾਸਤਰੀਆਂ ਨੇ ਸੁਰਬੱਧ ਕੀਤੇ। ਤਪਦਿਕ ਕਾਰਨ ਚਾਲੀ ਸਾਲ ਦੀ ਉਮਰ ਵਿਚ ਚੱਲ ਵਸੀ। ਗੋਲਡਾ ਦੀਆਂ ਅੱਖਾਂ ਵਿਚ ਇਜ਼ਰਾਈਲ ਜਾਣ ਦੀ ਕਲਪਣਾ ਉਤਰਨ ਲੱਗੀ।

ਉਨ੍ਹਾਂ ਦਿਨਾਂ ਵਿਚ ਰੱਜੇ ਪੁੱਜੇ ਅਮੀਰ ਘਰਾਂ ਦੇ ਬੁੱਧੀਵਾਨ ਮੁੰਡੇ ਕੁੜੀਆਂ ਦੁਨੀਆਂ ਵਿਚੋਂ ਆਪੋ ਆਪਣੀ ਥਾਂ ਛੱਡ ਕੇ ਇਜ਼ਰਾਈਲ ਜਾ ਰਹੇ ਸਨ। ਉਹ ਚਾਹੁੰਦੇ ਤਾਂ ਪੈਸਿਆਂ ਨਾਲ ਬਾਗ ਖਰੀਦਕੇ ਅਰਬਾਂ ਤੋਂ ਮਜ਼ਦੂਰੀ ਕਰਵਾਕੇ ਮਾਲਾਮਾਲ ਹੁੰਦੇ, ਪਰ ਉਨ੍ਹਾਂ ਦਾ ਮਕਸਦ ਧਨੀ ਹੋਣਾ ਹੈ ਈ ਨਹੀਂ ਸੀ। ਉਨ੍ਹਾਂ ਦੀ ਇਕੋ ਇਕ ਮੰਜ਼ਿਲ ਆਪਣੇ ਪੁਰਖਿਆਂ ਦੇ ਦੇਸ ਵਿਚ ਵੱਸਕੇ ਮਜ਼ਦੂਰੀ ਕਰਨੀ ਸੀ ਜਿਸ ਨੂੰ ਉਹ ਧਰਮੀ ਕਿਰਤ ਕਹਿੰਦੇ ਸਨ। ਇਨ੍ਹਾਂ ਯੋਧਿਆਂ ਦਾ ਵਿਸ਼ਵਾਸ ਸੀ ਕਿ ਧਰਮ ਦੀ ਕਿਰਤ ਰਾਹੀਂ ਉਹ ਗੁਲਾਮੀ ਦੇ ਜੂਲੇ ਤੋਂ ਮੁਕਤ ਹੋਣਗੇ।

ਇਨ੍ਹਾਂ ਹੀ ਦਿਨਾਂ ਵਿਚ ਗੋਲਡਾ ਨੂੰ ਮੋਰਿਸ ਨਾਮ ਦਾ ਇਕ ਸ਼ਾਂਤ ਸੁਭਾਅ ਵਾਲਾ ਜੁਆਨ ਮਿਲਿਆ ਜਿਸ ਨੂੰ ਸਾਹਿਤ, ਸੰਗੀਤ ਅਤੇ ਫਲਸਫੇ ਵਿਚ ਦਿਲਚਸਪੀ ਸੀ। ਇਹ ਵੀ ਉਜੜ ਕੇ ਆਇਆ ਗਰੀਬ ਯਹੂਦੀ ਸੀ ਜਿਹੜਾ ਬਾਰਾਂ ਘੰਟੇ ਕੰਮ ਕਰਦਾ, ਅਕਸਰ ਸ਼ਾਇਨਾ ਦੀਆਂ ਮੀਟਿੰਗਾਂ ਵਿਚ ਸ਼ਾਮਲ ਹੁੰਦਾ। ਸ਼ਾਸਤਰੀ ਸੰਗੀਤ ਨਾਲ, ਬਾਇਰਨ, ਸ਼ੈਲੀ, ਕੀਟਸ ਅਤੇ ਉਮਰ ਖਯਾਮ ਦੀਆਂ ਰੁਬਾਈਆਂ ਨਾਲ ਉਸਨੇ ਗੋਲਡਾ ਨੂੰ ਵਾਕਫ ਕਰਵਾਇਆ। ਇਹ ਮੇਲ ਪ੍ਰੇਮ ਵਿਚ ਬਦਲ ਗਿਆ ਤੇ ਪਿਛੋਂ ਜਾਕੇ ਸ਼ਾਦੀ ਹੋਈ। ਮੋਰਿਸ, ਗੋਲਡਾ ਤੋਂ ਪੰਜ ਸਾਲ ਵੱਡਾ ਸੀ।

ਪਹਿਲੀ ਸੰਸਾਰ ਜੰਗ ਛਿੜ ਗਈ। ਯਹੂਦੀ ਜੁਆਨਾ ਨੇ ਆਪਣੇ ਝੰਡੇ ਹੇਠ ਫੌਜ ਖੜ੍ਹੀ ਕਰ ਲਈ ਜਿਸਨੇ ਅੰਗਰੇਜ਼ਾਂ ਦੀ ਤਰਫੋਂ ਲੜਨਾ ਸੀ, ਅੰਗਰੇਜ਼ਾਂ ਨੇ ਜਿੱਤਣ ਪਿਛੋਂ ਇਨ੍ਹਾਂ ਨੂੰ ਇਜ਼ਰਾਈਲ ਦੇਣਾ ਸੀ। ਡਾ. ਸ਼ਾਇਨ ਅਤੇ ਸਿਰਕਿਨ, ਦੋ ਵਿਦਵਾਨਾ ਵਿਚਕਾਰ ਯਹੂਦੀ ਸਮੱਸਿਆ ਹੱਲ ਕਰਨ ਦੇ ਢੰਗ ਤਰੀਕਿਆਂ ਉਪਰ ਵਿਵਾਦ ਹੋ ਗਿਆ ਤੇ ਉਨ੍ਹਾਂ ਦੇ ਸੰਵਾਦ ਅਖਬਾਰਾਂ ਵਿਚ ਛਪਦੇ। ਆਖਰ ਸਿਰਕਿਨ ਨੇ ਸ਼ਾਇਨ ਨੂੰ ਕਿਹਾ - ਆਪਾਂ ਕੰਮ ਵੰਡ ਲੈਂਦੇ ਹਾਂ। ਮੈਂ ਉਹ ਸਭ ਕੁੱਝ ਆਪਣੇ ਹਿੱਸੇ ਲਵਾਂਗਾ ਜੋ ਹੈ ਨਹੀਂ, ਤੂੰ ਉਹ ਕੁੱਝ ਲੈ ਲੈ ਜੋ ਮੌਜੂਦ ਹੈ। ਮਸਲਨ, ਹਿਬਰੂ ਭਾਸ਼ਾ ਨਹੀਂ ਹੈ, ਮੈਂ ਹਿਬਰੂ ਵਿਕਸਿਤ ਕਰਾਂਗਾ, ਯਿਦਿਸ਼ ਬੋਲੀ ਜਾ ਰਹੀ ਹੈ, ਤੂੰ ਯਿਦਿਸ਼ ਦੇ ਵਿਕਾਸ ਦਾ ਜ਼ਿਮਾ ਲੈ। ਇਜ਼ਰਾਈਲ ਦੇਸ ਨਹੀਂ ਹੈ, ਮੈਂ ਇਜ਼ਰਾਈਲ ਬਣਾਵਾਂਗਾ। ਸਾਰੇ ਸੰਸਾਰ ਵਿਚ ਯਹੂਦੀ ਖਿਲਰੇ ਹੋਏ ਹਨ, ਤੂੰ ਇਨ੍ਹਾਂ ਨੂੰ ਇਕ ਚੇਨ ਵਿਚ ਪਰੋ। ਜਿਸ ਨੂੰ ਤੂੰ ਆਖਦਾ ਹੈ ਇਹ ਠੋਸ ਹੈ, ਉਹ ਤੇਰਾ, ਜਿਹੜੇ ਤੇਰੇ ਅਨੁਸਾਰ ਖਿਆਲੀ ਪੁਲਾਅ ਹਨ, ਉਹ ਮੇਰੇ ਹੋਏ।

ਫਲਸਤੀਨ ਤੇ ਤੁਰਕੀ ਦਾ ਕਬਜਾ ਸੀ, ਸੰਸਾਰ ਜੰਗ ਵਿਚ ਤੁਰਕ ਅੰਗਰੇਜ਼ਾਂ ਖਿਲਾਫ ਲੜ ਰਹੇ ਸਨ, ਸੋ ਤੁਰਕਾਂ ਦੀ ਹਾਰ ਵਿਚੋਂ ਇਜ਼ਰਾਈਲ ਨਿਕਲ ਆਏਗਾ। ਇਸ ਵਕਤ ਤਕ ਵੱਖ ਵੱਖ ਥਾਵਾਂ ਤੋਂ ਆਕੇ ਯਹੂਦੀਆਂ ਨੇ ਪੰਜਾਹ ਪਿੰਡ ਵਸਾ ਲਏ ਸਨ ਜਿਨ੍ਹਾਂ ਵਿਚ ਇਕ ਤਲ-ਅਵੀਵ ਵੀ ਸੀ।

ਵਿਦਵਾਨਾਂ ਨੂੰ ਸੱਦ ਕੇ ਯਹੂਦੀ ਆਪਣੇ ਭੂਤ, ਵਰਤਮਾਨ, ਭਵਿੱਖ ਬਾਰੇ ਜਾਣਨ ਦਾ ਯਤਨ ਕਰਦੇ। ਬੁਲਾਰਿਆਂ ਨੂੰ ਦੇਣ ਲਈ ਕਿਰਾਇਆ ਨਾ ਹੁੰਦਾ, ਹਾਲ ਦਾ ਕਿਰਾਇਆ ਕਿਥੋਂ ਦੇਈਏ ? ਫੈਸਲਾ ਹੋਇਆ ਕਿ ਹਰੇਕ ਸਰੋਤਾ ਚੁਆਨੀ ਦਿਆ ਕਰੇ। ਇਕ ਸਰੋਤੇ ਨੇ ਚੁਆਨੀ ਦੇਣ ਤੋਂ ਇਹ ਕਹਿਕੇ ਇਨਕਾਰ ਕੀਤਾ - ਮੈਂ ਕਿਹੜਾ ਲੈਕਚਰ ਸੁਣਨ ਆਉਨਾ, ਮੈਂ ਤਾਂ ਸਵਾਲ ਪੁਛਣ ਆਇਆ

ਕਰਦਾਂ। ਬਹੁਤੀਆਂ ਸਪੀਚਾਂ ਗਿਰਜੇ ਵਿਚ ਹੁੰਦੀਆਂ ਜਿਥੇ ਔਰਤਾਂ ਨੂੰ ਭਾਸ਼ਣ ਕਰਨ ਦੀ ਆਗਿਆ ਨਹੀਂ ਸੀ। ਗੋਲਡਾ ਨੇ ਆਪਣੇ ਪਿਤਾ ਨੂੰ ਕਿਹਾ - ਅਹੁ ਗਲੀ ਵਿਚ ਲੋਕ ਮੈਨੂੰ ਸੁਣਨਾ ਚਾਹੁੰਦੇ ਹਨ, ਮੈਂ ਚੱਲੀ ਆਂ। ਪਿਤਾ ਗਰਜਿਆ - ਕੀ ਕਿਹਾ ? ਤੂੰ ਭਾਸ਼ਣ ਕਰੇਂਗੀ ? ਸਵਾਲ ਨਹੀਂ। ਜਦੋਂ ਉਹ ਬਜ਼ਿਦ ਰਹੀ ਤਾਂ ਪਿਤਾ ਨੇ ਕਿਹਾ - ਕਰ ਫੇਰ ਭਾਸ਼ਣ। ਤੈਨੂੰ ਵਾਲਾਂ ਤੋਂ ਫੜਕੇ ਘਸੀਟਾਂਗਾ। ਉਹ ਭੀੜ ਵਿਚ ਜਾ ਰਲੀ ਤੇ ਕਿਹਾ - ਮੇਰਾ ਪਿਤਾ ਬਦਤਮੀਜ਼ੀ ਕਰ ਸਕਦੈ, ਤੁਸੀਂ ਖਿਆਲ ਰੱਖਣਾ। ਲੈਕਚਰ ਸਟੈਂਡ ਤੇ ਗਈ, ਸ਼ਾਨਦਾਰ ਭਾਸ਼ਣ ਦਿੱਤਾ। ਜਦੋਂ ਘਰ ਗਈ, ਪਿਤਾ ਸੌਂ ਰਿਹਾ ਸੀ, ਮਾਂ ਨੇ ਦੱਸਿਆ - ਤੇਰਾ ਪਾਪਾ ਆਖਦਾ ਸੀ ਬੜੀਆਂ ਸ਼ਾਨਦਾਰ ਗੱਲਾਂ ਕੀਤੀਆਂ ਗੋਲਡਾ ਨੇ, ਪਤਾ ਨੀ ਇਹ ਖਿਆਲ ਗੋਲਡਾ ਕੋਲ ਕਿਥੋਂ ਆਉਂਦੇ ਨੇ।

ਯੂਕਰੇਨ ਅਤੇ ਪੋਲੈਂਡ ਵਿਚ ਫੌਜਾਂ ਨੇ ਯਹੂਦੀਆਂ ਦਾ ਨਰਸੰਘਾਰ ਕੀਤਾ। ਵੱਡੀ ਗਿਣਤੀ ਵਿਚ ਕਤਲ। ਗੋਲਡਾ ਨੇ ਆਪਣੀ ਰਿਹਾਇਸ਼ ਮਿਲਵਾਕੀ ਵਿਚ ਉਨ੍ਹਾਂ ਦੀ ਹਮਦਰਦੀ ਲਈ ਜਲੂਸ ਕੱਢਣ ਦਾ ਫੈਸਲਾ ਕੀਤਾ। ਇਕ ਧਨਾਡ ਯਹੂਦੀ ਆਕੇ ਕਹਿਣ ਲੱਗਾ - ਤੂੰ ਮਰਵਾਏਂਗੀ। ਜੇ ਤੂੰ ਜਲੂਸ ਕੱਢਿਆ, ਮੈਂ ਉਜੜ ਕੇ ਕਿਧਰੇ ਹੋਰ ਚਲਾ ਜਾਵਾਂਗਾ। ਗੋਲਡਾ ਨੇ ਕਿਹਾ - ਜੇ ਇਕ ਦੂਜੇ ਨਾਲ ਹਮਦਰਦੀ ਨਾ ਕੀਤੀ, ਫੇਰ ਉਜੜਾਂਗੇ, ਮੈਂ ਵਸਾਣਾ ਚਾਹੁੰਦੀ ਹਾਂ। ਭਾਰੀ ਗਿਣਤੀ ਵਿਚ ਲੋਕ ਮਾਤਮੀ ਜਲੂਸ ਵਿਚ ਸ਼ਾਮਲ ਹੋਏ, ਗ਼ੈਰ-ਯਹੂਦੀ ਵੀ ਨਾਲ ਤੁਰੇ। ਅਮਰੀਕਾ ਦੀ ਪ੍ਰੈੱਸ ਨੇ ਪੂਰੀ ਕਵਰੇਜ ਦਿੱਤੀ। ਇਸ ਸਫਲਤਾ ਤੋਂ ਬਾਦ ਉਸਨੇ ਫੈਸਲਾ ਕੀਤਾ - ਭਾਸ਼ਣਾ ਨਾਲ ਇਜ਼ਰਾਈਲ ਨਹੀਂ ਬਣਨਾ, ਮੈਨੂੰ ਫਲਸਤੀਨ ਜਾਕੇ ਕੰਮ ਕਰਨਾ ਪਏਗਾ। ਪਤੈ ਮਿੱਤਰ ਪਿਆਰੇ ਨਾਰਾਜ਼ ਹੋਣਗੇ, ਉਥੇ ਜੀਵਨ ਕਠਿਨ ਹੋਵੇਗਾ, ਤਾਂ ਕੀ? ਜੇ ਦੇਸ ਚਾਹੀਦੈ ਤਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਏਗਾ।

ਜਾਣ ਵਾਸਤੇ ਪੈਸੇ ਇਕੱਠੇ ਕਰਨੇ ਨੇ, ਮੋਰਿਸ ਨਾਲ ਵਿਆਹ ਕਰਾਉਣਾ ਹੈ ਤੇ ਉਸਨੂੰ ਨਾਲ ਜਾਣ ਵਾਸਤੇ ਮਨਾਉਣਾ ਹੈ। ਉਸਨੂੰ ਇਜ਼ਰਾਈਲ ਵਿਚ ਕੋਈ ਦਿਲਚਸਪੀ ਨਹੀਂ ਸੀ, ਕਿਹਾ ਕਰਦਾ - ਗਲੋਬ ਦੇ ਸੈਂਕੜੇ ਦੇਸਾਂ ਵਿਚ ਇਕ ਦੇਸ ਹੋਰ ਜੰਮ ਪਿਆ ਤਾਂ ਕੀ ਫਰਕ ਪੈਣੈ ? ਨਵੇਂ ਦੇਸ ਵਿਚ ਵੀ ਉਹੀ ਕਾਨੂੰਨ ਉਹੀ ਸਜ਼ਾਵਾਂ। ਗੋਲਡਾ ਸਤਾਰਾਂ ਸਾਲ ਦੀ ਸੀ, ਵਿਆਹ ਵਾਸਤੇ ਵੀ ਇਕ ਸਾਲ ਹੋਰ ਉਡੀਕਣਾ ਹੈ, ਵਿਆਹ ਤੋਂ ਪਹਿਲਾਂ ਮੋਰਿਸ ਨੂੰ ਆਪਣਾ ਫੈਸਲਾ ਦੱਸਣਾ ਹੈ। ਜੇ ਮੋਰਿਸ ਅਤੇ ਫਲਸਤੀਨ ਵਿਚੋਂ ਇਕ ਚੁਣਨਾ ਪਿਆ ਤਾਂ ਫਲਸਤੀਨ ਚੁਣੇਗੀ। ਉਸਦੇ ਫੈਸਲੇ ਤੋਂ ਮੋਰਿਸ ਬੇਚੈਨ ਹੋ ਗਿਆ, ਕਿਹਾ- ਤੈਨੂੰ ਪਤੈ ਤੂੰ ਕੀ ਕਰਨ ਲੱਗੀ ਹੈਂ ?

ਬਰਤਾਨੀਆ ਸਰਕਾਰ ਦਾ ਐਲਾਨ ਆਇਆ - ਜੇ ਤੁਰਕੀ ਨੂੰ ਹਰਾ ਦਿੱਤਾ ਤਾਂ ਅਸੀਂ ਯਹੂਦੀਆਂ ਦੇ ਅਮਨ-ਪੂਰਵਕ ਵਸੇਬੇ ਵਾਸਤੇ ਕਦਮ ਪੁਟਾਂਗੇ। ਇਸ ਬਿਆਨ ਨੇ ਮੋਰਿਸ ਨੂੰ ਹੌਸਲਾ ਦਿੱਤਾ। ਫਲਸਤੀਨ ਵਿਚੋਂ ਤੁਰਕ ਨਿਕਲ ਗਏ ਤਾਂ ਇਜ਼ਰਾਈਲ ਦਾ ਸੁਫਨਾ ਸਾਕਾਰ ਹੋਵੇਗਾ। ਯਹੂਦੀਆਂ ਦਾ ਉਥੋਂ ਉਜਾੜਾ ਰੁਕੇਗਾ, ਸਗੋਂ ਦੁਨੀਆਂ ਦੇ ਯਹੂਦੀਆਂ ਦੀ ਇੱਧਰ ਨੂੰ ਰਵਾਨਗੀ ਸ਼ੁਰੂ ਹੋਵੇਗੀ। ਪਹਿਲੀ ਸੰਸਾਰ ਜੰਗ ਛਿੜ ਚੁਕੀ ਸੀ, ਤੁਰਕ ਅਤੇ ਬਰਤਾਨੀਆਂ ਆਹਮੋ ਸਾਹਮਣੇ ਸਨ।

ਆਖਰ ਮੋਰਿਸ ਮੰਨ ਗਿਆ। 24 ਦਸੰਬਰ 1917 ਨੂੰ ਵਿਆਹ ਹੋਇਆ ਤੇ ਫਲਸਤੀਨ ਜਾਣ ਦੀਆਂ ਵਿਉਂਤਾਂ ਬਣਨ ਲੱਗੀਆਂ। ਪਾਰਟੀ ਵਲੋਂ ਗੋਲਡਾ ਨੂੰ ਫੰਡ ਇਕੱਠਾ ਕਰਨ ਦਾ ਹੁਕਮ ਹੋਇਆ, ਨਵਾਂ ਨਵਾਂ ਵਿਆਹ; ਮਾਪੇ ਖਫਾ ਹੋਏ, ਪਰ ਉਹ ਚਲੀ ਗਈ ਤੇ ਕਈ ਹਫਤਿਆਂ ਬਾਦ ਪਰਤੀ। ਉਸਨੂੰ ਪੰਦਰਾਂ ਡਾਲਰ ਹਫਤੇ ਦੀ ਤਨਖਾਹ ਮਿਲਦੀ ਜਿਸ ਨਾਲ ਕੇਵਲ ਰੋਟੀ ਖਾਧੀ ਜਾ ਸਕੇ, ਹੋਟਲ ਵਿਚ ਨਹੀਂ, ਪਾਰਟੀ ਵਰਕਰਾਂ ਦੇ ਘਰ ਰਹਿਣਾ ਹੁੰਦਾ।

1920 ਦੀਆਂ ਸਰਦੀਆਂ ਵਿਚ ਫਲਸਤੀਨ ਜਾਣ ਦਾ ਫੈਸਲਾ ਹੋ ਗਿਆ। ਉਥੇ ਤੰਬੂ ਵਿਚ ਰਹਿਣਾ ਪਵੇਗਾ ਇਸ ਲਈ ਸਾਰਾ ਫਰਨੀਚਰ ਵੇਚ ਦਿੱਤਾ। ਉਨ੍ਹਾਂ ਨੂੰ ਲਗਦਾ ਸੀ ਮਾਰੂਥਲ ਵਿਚ ਗਰਮੀ ਹੋਵੇਗੀ ਸੋ ਗਰਮ ਕੱਪੜੇ ਵੇਚ ਦਿੱਤੇ। ਭੁੰਜੇ ਸੌਣ ਲਈ ਦਰੀ ਲੈ ਲਈ ਤੇ ਇਕ ਗ੍ਰਾਮੋਫੋਨ ਦੀ ਦੀ ਮਸ਼ੀਨ ਜਿਹੜੀ ਹੱਥ ਨਾਲ ਚਾਬੀ ਭਰਕੇ ਚਲਾਈ ਦੀ ਸੀ, ਇਹ ਬਿਨਾ ਬਿਜਲੀ ਤੋਂ ਤੰਬੂ

ਵਿਚ ਚੱਲੇਗੀ। ਵੱਡੀ ਭੈਣ ਸ਼ਾਇਨਾ ਆਪਣੇ ਦੋ ਬੱਚਿਆਂ ਸਣੇ ਤਿਆਰ ਹੋ ਗਈ। ਉਨ੍ਹਾਂ ਨੂੰ ਬੜਾ ਸਮਝਾਇਆ ਕਿ ਹਾਲੇ ਰੁਕੋ, ਬੱਚੇ ਸੰਭਲ ਜਾਣ, ਪਰ ਨਹੀਂ ਮੰਨੇ। ਪਤਾ ਸੀ ਅਰਬਾਂ ਦੇ ਭੜਕਾਏ ਪੇਂਡੂ, ਯਹੂਦੀਆਂ ਤੇ ਨਿਰੰਤਰ ਹਮਲੇ ਕਰ ਰਹੇ ਸਨ ਤਾਂ ਵੀ ਜਾਣ ਦਾ ਫੈਸਲਾ ਹੋਇਆ। ਮਾਪਿਆਂ ਕੋਲੋਂ ਜਦੋਂ ਵਿਦਾਇਗੀ ਲਈ, ਸਖਤ ਦਿਲ ਪਿਤਾ ਦਾ ਰੋਣ ਨਹੀਂ ਥੰਮਿਆ, ਦੋ ਧੀਆਂ ਹਮੇਸ਼ਾ ਲਈ ਅਮਰੀਕਾ ਛੱਡ ਰਹੀਆਂ ਸਨ। ਵਿਸ਼ਾਲ ਮਾਰੂਥਲ, ਅਜਨਬੀ ਲੋਕ, ਅਜਨਬੀ ਜ਼ਬਾਨ ਦਾ ਸਾਹਮਣਾ ਕਰਨਾ ਪਵੇਗਾ। ਇਕ ਮਹੀਨੇ ਦੀ ਮੁਸ਼ਕਲ ਯਾਤਰਾ ਕਰਦਿਆਂ ਸਮੁੰਦਰੀ ਜਹਾਜ਼ ਰਾਹੀਂ ਮੰਜ਼ਲ ਤੇ ਪੁੱਜੇ। ਇਹ ਨਿਕਾ ਜਿਹਾ ਪਿੰਡ ਤਲ-ਅਵੀਵ ਸੀ ਜਿਹੜਾ 1909 ਵਿਚ ਵੱਖ ਵੱਖ ਥਾਵਾਂ ਤੋਂ ਆਕੇ ਸੱਠ ਯਹੂਦੀਆਂ ਨੇ ਵਸਾਇਆ ਸੀ। ਕੌਣ ਜਾਣਦਾ ਸੀ ਅੱਧੀ ਸਦੀ ਬਾਦ ਇਸ ਦੀ ਆਬਾਦੀ ਚਾਰ ਲੱਖ ਹੋ ਜਾਵੇਗੀ ਤੇ ਇਹ ਮਹਾਂਨਗਰ 1948 ਵਿਚ ਇਜ਼ਰਾਈਲ ਦੀ ਪਹਿਲੀ ਆਰਜ਼ੀ ਰਾਜਧਾਨੀ ਹੋਵੇਗਾ।

ਤੁਰਕ ਹਾਰ ਗਏ ਪਰ ਬਰਤਾਨੀਆਂ ਨੇ ਇਜ਼ਰਾਈਲ ਦੇਣ ਦਾ ਵਾਅਦਾ ਵਫਾ ਨਾ ਕੀਤਾ। ਲੇਖਕ, ਵਿਦਵਾਨ, ਡਾਕਟਰ, ਕਵੀ, ਸੰਗੀਤਕਾਰ, ਵਪਾਰੀ ਅਤੇ ਮਜ਼ਦੂਰ ਯਹੂਦੀ ਵਿਦੇਸ਼ਾਂ ਤੋਂ ਆਕੇ ਇਥੇ ਵੱਸਣ ਲੱਗੇ। ਪਹਿਲਾਂ ਤੰਬੂਆਂ ਵਿਚ ਰਹਿੰਦੇ, ਹੌਲੀ ਹੌਲੀ ਮਕਾਨ ਬਣਾ ਲੈਂਦੇ। ਕਾਫੀ ਹਾਊਸ ਬਣ ਗਏ ਜਿਥੇ ਗੰਭੀਰ ਸਿਆਸੀ ਵਿਚਾਰ ਵਟਾਂਦਰੇ ਹੁੰਦੇ। ਇਕ ਨਿਕਾ ਜਿਹਾ ਰੇਲਵੇ ਸਟੇਸ਼ਨ ਬਣ ਗਿਆ। ਤੁਰਨ ਤੋਂ ਪਹਿਲਾਂ ਗੋਲਡਾ ਨੇ ਆਪਣੇ ਉਨ੍ਹਾਂ ਦੋਸਤਾਂ ਨੂੰ ਖਤ ਲਿਖੇ ਜਿਹੜੇ ਦੋ ਸਾਲ ਪਹਿਲਾਂ ਤਲ-ਅਵੀਵ ਵਸ ਗਏ ਸਨ। ਰੇਲਵੇ ਸਟੇਸ਼ਨ ਉਪਰ ਕੋਈ ਲੈਣ ਨਾ ਆਇਆ। ਬਾਦ ਵਿਚ ਪਤਾ ਲੱਗਾ ਇਥੋਂ ਦੀਆਂ ਔਕੜਾਂ ਨਾ ਝੱਲ ਸਕਣ ਕਾਰਨ ਵਾਪਸ ਆਪੋ ਆਪਣੇ ਦੇਸਾਂ ਨੂੰ ਪਰਤ ਗਏ ਸਨ। ਬਾਰਾਸ਼ ਨਾਮ ਦਾ ਇਕ ਬੰਦਾ ਬੱਘੀ ਲੈਕੇ ਉਨ੍ਹਾਂ ਨੂੰ ਲੈਣ ਆਇਆ, ਇਹ ਹੋਟਲ ਦਾ ਮਾਲਕ ਸੀ। ਸਟੇਸ਼ਨ ਤੋਂ ਹੋਟਲ ਤੱਕ ਰਸਤੇ ਵਿਚ ਇਕ ਬੂਟਾ ਖਲੋਤਾ ਦਿਸਿਆ, ਕੇਵਲ ਇਕ। ਚਲੋ ਮਾਰੂਥਲ ਆਬਾਦ ਹੋਣ ਦੀ ਨਿਸ਼ਾਨੀ ਤਾਂ ਮਿਲੀ। ਇਹ ਵਾਕ ਲਿਖਦਿਆਂ ਮੈਨੂੰ ਟੈਗੋਰ ਦੀ ਪੰਕਤੀ ਯਾਦ ਆਈ, ''ਮਾਰੂਥਲ ਨੇ ਘਾਹ ਦੀ ਪੱਤੀ ਅੱਗੇ ਪ੍ਰੇਮ ਦਾ ਪ੍ਰਗਟਾਵਾ ਕੀਤਾ। ਘਾਹ ਦੀ ਪੱਤੀ ਨੇ ਨਾਂਹ ਵਿਚ ਸਿਰ ਹਿਲਾਇਆ ਤੇ ਦੌੜ ਗਈ। ਲੱਖ ਸਾਲ ਤੋਂ ਘਾਹ-ਪੱਤੀ ਦੇ ਵਿਜੋਗ ਦੀ ਅੱਗ ਵਿਚ ਮਾਰੂਥਲ ਜਲ ਰਿਹਾ ਹੈ।''

ਸ਼ਇਨਾ ਬਜ਼ਾਰ ਵਿਚ ਬੱਚਿਆਂ ਲਈ ਫਰੂਟ ਲੈਣ ਗਈ, ਜਲਦੀ ਪਰਤ ਆਈ, ਦੱਸਿਆ - ਫਲਾਂ ਉਪਰ ਮੱਖੀਆਂ ਦੀ ਭਰਮਾਰ ਦੇਖੀ। ਢਕਦੇ ਨਹੀਂ, ਨਾ ਲਿਜਾਣ ਵਾਸਤੇ ਲਿਫਾਫੇ ਹਨ, ਮਈ ਵਿਚ ਏਨੀ ਗਰਮੀ ਕਿ ਧੁੱਪੇ ਤੁਰਿਆ ਨਹੀਂ ਜਾਂਦਾ। ਪੈਸੇ ਮੁਕਦੇ ਜਾ ਰਹੇ ਸਨ। ਅਮਰੀਕਾ ਤੋਂ ਆਏ ਸਨ ਪਰ ਬਚਤਾਂ ਬਹੁਤੀਆਂ ਨਹੀਂ ਸਨ। ਇਕ ਮੂਲਵਾਸੀ ਔਰਤ ਆਈ, ਗੋਲਡਾ ਨੂੰ ਜੱਫੀ ਪਾਈ, ਅੱਖਾਂ ਵਿਚ ਖੁਸ਼ੀ ਦੇ ਹੰਝੂ ਭਰਕੇ ਕਹਿਣ ਲੱਗੀ - ਸ਼ੁਕਰ ਐ ਲੱਖਪਤੀ ਅਮਰੀਕਨ ਆਉਣ ਲੱਗੇ ਹਨ, ਹੁਣ ਸਾਡੇ ਦੁਖ ਵੀ ਕੱਟੇ ਜਾਣਗੇ। ਵਾਕ ਸੁਣਕੇ ਗੋਲਡਾ ਦੀਆਂ ਅੱਖਾਂ ਭਰ ਆਈਆਂ।

ਲੰਮੀ ਤਲਾਸ਼ ਬਾਦ ਦੋ ਕਮਰਿਆਂ ਵਾਲਾ ਇਕ ਫਲੈਟ ਮਿਲਿਆ, ਰਸੋਈ ਸੀ ਪਰ ਗੁਸਲਖਾਨੇ ਚਾਲੀ ਹੋਰ ਮੈਂਬਰਾਂ ਨਾਲ ਵਿਹੜੇ ਵਿਚ ਸਾਂਝੇ ਸਨ। ਮੋਰਿਸ ਨੂੰ ਲਾਇਬਰੇਰੀ ਵਿਚ ਨੌਕਰੀ ਮਿਲ ਗਈ, ਗੋਲਡਾ ਸ਼ਾਮੀ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਉਣ ਲੱਗੀ। ਨੌਵੀਂ ਦਸਵੀਂ ਦੇ ਸਕੂਲ ਵਿਚ ਨੌਕਰੀ ਮਿਲਦੀ ਸੀ ਪਰ ਨਹੀਂ ਲਈ ਕਿਉਂਕਿ ਸਾਂਝੇ ਫਾਰਮ ਹਾਊਸ ਦੀ ਤਲਾਸ਼ ਸੀ ਜਿਥੇ ਖੇਤੀ ਕਰਨ ਲਈ ਸਮਾਂ ਚਾਹੀਦਾ ਸੀ।

ਜੀਜੇ ਸ਼ਮਈ ਨੂੰ ਆ ਜਾਣ ਲਈ ਖਤ ਵਿਚ ਲਿਖਿਆ - ''ਤੇਰੇ ਇਕ ਬੇਟੇ ਦੀਆਂ ਅੱਖਾਂ ਦੁਖਣ ਲੱਗੀਆਂ ਹਨ, ਦੂਜੇ ਨੂੰ ਚਮੜੀ ਦੀ ਐਲਰਜੀ ਹੋ ਗਈ ਹੈ। ਜੇ ਤੂੰ ਆ ਜਾਵੇਂ ਜਰੂਰੀ ਨਹੀਂ ਜਲਦੀ ਨੌਕਰੀ ਮਿਲ ਜਾਵੇ, ਜੀਵਨ ਬਹੁਤ ਸਖਤ ਹੈ ਪਰ ਤਾਂ ਵੀ ਇਕ ਥਾਂ ਹੈ ਜਿਥੇ ਕੇਵਲ ਯਹੂਦੀ ਰਹਿ ਰਹੇ ਹਨ, ਉਨ੍ਹਾਂ ਦਾ ਸਾਂਝਾ ਇਤਿਹਾਸ ਹੈ ਤੇ ਹੁਣ ਉਹ ਵਰਤਮਾਨ ਵਿਚ ਆਜ਼ਾਦੀ ਦਾ ਸਾਹ ਲੈ ਰਹੇ ਹਨ। ਸੱਤਵੇਂ ਦਿਨ ਜਦੋਂ ਗਿਰਜੇ ਜਾਂਦੀ ਹਾਂ, ਅਨੇਕ ਮਰਦਾਂ ਔਰਤਾਂ ਨੂੰ ਹੱਥਾਂ ਵਿਚ ਫੁਲ

ਲਈ ਉਧਰ ਜਾਂਦੇ ਦੇਖਦੀ ਹਾਂ, ਵੱਖ ਵੱਖ ਬੋਲੀਆਂ ਬੋਲਦੇ ਨੇ, ਵੱਖ ਵੱਖ ਕਲਚਰ ਨੇ, ਤਾਂ ਵੀ ਇਕ ਸਾਂਝ ਹੈ ਜਿਸ ਸਦਕਾ ਮੈਨੂੰ ਉਹ ਆਪਣੇ ਭੈਣ ਭਰਾ ਲਗਦੇ ਨੇ। ਮੈਂ ਜੋ ਚਾਹਿਆ ਸੋ ਹਾਸਲ ਕੀਤਾ।''

ਇਕ ਸਾਂਝੇ ਫਾਰਮ ਉਪਰ ਖੇਤੀ ਕਰਨ ਵਾਸਤੇ ਅਰਜ਼ੀ ਪਾਈ ਹੋਈ ਸੀ। ਸੱਦਾ ਆ ਗਿਆ ਕਿ ਆਉ ਪਰ ਕੁਝ ਦਿਨ ਦੇਖਾਂਗੇ ਤੁਸੀਂ ਜਿਸਮਾਨੀ ਕੰਮ ਕਰ ਵੀ ਸਕਦੇ ਹੋ ਕਿ ਨਹੀਂ। ਗੋਲਡਾ ਦਾ ਅੰਗਰੇਜ਼ੀ ਪੜ੍ਹਾਉਣ ਦਾ ਕੰਮ ਵੀ ਵਿਗੜੀ ਕੁੜੀ ਵਜੋਂ ਸਮਝਿਆ ਗਿਆ ਜੋ ਅਮਰੀਕਣ ਕਲਚਰ ਯਹੂਦੀਆਂ ਨੂੰ ਸਿਖਾਂਦੀ ਰਹੀ। ਖੈਰ, ਇਮਤਿਹਾਨ ਵਿਚ ਖਰੇ ਉਤਰੇ ਤੇ ਸਾਂਝੇ ਪਰਿਵਾਰ ਦੇ ਮੈਂਬਰ ਬਣ ਕੇ ਖੇਤੀ ਕਰਨ ਲੱਗੇ। ਦੋ ਚਟਾਨਾ ਵਿਚਕਾਰ ਜਿਥੇ ਮਿੱਟੀ ਹੁੰਦੀ ਫਲਦਾਰ ਬੂਟਾ ਗੱਡ ਦਿੰਦੇ, ਪਾਣੀ ਦਿੰਦੇ। ਏਨਾ ਸਖਤ ਕੰਮ ਕਿ ਸ਼ਾਮ ਨੂੰ ਖਾਣਾ ਖਾਣ ਵੇਲੇ ਉਂਗਲਾਂ ਜਵਾਬ ਦੇ ਦਿੰਦੀਆਂ। ਬੂਟਾ ਲਾਕੇ ਸੋਚਦੇ - ਇਹ ਬਚ ਜਾਏਗਾ ? ਵਧੇ ਫੁੱਲੇਗਾ ? ਬੂਟੇ ਬਚ ਗਏ, ਗੋਲਡਾ ਬਚ ਗਈ। ਅੱਜ ਉਥੇ ਸ਼ਾਨਦਾਰ ਬਾਗ ਲਹਿਰਾ ਰਹੇ ਹਨ। ਸਾਂਝੇ ਖੇਤ ਵਿਚ ਔਰਤਾਂ ਸੌਖਾ ਕੰਮ ਨਹੀਂ ਚਾਹੁੰਦੀਆਂ ਸਨ, ਉਹ ਕਹੀ ਕੁਹਾੜੀ ਚਲਾਉਂਦੀਆਂ, ਹਲ ਵਾਹੁੰਦੀਆਂ, ਸੜਕਾਂ ਅਤੇ ਮਕਾਨ ਉਸਾਰੀ ਦੇ ਕੰਮ ਬਰਾਬਰ ਕਰਦੀਆਂ, ਬਰਾਬਰ ਦੇ ਹੱਕ ਅਤੇ ਸਨਮਾਨ ਉਦੋਂ ਮਿਲਣਗੇ ਜਦੋਂ ਬਰਾਬਰ ਦੀ ਜ਼ੁੰਮੇਵਾਰੀ ਨਿਭਾਣਗੀਆਂ।

ਗਰਮੀਆਂ ਵਿਚ ਮੱਖੀਆਂ, ਮੱਛਰ ਅਤੇ ਟਿਡੇ ਬੱਦਲਾਂ ਵਾਂਗ ਆਉਂਦੇ। ਸਾਰਾ ਜਿਸਮ ਮੋਟੇ ਕੱਪੜੇ ਹੇਠ ਢੱਕਣਾ ਜਰੂਰੀ ਹੁੰਦਾ, ਹੱਥ, ਪੈਰ, ਮੂੰਹ ਉਤੇ ਵੈਸਲੀਨ ਲਾਕੇ ਰਖਦੇ, ਮਲੇਰੀਆ, ਟਾਈਫਾਈਡ ਆਮ ਸੀ, ਫੋੜੇ ਫਿੰਨਸੀਆਂ ਆਮ। ਸਵੇਰੇ ਚਾਰ ਵਜੇ ਕੰਮ ਤੇ ਲੱਗ ਜਾਂਦੇ ਤਾਂ ਕਿ ਸੂਰਜ ਦੇ ਕਹਿਰ ਤੋਂ ਬਚ ਸਕਣ। ਸਰਦੀਆਂ ਵਿਚ ਬਾਰਸ਼ਾਂ ਕਾਰਨ ਚਾਰੇ ਪਾਸੇ ਦਲ ਦਲ।

ਸਖਤ ਕੰਮ ਕਾਰਨ ਗੋਲਡਾ ਦੇ ਹੱਥ ਸਖਤ ਹੋ ਗਏ। ਇਕ ਕਾਮਾ ਆਪਣੇ ਮਾਪਿਆਂ ਨੂੰ ਮਿਲਣ ਵਾਸਤੇ ਤਿਆਰ ਹੋਇਆ, ਗੋਲਡਾ ਨੇ ਹੱਥ ਮਿਲਾਕੇ ਵਿਦਾਇਗੀ ਦਿੱਤੀ ਤਾਂ ਬੋਲਿਆ - ਅਮਰੀਕਾ ਵਿਚ ਤੇਰੇ ਨਾਲ ਹੱਥ ਮਿਲਾਕੇ ਖੁਸ਼ੀ ਮਿਲਦੀ, ਹੁਣ ਹੱਥ ਮਿਲਾਕੇ ਮਾਣ ਹੁੰਦਾ ਹੈ।

ਜੇਰੂਸਲਮ ਵਿਚਲਾ ਸੁਲੇਮਾਨ ਦਾ ਮੰਦਰ 587 ਪੂਰਬ ਈਸਵੀ ਵਿਚ ਪਹਿਲਾਂ ਬੇਬੀਲੋਨੀਆਂ ਨੇ ਢਾਹ ਦਿੱਤਾ, ਯਹੂਦੀਆਂ ਦੇ ਬਾਦਸ਼ਾਹ ਹੇਰੋਦ ਨੇ ਪਹਿਲੀ ਈਸਵੀ ਸਦੀ ਵਿਚ ਮੁੜ ਉਸਾਰ ਦਿੱਤਾ, ਇਸ ਨੂੰ 70 ਈਸਵੀ ਵਿਚ ਰੋਮਨਾ ਨੇ ਢਾਹ ਦਿੱਤਾ, ਇਕ ਕੰਧ ਬਚੀ ਸੀ ਕੇਵਲ। ਵੱਡੇ ਛੋਟੇ ਯਹੂਦੀ ਮਰਦ, ਔਰਤਾਂ, ਬੱਚੇ ਆਪੋ ਆਪਣੇ ਦੁਖਾਂ ਤੋਂ ਛੁਟਕਾਰੇ ਦੀਆਂ ਅਰਜ਼ੀਆਂ ਕੰਧ ਦੀਆਂ ਤਰੇੜਾਂ ਵਿਚ ਰੱਖ ਕੇ ਪ੍ਰਾਰਥਨਾ ਕਰਦੇ - ਹੇ ਪਿਤਾ, ਕਿਸੇ ਦਿਨ ਪੂਰਾ ਮੰਦਰ ਬਣਾ ਦਿਆਂਗੇ। ਕਦੀ ਕਦਾਈਂ ਇਸ ਕੰਧ ਉਤੇ ਵੀ ਮੁਸਲਮਾਨਾਂ ਦਾ ਕਬਜ਼ਾ ਹੋ ਜਾਂਦਾ, ਤਦ ਯਹੂਦੀਆਂ ਨੂੰ ਉਧਰ ਜਾਣ ਦੀ ਮਨਾਹੀ ਹੁੰਦੀ। 1948 ਤੋਂ 1967 ਤੱਕ ਮੁਸਲਮਾਨਾ ਦਾ ਕਬਜ਼ਾ ਰਿਹਾ। ਇਕ ਜੂਨ 1967 ਤੋਂ ਛੇ ਜੂਨ ਤੱਕ ਯਹੂਦੀਆਂ ਨੇ ਲਹੂ ਵੀਟਵੀਂ ਜੰਗ ਲੜਕੇ ਕੰਧ ਆਜ਼ਾਦ ਕਰਾ ਲਈ। ਸੱਤ ਜੂਨ ਨੂੰ ਬਿਜਲੀ ਵਾਂਗ ਖਬਰ ਫੈਲੀ ਕਿ ਦੀਵਾਰ ਆਜ਼ਾਦ ਹੈ, ਆਓ ਦੇਖੋ। ਗੋਲਡਾ ਗਈ, ਲਿਖਦੀ ਹੈ - ''ਅਰਦਾਸ ਵਾਲੀ ਚਾਦਰ ਮੋਢਿਆਂ ਉਪਰ ਲਪੇਟੀ ਉਹ ਯਹੂਦੀ ਕਮਾਂਡੋ ਜਿਨ੍ਹਾਂ ਨੇ ਜੰਗ ਜਿੱਤੀ, ਕੰਧ ਨੂੰ ਜੱਫੀ ਪਾਈ ਚਿਪਕੇ, ਖਲੋਤੇ ਸਨ, ਜਿਵੇਂ ਕੰਧ ਵਿਚ ਜੜੇ ਪੱਥਰ ਹੋਣ। ਕੰਧ ਅਤੇ ਸਿਪਾਹੀ ਇਕ ਹੋ ਗਏ। ਅਜੇ ਕੱਲ੍ਹ ਤਕ ਇਨ੍ਹਾਂ ਦੇ ਸਾਥੀ ਇਕ ਇਕ ਕਰਕੇ ਗੋਲੀਆਂ ਸਦਕਾ ਡਿਗਦੇ ਰਹੇ ਸਨ, ਹੁਣ ਬਚਿਆਂ ਹੋਇਆਂ ਨੂੰ ਅਰਦਾਸ ਕਰਨ ਦਾ ਇਨਾਮ ਮਿਲਿਆ। ਮੈਂ ਵੀ ਇਕ ਕਾਗਜ਼ ਦੇ ਟੁਕੜੇ ਤੇ 'ਸਲਾਮ' ਲਿਖਿਆ ਤੇ ਕੰਧ ਦੀ ਤ੍ਰੇੜ ਵਿਚ ਰੱਖ ਦਿੱਤਾ। ਇਕ ਸਿਪਾਹੀ ਮੇਰੇ ਮੋਢੇ ਤੇ ਸਿਰ ਰੱਖ ਕੇ ਰੋ ਪਿਆ। ਮੈਂ ਰੋਈ। ਮੈਂ ਉਸਨੂੰ ਉਹ ਮੈਨੂੰ ਜਾਣਦਾ ਨਹੀਂ ਸੀ।''

ਗਏ, ਫੌਜ ਦਾ ਤੀਜਾ ਹਿੱਸਾ ਤਬਾਹ ਕਰ ਦਿੱਤਾ। ਫਿਦਾਈਨ ਦੀਆਂ ਛੁਪਣ ਗਾਹਾਂ ਭੰਨ ਦਿੱਤੀਆਂ। ਲੱਖਾਂ ਹਥਿਆਰ ਅਤੇ ਕਰੋੜਾਂ ਦੀ ਰਕਮ ਦਾ ਅਣਵਰਤਿਆ ਅਮਨੀਸ਼ਨ ਖੋਹ ਲਿਆ। ਮਿਸਰ ਦੇ 30 ਹਜ਼ਾਰ ਸੈਨਿਕ ਮਾਰੂਥਲ ਵਿਚ ਘਿਰ ਗਏ। ਜੇ ਇਜ਼ਰਾਈਲ ਘੇਰਾ ਬੰਦੀ ਨਾ ਚੁਕਦਾ ਇਨ੍ਹਾਂ ਨੇ ਪਿਆਸ ਨਾਲ ਮਰ ਜਾਣਾ ਸੀ। ਪੰਜ ਹਜ਼ਾਰ ਬੰਦੀ ਬਣਾ ਲਏ, ਬਾਕੀ ਛੱਡ ਦਿੱਤੇ। ਇਨ੍ਹਾਂ ਬੰਦੀਆਂ ਬਦਲੇ ਅਰਬਾਂ ਤੋਂ ਆਪਣੇ ਕੈਦੀ ਛੁਡਾਉਣੇ ਸਨ। ਇਜ਼ਰਾਈਲ ਦੇ 172 ਸੈਨਿਕ ਮਰੇ 800 ਜ਼ਖਮੀ ਹੋਏ। ਜੇ ਹਮਲਾ ਕਰਨ ਵਿਚ ਅਰਬ ਪਹਿਲ ਕਰਦੇ ਤਦ ਨੁਕਸਾਨ ਬਹੁਤ ਵੱਧ ਹੋਣਾ ਸੀ। ਇਸ ਛੇ ਦਿਨਾਂ ਦੇ ਯੁੱਧ ਨਾਲ ਇਹ ਫਾਇਦਾ ਹੋ ਗਿਆ ਕਿ ਅਰਬਾਂ ਨੂੰ ਅਕਲ ਆ ਗਈ, ਉਹ ਗੱਲ ਕਰਨ ਲਈ ਤਿਆਰ ਹੋ ਗਏ ਆਖਰ। ਇਹੋ ਮਕਸਦ ਸੀ।

ਯ.ਐਨ.ਓ. ਦਾ ਹੁਕਮ ਆ ਗਿਆ ਕਿ ਜੰਗਬੰਦੀ ਕਰਕੇ ਜਿੱਤੇ ਇਲਾਕੇ ਖਾਲੀ ਕਰੋ ਤੇ 1949 ਵਾਲਾ ਇਜ਼ਰਾਈਲ ਸੰਭਾਲੋ। ਫਰਾਂਸ ਅਤੇ ਇੰਗਲੈਂਡ ਵਲੋਂ ਸੈਨਿਕ ਮਦਦ ਇਜ਼ਰਾਈਲ ਨੂੰ ਕਿਉਂ ਦਿੱਤੀ ਗਈ, ਅਮਰੀਕਾ ਦਾ ਰਾਸ਼ਟਰਪਤੀ ਈਜ਼ਨਹਾਵਰ ਪੂਰੇ ਗੁੱਸੇ ਵਿਚ ਆ ਗਿਆ। ਜੇ ਜਿੱਤੀਆਂ ਥਾਵਾਂ ਇਜ਼ਰਾਈਲ ਨੇ ਨਾ ਛੱਡੀਆਂ ਤਾਂ ਯੂ.ਐਨ.ਓ. ਵਿਚ ਇਜ਼ਰਾਈਲ ਖਿਲਾਫ ਮਤਾ ਪਾਏਗਾ, ਧਮਕੀ ਦਿੱਤੀ। ਰੂਸ ਵਖਰਾ ਪਸੀਨੋ ਪਸੀਨੀ ਹੋਈ ਫਿਰਦਾ ਸੀ, ਉਸਦੇ ਹਥਿਆਰ ਯਹੂਦੀਆਂ ਕੋਲ ਚਲੇ ਗਏ। ਉਸਨੇ ਧਮਕੀ ਦਿੱਤੀ ਕਿ ਹੁਣ ਜੇ ਇਜ਼ਰਾਈਲ ਪਿੱਛੇ ਨਾ ਹਟਿਆ ਤਾਂ ਰੂਸ ਖੁਦ ਯੁੱਧ ਵਿਚ ਉਤਰੇਗਾ।

ਗੋਲਡਾ ਨੂੰ ਯੂ.ਐਨ.ਓ. ਦੀ ਮੀਟਿੰਗ ਵਿਚ ਸ਼ਾਮਲ ਹੋਣ ਦਾ ਸੱਦਾ ਮਿਲਿਆ। ਉਸਨੇ ਫੈਸਲਾ ਕੀਤਾ - ਪਹਿਲੋਂ ਜਿਤੇ ਹੋਏ ਇਲਾਕੇ ਦੇਖਾਂਗੀ। ਗਾਜ਼ਾ ਪੱਟੀ ਵਿਚ ਫਿਦਾਈਨਾ ਦੇ ਮੋਰਚੇ ਤੋੜੇ ਖਿੱਲਰੇ ਪਏ ਸਨ। ਸਿਨਾਈ ਝੀਲ ਦਾ ਪਾਣੀ ਸਾਫ ਗੂਹੜਾ ਨੀਲਾ ਸੀ, ਪਹਾੜ ਲਾਲ, ਵੈਂਗਣੀ ਚਮਕੀਲੇ ਰੰਗਾਂ ਦੇ ਸਨ। ਢਾਈ ਲੱਖ ਗਰੀਬ ਮੁਸਲਮਾਨ ਤੰਬੂਆਂ ਵਿਚ ਭੁਖਮਰੀ ਦੀ ਜ਼ਿੰਦਗੀ ਬਿਤਾ ਰਹੇ ਸਨ। ਅਰਬ ਦੇਸ ਇਨ੍ਹਾਂ ਨੂੰ ਯਹੂਦੀਆਂ ਵਲੋਂ ਕੱਢੇ ਰਫੂਜੀ ਕਹਿ ਕਹਿ ਦੁਨੀਆਂ ਤੋਂ ਧਨ ਅਤੇ ਹਥਿਆਰ ਮੰਗਦੇ ਸਨ। ਉਹ ਇਨ੍ਹਾਂ ਨੂੰ ਆਸਾਨੀ ਨਾਲ ਆਪਣੇ ਦੇਸਾਂ ਵਿਚ ਵਸਾ ਕੇ ਕੁੰਭੀ ਨਰਕ ਵਿਚੋਂ ਕੱਢ ਸਕਦੇ ਸਨ ਪਰ ਇਸ ਨਾਲ ਉਨ੍ਹਾਂ ਨੂੰ ਸਿਆਸੇ ਪੈਂਤੜੇ ਤੋਂ ਨੁਕਸਾਨ ਸੀ। ਨਿਹੱਥਾ ਇਜ਼ਰਾਈਲ ਯਹੂਦੀ ਰਫੂਜੀਆਂ ਨੂੰ ਵਸਾ ਸਕਦਾ ਹੈ ਤਾਂ ਅਰਬ ਪਤੀ ਸ਼ੇਖ ਇਨ੍ਹਾਂ ਮੁਸਲਮਾਨਾ ਤੇ ਰਹਿਮ ਕਿਉਂ ਨਹੀਂ ਕਰਦੇ ?

ਯੂ.ਐਨ.ਓ. ਵਿਚ ਬੋਲਣ ਦਾ ਮੌਕਾ ਮਿਲਿਆ, ਗੋਲਡਾ ਨੇ ਕਿਹਾ - ਮਾਰੂਥਲ ਵਿਚ ਇਜ਼ਰਾਈਲ ਨੇ ਬਾਗ ਲਾਏ, ਸੜਕਾਂ ਬਣਾਈਆਂ, ਖੂਹ ਪੁੱਟੇ, ਹਸਪਤਾਲ ਬਣਾਏ। ਅਰਬ, ਫਿਦਾਈਨ ਭੇਜ ਕੇ ਇਨ੍ਹਾਂ ਨੂੰ ਬੰਬਾਂ ਨਾਲ ਤੋੜਦੇ ਹਨ। ਮੌਤ ਦੇ ਮੂੰਹ ਵਿਚ ਜਾ ਰਹੇ ਯਹੂਦੀ ਬੱਚੇ ਲੱਖਾਂ ਦੀ ਗਿਣਤੀ ਵਿਚ ਬਚਾਏ, ਫਿਦਾਈਨ ਬੱਚਾ ਜੱਚਾ ਘਰਾਂ ਨੂੰ ਬੰਬਾਂ ਨਾਲ ਉਡਾ ਰਹੇ ਹਨ। ਪਾਣੀ ਦੀਆਂ ਬਿਜਲੀ ਦੀਆਂ ਲਾਈਨਾ ਉਡਾ ਰਹੇ ਹਨ, ਪਵਿੱਤਰ ਮੰਦਰ ਤੋੜ ਰਹੇ ਹਨ ਤੇ ਮਿਸਰ ਪਤੀ ਨਾਸਰ ਮਾਣ ਨਾਲ ਇਸ ਨੂੰ ਧਰਮ ਯੁੱਧ ਕਹਿੰਦਾ ਹੈ, ਜੱਹਾਦ, ਸਥਾਈ ਅਮਨ ਦੀ ਉਮੀਦ ਨਾਲ ਇਜ਼ਰਾਈਲ ਨੇ ਅਰਬਾਂ ਤੇ ਹੱਲਾ ਬੋਲਿਆ, ਕਿਉਂਕਿ ਲੁਕਛੁਪ ਕੇ ਅਰਬ ਹਰ ਰਾਤ ਹੱਲੇ ਕਰਦੇ ਹਨ। ਅਸੀਂ ਮਿਤਰਤਾ ਲਈ ਅਰਬਾਂ ਨੂੰ ਵਾਜਾਂ ਮਾਰੀਆਂ, ਸਾਡੀ ਆਵਾਜ਼ ਦੀ ਗੂੰਜ ਵੀ ਵਾਪਸ ਨੀਂ ਆਈ। ਹਿਟਲਰ ਨੇ ਜਿਸ ਪਰੰਪਰਾ ਦੀ ਸ਼ਰੂਆਤ ਕੀਤੀ, ਉਹ ਜਾਰੀ ਰੱਖਣ ਦਾ ਫੈਸਲਾ ਹੁਣ ਅਰਬਾਂ ਨੇ ਆਪਣੇ ਹੱਥ ਲੈ ਲਿਆ ਹੈ। ਹਿਟਲਰ ਦੀ ਆਤਮ ਕਥਾ ਅਰਬੀ ਜ਼ਬਾਨ ਵਿਚ ਛਾਪ ਕੇ ਹਰੇਕ ਫੌਜੀ ਦੇ ਹੱਥ ਫੜਾ ਰੱਖੀ ਹੈ। ਹੁਣ ਸਿਨਾਈ ਇਲਾਕਾ ਫਿਦਾਈਨ ਦੀਆਂ ਛੁਪਣਗਾਹਾਂ ਵਾਸਤੇ ਫਿਰ ਖਾਲੀ ਕਰ ਦੇਈਏ ? ਸਾਨੂੰ ਪਛੜੇ ਦੇਸ ਕਿਹਾ ਜਾਂਦੈ ਜਿਥੇ ਕੰਗਾਲੀ, ਅਨਪੜ੍ਹਤਾ, ਬਿਮਾਰੀ ਫੈਲੀ ਹੋਈ ਹੈ, ਹਥਿਆਰਾਂ ਉਪਰ ਦੌਲਤ ਖਰਚਣ ਦੀ ਥਾਂ ਭਲਾਈ ਸਕੀਮਾਂ ਤੇ ਖਰਚ ਹੋਵੇ ਤਾਂ ਯੋਰਪ ਦੀ ਬਰਾਬਰੀ ਕਰ ਸਕਦੇ ਹਾਂ।

ਇਨ੍ਹਾਂ ਗੱਲਾਂ ਦਾ ਕਿਸੇ ਦੇਸ ਦੇ ਨੁਮਾਇੰਦੇ ਉਪਰ ਕੋਈ ਅਸਰ ਨਹੀਂ ਹੋਇਆ। ਯੂ.ਐਨ.ਓ. ਦਾ ਸੈਕਟਰੀ ਬੋਲਿਆ - ਜੇ ਫੌਜਾਂ ਜਿਤੇ ਇਲਾਕੇ ਖਾਲੀ ਕਰਕੇ ਵਾਪਸ ਨਹੀਂ ਜਾਂਦੀਆਂ ਤਾਂ ਵਿਸ਼ਵ ਯੁੱਧ ਛਿੜੇਗਾ ਜਿਸ ਲਈ ਇਜ਼ਰਾਈਲ ਜ਼ਿਮੇਵਾਰ ਹੋਏਗਾ। ਹਾਂ ਅਸੀਂ ਇਹ ਯਕੀਨੀ ਬਣਾਵਾਂਗੇ ਕਿ ਇਜ਼ਰਾਈਲ ਦੇ ਸਮੁੰਦਰੀ ਜਹਾਜ਼ ਨਹੀਂ ਰੋਕੇ ਜਾਣਗੇ ਤੇ ਗਾਜ਼ਾ ਪੱਟੀ, ਸਿਨਾਈ ਆਦਿਕ ਥਾਵਾਂ ਤੇ ਫੌਜੀ ਬੰਕਰ ਨਹੀਂ ਬਣਨਗੇ। ਇਹ ਕਹਿਕੇ ਕਿ ਬਿਲਕੁਲ ਕੁੱਝ ਨਹੀਂ ਨਾਲੋਂ ਜਿੰਨਾ ਕੁ ਮਿਲਿਆ, ਉਸ ਉਪਰ ਸਬਰ ਕਰੀਏ ਇਜ਼ਰਾਈਲ ਨੇ ਜਿਤੇ ਇਲਾਕੇ ਵਾਪਸ ਕਰਨ ਦੇ ਮਤੇ ਉਤੇ ਦਸਖ਼ਤ ਕਰ ਦਿੱਤੇ।

ਉਦਾਸ ਮਨ ਨਾਲ ਦਸਖ਼ਤ ਕਰਨ ਪਿਛੋਂ ਗੋਲਡਾ ਨੇ ਆਪਣੇ ਸਕੱਤਰ ਨੂੰ ਕਿਹਾ - ਸਾਰਾ ਕੁੱਝ ਨਹੀਂ ਗੁਆਚਾ। ਅਰਬਾਂ ਨੂੰ ਦਿਖਾ ਦਿਤੈ ਕਿ ਜਦੋਂ ਯੁੱਧ ਛਿੜੇਗਾ, ਉਹ ਹਾਰਨਗੇ, ਅਸੀਂ ਜਿੱਤਾਂਗੇ। ਇਹ ਕੋਈ ਮਾੜੀ ਪ੍ਰਾਪਤੀ ਨਹੀਂ। ਇਜ਼ਰਾਈਲ ਨਾਮ ਦੇ ਇਸ ਬੱਚੇ ਨੂੰ ਪੰਜ ਅਰਬ ਦੇਸਾਂ ਨੇ ਜੰਮਦਿਆਂ ਮਾਰਨ ਦਾ ਫੈਸਲਾ ਕੀਤਾ, ਇਹ ਬਚ ਗਿਆ, ਹੁਣ ਇਸ ਸੱਤ ਸਾਲ ਦੇ ਬੱਚੇ ਨੇ ਅਰਬਾਂ ਦਾ ਲੱਕ ਤੋੜ ਦਿੱਤਾ। ਹੁਣ ਸਾਡਾ ਨਕਸ਼ਾ ਕੋਈ ਨਹੀਂ ਮਿਟਾ ਸਕੇਗਾ।

ਅਮਰੀਕਾ ਵਿਚ ਕੈਨੇਡੀ ਰਾਸ਼ਟਰਪਤੀ ਚੁਣਿਆ ਗਿਆ, ਗੋਲਡਾ ਮਿਲਣ ਗਈ। ਵੱਡੇ ਘਰ ਵਾਈਟ ਹਾਊਸ ਵਿਚ ਦੋ ਆਦਮੀ ਹੋਰ ਸਨ ਮੀਟਿੰਗ ਵਿਚ ਕੇਵਲ। ਗੋਲਡਾ ਨੇ ਕਿਹਾ - ਮੈਂ ਇਜ਼ਰਾਈਲ ਵਾਸਤੇ ਹਥਿਆਰ ਮੰਗਣ ਆਈ ਹਾਂ। ਪਰ ਪਹਿਲਾਂ ਦੱਸ ਦਿਆਂ ਇਜ਼ਰਾਈਲ ਹੈ ਕੀ। ਅਸੀਂ ਤਿੰਨ ਹਜ਼ਾਰ ਸਾਲ ਪਹਿਲਾਂ ਦੇ ਯਹੂਦੀ ਹਾਂ ਜਿਨ੍ਹਾਂ ਕੋਲੋਂ ਸਾਡਾ ਦੇਸ ਖੁੱਸ ਗਿਆ ਸੀ। ਉਦੋਂ ਹੋਰ ਕੌਮਾਂ ਵੀ ਸਨ ਜਿਵੇਂ ਅਮੋਲੀ, ਮੋਆਬੀ, ਅਸੀਰੀਏ, ਬੇਬੀਲੋਨ ਆਦਿਕ। ਇਨ੍ਹਾਂ ਸਾਰਿਆਂ ਉਤੇ ਇਨੀਆਂ ਸਖਤੀਆਂ ਹੋਈਆਂ ਕਿ ਇਹ ਥਕ ਗਏ, ਖੁਰ ਗਏ, ਖਤਮ ਹੋ ਗਏ। ਸਖਤੀਆਂ ਯਹੂਦੀਆਂ ਉਪਰ ਵੀ ਹੋਈਆਂ, ਉਨ੍ਹਾਂ ਨੇ ਭਾਣਾ ਮਿਠਾ ਕਰਕੇ ਮੰਨਿਆ ਤੇ ਬਚ ਗਏ। ਹੁਣ ਉਹ ਆਪਣੇ ਦੇਸ ਵਿਚ ਆ ਚੁਕੇ ਹਨ ਪਰ ਦਸ ਮੁਸਲਮਾਨ ਦੇਸਾਂ ਵਿਚ ਘਿਰੇ ਹੋਏ ਹਨ ਜਿਨ੍ਹਾਂ ਨੂੰ ਅਰਬ ਕੰਟਰੀਜ਼ ਕਿਹਾ ਜਾਂਦੈ। ਹੁਣ ਫਿਰ ਉਨ੍ਹਾਂ ਦਾ ਬੀਜਨਾਸ ਕਰਨ ਦੀਆਂ ਵਿਉਤਾਂ ਬਣ ਰਹੀਆਂ ਨੇ। ਸਾਡਾ ਕੋਈ ਸਹਾਰਾ ਨਹੀਂ। ਸੱਠ ਲੱਖ ਤਾਂ ਇਕੱਲੇ ਹਿਟਲਰ ਦੀ ਜਾੜ੍ਹ ਹੇਠ ਆ ਗਏ, ਬਾਕੀ ਅਰਬ ਖਾ ਜਾਣਗੇ। ਅਮਰੀਕਾ ਵਿਚ 56 ਲੱਖ ਯਹੂਦੀ ਨੇ। ਪਤਾ ਕਰਾਉ ਉਨ੍ਹਾਂ ਨੇ ਅਮਰੀਕਾ ਦੀ ਖੁਸ਼ਹਾਲੀ ਲਈ ਜਾਨ ਮਾਰ ਕੇ ਕਿੰਨਾ ਕੰਮ ਕੀਤੈ। ਗੁਲਾਮ ਗਰੀਬ ਯਹੂਦੀਆਂ ਨੇ ਆਪਣੇ ਹੱਥਾਂ ਨਾਲ ਅਨੇਕ ਦੇਸ ਅਮੀਰ ਕਰ ਦਿੱਤੇ। ਇਨ੍ਹਾਂ ਨੂੰ ਬਚਾਉ ਮਿਸਟਰ ਕੈਨੇਡੀ।

ਪੌਣਾ ਘੰਟਾ ਪੂਰੇ ਧਿਆਨ ਨਾਲ ਰਾਸ਼ਟਰਪਤੀ ਨੇ ਗੋਲਡਾ ਦੀ ਗੱਲ ਸੁਣੀ। ਫਿਰ ਉਠਿਆ, ਗੋਲਡਾ ਉਠੀ, ਉਸਦਾ ਹੱਥ ਆਪਣੇ ਹੱਥ ਫੜਕੇ ਕੈਨੇਡੀ ਨੇ ਕਿਹਾ - ਫਿਕਰ ਨਾ ਕਰ ਮਿਸਿਜ਼ ਗੋਲਡਾ ਮੀਰ। ਸਮਝ ਆ ਗਈ ਤੇਰੀ ਗੱਲ ਮੈਨੂੰ। ਇਜ਼ਰਾਈਲ ਦਾ ਵਾਲ ਵਿੰਗਾ ਨਹੀਂ ਹੋਵੇਗਾ। ਛੇਤੀ ਖਬਰ ਮਿਲੀ, ਕੈਨੇਡੀ ਦਾ ਕਤਲ ਹੋ ਗਿਆ।

ਜਾਨਸਨ ਨੇ ਅਗਲੇ ਰਾਸ਼ਟਰਪਤੀ ਵਜੋਂ ਹਲਫ ਲਿਆ। ਸਮਾਂ ਮੁਕਰਰ ਕਰਕੇ ਗੋਲਡਾ ਵਾਈਟ ਹਾਊਸ ਮਿਲਣ ਗਈ। ਅਜੇ ਕੋਈ ਗੱਲ ਨਹੀਂ ਹੋਈ ਸੀ, ਬੋਲਿਆ - ਮੈਨੂੰ ਪਤੈ ਗੋਲਡਾ, ਇਕ ਮਿੱਤਰ ਦੇ ਵਿਛੋੜੇ ਕਾਰਨ ਤੁਸੀਂ ਦੁਖ ਵਿਚ ਹੋ। ਯਕੀਨ ਕਰਨਾ, ਸਾਬਤ ਕਰਾਂਗਾ ਮੈਂ ਵੀ ਤੁਹਾਡਾ ਮਿੱਤਰ ਹਾਂ। ਉਸਨੇ ਦੋਸਤੀ ਨਿਭਾਈ।

ਪੈਰਿਸ ਵਿਚ ਜਾਕੇ ਪ੍ਰਧਾਨ ਮੰਤਰੀ ਚਾਰਲਸ ਡੀ ਗਾਲ ਨੂੰ ਮਿਲੀ ਜਿਸ ਬਾਰੇ ਸੁਣਿਆ ਸੀ ਬੜਾ ਸ੍ਵੈਅਭਿਮਾਨੀ ਹੈ, ਜਿਹੜਾ ਫਰੈਂਚ ਨਹੀਂ ਜਾਣਦਾ ਉਸ ਨਾਲ ਉਹ ਗੱਲ ਕਰਨੀ ਪਸੰਦ ਨਹੀਂ ਕਰਦਾ। ਸਹਿਮੀ ਗੋਲਡਾ ਅੰਦਰ ਗਈ, ਗਾਲ ਗਰਮਜੋਸ਼ੀ ਨਾਲ ਮਿਲਿਆ, ਦੁਭਾਸ਼ੀਏ ਰਾਹੀਂ ਗੱਲਾਂ ਹੋਈਆਂ। ਅਖੀਰ ਵਿਚ ਕਿਹਾ - ਜਦੋਂ ਪੂਰੀ ਤਰ੍ਹਾਂ ਮੁਸੀਬਤ ਵਿਚ ਘਿਰ ਜਾਏਂ ਉਦੋਂ ਵਾਜ ਮਾਰੀਂ ਗੋਲਡਾ, ਤੇਰੀ ਮਦਦ ਕਰਾਂਗਾ। ਜੇ ਤੂੰ ਆਪ ਹਮਲਾ ਕਰਨ ਦੀ ਪਹਿਲ ਕੀਤੀ, ਇਜ਼ਰਾਈਲ ਤਾਂ ਤਬਾਹ ਹੋਏਗਾ ਹੀ ਹੋਏਗਾ, ਸੰਸਾਰ ਯੁੱਧ ਯਕੀਨੀ ਹੈ।

ਕੈਨੇਡੀ ਦੇ ਜਨਾਜ਼ੇ ਵਿਚ ਸ਼ਾਮਲ ਹੋਈ, ਦੇਖਿਆ ਡੀ ਗਾਲ ਵੀ ਖਲੋਤਾ ਸੀ। ਉਸਨੇ ਗੋਲਡਾ ਨੂੰ ਦੇਖਿਆ ਤੇ ਉਧਰ ਵਲ ਤੁਰ ਪਿਆ। ਕਿਹਾ ਜਾਂਦਾ ਸੀ – ਡੀ ਗਾਲ ਆਪ ਕਿਸੇ ਕੋਲ ਨਹੀਂ ਜਾਂਦਾ, ਜਿਸ ਨਾਲ ਕੰਮ ਹੋਵੇ ਉਸਨੂੰ ਆਪਣੇ ਕੋਲ ਸਦਦਾ ਹੈ। ਉਚਾ ਲੰਮਾ ਸਰੂ ਕੱਦ ਡੀ ਗਾਲ ਕਿਸ ਵੱਲ ਚੱਲਿਐ ? ਕੌਣ ਹੈ ਏਨਾ ਮਹਾਨ ਸ਼ਖਸ਼ ? ਗੋਲਡਾ ਕੋਲ ਆ ਕੇ ਰੁਕਿਆ, ਵਧੀਆ ਅੰਗਰੇਜ਼ੀ ਬੋਲਦਿਆਂ ਹਾਲ ਚਾਲ ਪੁੱਛਿਆ ਤੇ ਕਿਹਾ – ਮੁਸ਼ਕਲ ਵਿਚ ਸਹਾਈ ਹੋਵਾਂਗਾ। ਗੋਲਡਾ ਨੇ ਕਿਹਾ – ਅੱਜ ਤਾਂ ਇਉਂ ਹੋਇਆ ਜਿਵੇਂ ਲਾਲ ਸਾਗਰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੋਵੇ ਤੇ ਯਹੂਦੀ ਜਾਨਾ ਬਚਾ ਕੇ ਸੁਕੇ ਰੇਤ ਉਪਰ ਦੀ ਮਹਿਫੂਜ ਲੰਘ ਜਾਣ !

1966 ਵਿਚ ਹਾਲਾਤ ਫਿਰ ਗੰਭੀਰ ਹੋਣ ਲੱਗੇ। ਜਿਵੇਂ ਪੰਜਾਹਵਿਆਂ ਵਿਚ ਨਾਸਰ ਨੇ ਫਿਦਾਈਨ ਗ੍ਰੋਹ ਦੀ ਸਥਾਪਨਾ ਕੀਤੀ ਉਵੇਂ ਯਾਸਰ ਅਰਾਫਾਤ ਨੇ ਅਲ ਫਤਾਹ ਗਰੁੱਪ ਬਣਾ ਲਿਆ ਤੇ ਫਿਰ ਫਲਸਤੀਨ ਲਿਬਰੇਸ਼ਨ ਆਰਗੇਨਾਈਜ਼ੇਸ਼ਨ ਹੋਂਦ ਵਿਚ ਆਈ। ਨਾਸਰ ਇਸ ਦਾ ਸਰਪ੍ਰਸਤ ਸੀ। ਰੂਸ ਨੇ ਫਿਰ ਅਰਬਾਂ ਨੂੰ ਹਥਿਆਰਾਂ ਦੀਆਂ ਖੇਪਾਂ ਭੇਜਣੀਆਂ ਸ਼ੁਰੂ ਕਰ ਦਿੱਤੀਆਂ, ਗੋਲਾਨ ਚੋਟੀਆਂ ਉਪਰ ਤੋਪਾਂ ਗੱਜਣ ਲੱਗੀਆਂ। ਸਰਹੱਦਾਂ ਤੇ ਖੇਤੀ ਕਰਦੇ ਕਿਸਾਨਾ ਦੀ ਰਾਖੀ ਵਾਸਤੇ ਇਜ਼ਰਾਈਲੀ ਟੈਂਕ ਖਲੋਤੇ ਹੁੰਦੇ। ਹਰ ਰਾਤ ਬੱਚੇ ਬੰਕਰਾਂ ਵਿਚ ਸੌਂਦੇ। ਇਕ ਕਿਸਾਨ ਨੇ ਕਿਹਾ– ਸਾਨੂੰ ਇਸ ਤਰਜ਼ਿ ਜ਼ਿੰਦਗੀ ਦੀ ਆਦਤ ਪੈ ਗਈ ਹੈ ਬੀਬੀ ਗੋਲਡਾ। ਗੋਲਡਾ ਬੋਲੀ – ਇਹੋ ਤਾਂ ਦੁਖ ਹੈ, ਮਾਪਿਆਂ ਨੂੰ ਕਦੀ ਇਹ ਆਦਤ ਨਹੀਂ ਪੈਂਦੀ ਕਿ ਉਨ੍ਹਾਂ ਦੇ ਬੱਚਿਆਂ ਦੀ ਜਾਨ ਨੂੰ ਦਿਨ ਰਾਤ ਖਤਰਾ ਰਹੇ।

ਯਾਸਰ ਅਰਾਫਾਤ ਦੇ ਗੁਰੀਲਿਆਂ ਦਾ ਕੰਮ ਵੱਧ ਤੋਂ ਵੱਧ ਕਤਲ ਕਰਨਾ, ਬੱਚਿਆਂ ਨੂੰ ਅਪੰਗ ਕਰਨਾ, ਡਿਪਲੋਮੈਟਸ ਅਤੇ ਜਹਾਜ਼ ਅਗਵਾ ਕਰਨਾ ਸੀ। ਖੂਨ ਖਰਾਬੇ ਤੋਂ ਇਲਾਵਾ ਉਸਦਾ ਹੋਰ ਕੋਈ ਮਨੋਰਥ ਨਹੀਂ ਸੀ। ਬਲੈਕਮੇਲ ਕਰਕੇ ਫਿਰੌਤੀਆਂ ਇਕੱਠੀਆਂ ਕਰਨ ਨਾਲ ਕੀ ਹਾਸਲ ਹੋ ਸਕਦਾ ਹੈ? ਜਦੋਂ ਤੱਕ ਕਿਸੇ ਜੱਥੇਬੰਦੀ ਕੋਲ ਬੌਧਿਕ ਅਤੇ ਨੈਤਿਕ ਧਨ ਨਹੀਂ, ਉਸ ਵਿਚ ਡਕੈਤੀਆਂ ਪ੍ਰਫੁੱਲਤ ਹੋਣਗੀਆਂ, ਉਚੀ ਮੰਜ਼ਲ ਹਾਸਲ ਨਹੀਂ ਹੋਵੇਗੀ। ਯਾਸਰ ਦਾ ਮੁਕਾਬਲਾ ਕਰਨ ਲਈ ਇਲੇਹੂ ਨੇ ਯਹੂਦੀ ਅੰਡਰਗਰਾਉਂਡ ਗੁਰੀਲਾ ਸੈਨਾ ਖੜ੍ਹੀ ਕਰ ਦਿੱਤੀ। ਇਲੇਹੂ ਕਿਹਾ ਕਰਦਾ ਸੀ– ਜਿਨੇ ਹੁਣ ਤੱਕ ਹੋ ਗਏ ਹੋ ਗਏ, ਭਵਿੱਖ ਵਿਚ ਯਹੂਦੀਆਂ ਦਾ ਬੀਜਨਾਸ ਕਰਨ ਵਾਲਾ ਘੱਲੂਘਾਰਾ ਨਹੀਂ ਹੋਣ ਦਿਆਂਗਾ।

ਰੂਸ ਨੇ ਬਿਆਨ ਦਾਗਿਆ – ਤਿਆਰੀਆਂ ਤੋਂ ਲਗਦਾ ਹੈ ਇਜ਼ਰਾਈਲ ਸੀਰੀਆ ਉਪਰ ਹਮਲਾ ਕਰੇਗਾ। ਇਹ ਝੂਠਾ ਦੋਸ਼ ਸੀ ਪਰ ਯੂ.ਐਨ.ਓ. ਨੇ ਪੜਤਾਲੀਆ ਟੀਮ ਭੇਜੀ, ਟੀਮ ਨੇ ਰਿਪੋਰਟ ਦਿੱਤੀ– ਸਾਬਤ ਨਹੀਂ ਹੁੰਦਾ ਹਮਲੇ ਲਈ ਤਿਆਰੀ ਹੈ। ਇਸ ਦੇ ਉਲਟ ਸੀਰੀਆ ਰੂਸੀ ਹਥਿਆਰਾਂ ਨਾਲ ਬੰਬਮਾਰੀ ਕਰਦਾ ਰਿਹਾ। ਅਪ੍ਰੈਲ 1967 ਵਿਚ ਸੀਰੀਆ ਨੇ ਹਵਾਈ ਹਮਲੇ ਕੀਤੇ ਤਾਂ ਇਜ਼ਰਾਈਲੀ ਸੈਨਾ ਨੇ ਛੇ ਰੂਸੀ ਮਿੱਗ ਜਹਾਜ਼ ਫੁੰਡ ਲਏ। ਜੂਨ ਵਿਚ ਤੀਜੇ ਅਰਬ-ਇਜ਼ਰਾਈਲ ਯੁੱਧ ਦੇ ਸੰਕੇਤ ਮਿਲਣ ਲੱਗੇ। ਰੂਸੀ ਦੂਤ ਨੇ ਇਜ਼ਰਾਈਲ ਦੇ ਪ੍ਰਧਾਨ ਮੰਤਰੀ ਨੂੰ ਕਿਹਾ – ਤੁਹਾਡੀਆਂ ਫੌਜਾਂ ਦਾ ਸੀਰੀਆ ਵੱਲ ਵਧਣਾ ਠੀਕ ਨਹੀਂ। ਪ੍ਰਧਾਨ ਮੰਤਰੀ ਨੇ ਦੂਤ ਨੂੰ ਕਿਹਾ – ਚੱਲ, ਮੇਰੇ ਨਾਲ ਬਾਰਡਰ ਤੇ ਚੱਲਕੇ ਫੌਜਾਂ ਦਿਖਾ। ਦੂਤ ਨੇ ਇਹ ਕਹਿਕੇ ਗੱਲ ਟਾਲ ਦਿੱਤੀ – ਮੈਨੂੰ ਹੋਰ ਜਰੂਰੀ ਕੰਮ ਹਨ। ਰੂਸ ਅਤੇ ਨਾਸਿਰ ਨੂੰ ਉਹ ਝੂਠੇ ਕਿਵੇਂ ਸਾਬਤ ਕਰਦਾ ?

ਨਾਸਰ ਦਾ ਬਿਆਨ ਆਇਆ – ਇਜ਼ਰਾਈਲ ਹਮਲਾ ਕਰਨ ਹੀ ਵਾਲਾ ਹੈ, ਯੂ.ਐਨ.ਓ. ਦੀਆਂ ਜਿਹੜੀਆਂ ਫੌਜੀ ਟੁਕੜੀਆ ਗਾਜ਼ਾ ਪੱਟੀ ਅਤੇ *ਸ਼ਰਮ ਅਲ ਸ਼ੇਖ* ਵਿਚ ਬੈਠੀਆਂ ਹਨ, ਉਹ ਨਿਕਲ ਜਾਣ। ਇਹ ਫੌਜਾਂ ਤਾਂ ਇਥੇ ਰੱਖੀਆਂ ਹੀ ਇਸ ਲਈ ਸਨ ਕਿ ਸ਼ਰਾਰਤੀ ਅਨਸਰਾਂ ਤੇ ਨਿਗਾਹ ਰੱਖਣ। ਯੂ.ਐਨ.ਓ. ਇਨ੍ਹਾਂ ਨੂੰ ਕਿਉਂ ਕੱਢੇ ? ਪਰ ਗਜ਼ਬ, ਬਿਨਾ ਇਜ਼ਰਾਈਲ ਦੀ ਸਲਾਹ ਲਿਆਂ ਸਕੱਤਰ ਊਥਾਂਟ ਨੇ ਫੌਜੀਆਂ ਨੂੰ ਵਾਪਸ ਆਉਣ ਦੇ ਆਰਡਰ ਕਰ ਦਿੱਤੇ। ਨਾਸਰ ਦਾ ਦੂਜਾ ਬਿਆਨ 22 ਮਈ ਨੂੰ ਆਇਆ – ਇਜ਼ਰਾਈਲੀ ਸਮੁੰਦਰੀ ਜਹਾਜ਼ ਅਕਾਬਾ ਦੀ ਖਾੜੀ ਵਿਚੋਂ ਨਹੀਂ

ਲੰਘਣਗੇ। ਯਾਨੀ ਕਿ ਯੂ.ਐਨ.ਓ. ਦੇ ਫੈਸਲੇ ਦੀ ਦਲੇਰੀ ਨਾਲ ਉਲੰਘਣਾ। ਰਾਸ਼ਟਰਪਤੀ ਜਾਨਸਨ ਦਾ ਬਿਆਨ ਆਇਆ - ਮਿਸਰ ਦੇ ਐਲਾਨ ਸਹੀ ਨਹੀਂ ਹਨ। ਊਥਾਂਟ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ, ਉਹ ਨਾਸਰ ਨੂੰ ਮਿਲਣ ਤੇ ਮਨਾਉਣ ਵਾਸਤੇ ਕਾਇਰੋ ਗਿਆ ਪਰ ਨਾਸਰ ਉਪਰ ਕੀ ਅਸਰ ਹੋਣਾ ਸੀ ? ਰੂਸੀ ਰਾਸ਼ਟਰਪਤੀ ਕੋਸੀਗਿਨ ਨੇ ਨਾਸਰ ਨੂੰ ਸੁਨੇਹਾ ਭੇਜਿਆ - ਯੁੱਧ ਛਿੜ ਗਿਆ ਤਾਂ ਰੂਸ ਮਿਸਰ ਨਾਲ ਖਲੋਏਗਾ।

1 ਜੂਨ ਨੂੰ ਸਿਨਾਈ ਬਾਰਡਰ ਤੇ ਇਕ ਲੱਖ ਮਿਸਰੀ ਫੌਜੀ ਤੈਨਾਤ ਹੋ ਗਏ, ਨੌ ਸੋ ਮਿਸਰੀ ਟੈਂਕ ਤੇ ਤਿੰਨ ਸੌ ਸੀਰੀਅਨ ਟੈਂਕਾਂ ਸਮੇਤ ਛੇ ਬਟਾਲੀਅਨਾ ਉਤਰ ਵੱਲ ਸਜ ਗਈਆਂ। ਕੁੱਝ ਦਿਨ ਹਿਚਕਚਾਇਆ ਪਰ ਲੁੱਟ ਮਾਰ ਦਾ ਸ਼ੌਕ ਪੂਰਾ ਕਰਨ ਹਿਤ ਜਾਰਡਨ ਦਾ ਬਾਦਸ਼ਾਹ ਹੁਸੈਨ ਵੀ ਰਲ ਗਿਆ। ਉਸਨੇ ਦੋ ਸੌ ਸੱਤਰ ਟੈਂਕ ਤੇ ਸੱਤ ਬ੍ਰਿਗੇਡ ਫੌਜ ਭੇਜੀ। ਏਅਰ ਫੋਰਸ ਵੀ ਮਦਦ ਲਈ ਆਈ। ਯੁੱਧ ਤੋਂ ਇਕ ਦਿਨ ਪਹਿਲਾਂ ਨਾਸਰ ਨਾਲ ਈਰਾਕ ਆ ਮਿਲਿਆ। ਯੋਰਪ ਅਤੇ ਅਮਰੀਕਾ ਖਾਮੋਸ਼ ਦਰਸ਼ਕ ਸਨ ਪਰ ਸੋਵੀਅਤ ਦੇਸ ਮਿਸਰ ਦੇ ਹੱਕ ਵਿਚ ਦਹਾੜ ਰਿਹਾ ਸੀ। ਨਾਸਰ ਨੂੰ ਵਿਸ਼ਵਾਸ ਹੋ ਗਿਆ - ਇਸ ਆਖਰੀ ਘਸੁੰਨ ਨਾਲ ਇਜ਼ਰਾਈਲ ਦਾ ਮਲੀਆਮੇਟ ਯਕੀਨੀ।

ਵਿਦੇਸ ਮੰਤਰੀ ਅਮਰੀਕਾ, ਫਰਾਂਸ, ਕੈਨੇਡਾ ਦੇ ਰਾਸ਼ਟਰਪਤੀਆਂ ਕੋਲ ਸਹਾਇਤਾ ਵਾਸਤੇ ਗਿਆ। ਸਾਰਿਆਂ ਦਾ ਇਕੋ ਉੱਤਰ - ਪਹਿਲ ਨਹੀਂ ਕਰਨੀ, ਸ਼ਾਂਤ ਰਹੋ ਉਡੀਕੋ। ਡੀ ਗਾਲ ਨੇ ਕਿਹਾ - ਜੇ ਤੁਹਾਡੇ ਉਪਰ ਹਮਲਾ ਹੋ ਗਿਆ ਅਸੀਂ ਮਦਦ ਕਰਨ ਆਵਾਂਗੇ। ਮੰਤਰੀ ਨੇ ਕਿਹਾ - ਪਰ ਤੁਹਾਡੇ ਆਉਣ ਤੋਂ ਪਹਿਲਾ ਸਾਡਾ ਭੋਗ ਪੈ ਗਿਆ ਫੇਰ ? ਡੀ ਗਾਲ ਨੇ ਵਾਕ ਦੁਹਰਾਇਆ - ਪਹਿਲ ਨਹੀਂ ਕਰਨੀ।

ਇਜ਼ਰਾਈਲ ਦੀ ਸੈਨਾ ਅਤੇ ਪਰਜਾ ਯੁੱਧ ਲਈ ਤਿਆਰ ਸੀ, ਕੋਈ ਮਦਦ ਆਵੇ ਨਾ ਆਵੇ। ਸਾਰੇ ਦੇਸ ਵਿਚ ਮੋਰਚੇ ਪੁੱਟ ਦਿੱਤੇ ਗਏ, ਤਿਆਰ ਬਰ ਤਿਆਰ ਸੈਨਿਕ ਬਿਗਲ ਦੀ ਵਾਜ ਉਡੀਕਣ ਲੱਗੇ। ਘੰਟੇ ਦਿਨ ਜਿਡੇ ਤੇ ਦਿਨ ਮਹੀਨੇ ਜਿੱਡੇ ਲੰਮੇ ਹੋ ਗਏ। ਕਿਸ ਕਿਸ ਬਾਗ ਵਿਚ ਲਾਸ਼ਾਂ ਦਫਨ ਹੋਣਗੀਆਂ, ਟਿੱਕ ਲਏ, ਬਲੈਕ ਆਊਟ ਦਾ ਐਲਾਨ ਹੋ ਗਿਆ। ਹੋਟਲ ਖਾਲੀ ਕਰਵਾਏ ਤਾਂ ਕਿ ਜ਼ਖਮੀਆਂ ਨੂੰ ਇਲਾਜ ਲਈ ਥਾਂ ਮਿਲੇ, ਦਵਾਈਆਂ, ਟੀਕੇ, ਪੱਟੀਆਂ ਦੇ ਥੋਕ ਆਰਡਰ ਹੋਏ। ਹਰੇਕ ਯਹੂਦੀ ਲੜਕੇ ਮਰਨ ਲਈ ਤਿਆਰ ਹੋਇਆ, ਕੇਵਲ ਫੌਜੀ ਨਹੀਂ ਸਿਵਲੀਅਨ ਵੀ। ਪੂਰਾ ਦੇਸ ਇਕ ਪਰਿਵਾਰ ਹੋ ਗਿਆ। ਜਿਤਣਾ ਪਵੇਗਾ ਕਿਉਂਕਿ ਹਾਰ ਦਾ ਮਤਲਬ ਹੈ ਪੂਰਨ ਤਬਾਹੀ, ਸਮੁੱਚੇ ਦੇਸ ਦਾ ਕਤਲ। ਇਕ ਬੰਦਾ ਵੀ ਇਜ਼ਰਾਈਲ ਛੱਡ ਦੇ ਕਿਸੇ ਹੋਰ ਦੇਸ ਨਹੀਂ ਗਿਆ। ਹਿਟਲਰ ਦੇ ਤਸੀਹਾ ਕੇਂਦਰਾਂ ਵਿਚੋਂ ਬਚੇ ਯਹੂਦੀਆਂ ਨੇ ਕਿਹਾ - ਮੌਤ ਠੀਕ ਹੈ, ਹੋਰ ਤਸੀਹਾ ਕੈਂਪ ਨਹੀਂ। ਜਿਹੜੇ ਯਹੂਦੀ ਕਿਸੇ ਕੰਮ ਕਾਜ ਸਦਕਾ ਬਾਹਰ ਗਏ ਹੋਏ ਸਨ, ਦੇਸ ਪਰਤ ਆਏ, ਇਸ ਮੌਕੇ ਪਿੱਠ ਨੀ ਦਿਖਾਉਣੀ, ਅੰਤਰਰਾਸ਼ਟਰੀ ਯਹੂਦੀ ਯੰਗਠਨ ਨੇ ਬਿਆਨ ਦਿੱਤਾ - ਜੇ ਇਜ਼ਰਾਈਲ ਮਿਟ ਗਿਆ, ਸਮਝਣਾ ਦੁਨੀਆਂ ਦਾ ਹਰ ਯਹੂਦੀ ਫਿਰ ਗੁਲਾਮ ਹੋ ਗਿਆ। ਬਰਤਾਨਵੀ ਯਹੂਦੀ ਹਿੰਸਾ ਉਪਰ ਉਤਰ ਆਏ ਜਦੋਂ ਉਨ੍ਹਾਂ ਨੂੰ ਪਤਾ ਲੱਗਾ ਦਿ ਇਕੋ ਇਕ ਇਜ਼ਰਾਈਲ ਏਅਰ ਲਾਈਨਜ਼ ਦਾ ਜਹਾਜ਼ ਸਾਰੇ ਮੁਸਾਫਰਾਂ ਨੂੰ ਲੰਡਨ ਤੋਂ ਇਜ਼ਰਾਈਲ ਲੈਕੇ ਕਿਉਂ ਨਹੀਂ ਗਿਆ ਜਦੋਂ ਕਿ ਉਹ ਫਰਸ਼ ਉਪਰ ਬੈਠ ਕੇ ਜਾਣ ਲਈ ਤਿਆਰ ਸਨ? ਯਾਨੀ ਕਿ ਲੰਡਨ, ਯਹੂਦੀਆਂ ਨੂੰ ਮੌਤ ਦੇ ਮੂੰਹ ਵਿਚ ਜਾਣ ਤੋਂ ਵੀ ਰੋਕ ਰਿਹੈ?

ਜਿਹੜੇ 2500 ਯਹੂਦੀ ਇੰਗਲੈਂਡ ਤੋਂ ਇਜ਼ਰਾਈਲ ਨਹੀਂ ਆ ਸਕੇ ਕਿਉਂਕਿ ਫਲਾਈਟਾਂ ਰੱਦ ਹੋ ਗਈਆਂ, ਵਾਰ ਫੰਡ ਲੈਣ ਗੋਲਡਾ ਨੇ ਯੋਰਪ ਦਾ ਦੌਰਾ ਕਰਦਿਆਂ ਉਨ੍ਹਾਂ ਨੂੰ ਮਿਲਣਾ ਚਾਹਿਆ। ਅਖਬਾਰ ਪੜ੍ਹ ਕੇ ਇਕ ਹਜ਼ਾਰ ਬੰਦੇ ਇਕੱਠੇ ਹੋ ਗਏ। ਗੋਲਡਾ ਨੇ ਪੁੱਛਿਆ - ਅਜਿਹੀ ਕੀ ਗੱਲ ਸੀ ਜਿਸ ਸਕਦਾ ਤੁਸੀਂ ਖਤਰਨਾਕ ਥਾਂ ਵਿਚ ਕੁੱਦਣਾ ਚਾਹਿਆ ? ਇਕ ਜੁਆਨ ਨੇ ਜਵਾਬ ਦਿੱਤਾ - ਜਦੋਂ ਪਿਛਲਾ ਛੇ ਦਿਨ ਦਾ ਯੁੱਧ ਛਿੜਿਆ, ਸਾਡੇ ਸਾਹ ਸੂਤੇ ਗਏ ਸਨ। ਇਜ਼ਰਾਈਲ ਹਾਰ ਜਾਂਦਾ ਅਸੀਂ

ਉਹ ਨਹੀਂ ਰਹਿਣਾ ਸੀ ਜੋ ਹੁਣ ਹਾਂ, ਸਾਡੇ ਦੋਸਤਾਂ, ਗਵਾਂਢੀਆਂ ਤੱਕ ਦੇ ਨਜ਼ਰੀਏ ਬਦਲ ਜਾਣੇ ਸਨ, ਸਾਰੀ ਦੁਨੀਆਂ ਬਦਲ ਜਾਣੀ ਸੀ, ਇਕ ਵਡੇ ਪਰਿਵਾਰ ਦੀ ਸਮੂਹਕ ਹੱਤਿਆ। ਸਾਡੇ ਵਿਚੋਂ ਬਹੁਤੇ ਮੰਦਰ ਨਹੀਂ ਜਾਂਦੇ, ਤਾਂ ਕੀ ? ਸਾਡਾ ਪਰਿਵਾਰ ਜੇਰੂਸਲਮ ਵਿਚ ਵਸਦਾ ਹੈ। ਅਰਬਾਂ ਨੂੰ ਖੁਸ਼ ਕਰਨ ਲਈ ਇਜ਼ਰਾਈਲ ਨੂੰ ਗਲੋਬ ਦੇ ਨਕਸ਼ੇ ਤੋਂ ਪੂੰਝ ਦੇਈਏ ?

5 ਜੂਨ ਸਵੇਰ ਸਾਰ ਸਾਇਰਨ ਵੱਜੇ ਤਾਂ ਪਤਾ ਲੱਗਾ, ਯੁੱਧ ਛਿੜ ਗਿਆ, ਇੰਤਜ਼ਾਰ ਖਤਮ ; ਲੋਕ ਸਾਰਾ ਦਿਨ, ਅੱਧੀ ਰਾਤ ਤੱਕ ਰੇਡੀਓ ਨਾਲ ਲੱਗੇ ਬੈਠੇ ਰਹੇ। ਅੱਧੀ ਰਾਤ ਖਬਰ ਮਿਲੀ ਕਿ ਸੀਰੀਆ ਅਤੇ ਜਾਰਡਨ ਵਿਚ ਇਜ਼ਰਾਈਲ ਨੇ 400 ਲੜਾਕੂ ਜਹਾਜ਼ ਤਬਾਹ ਕਰ ਦਿੱਤੇ। ਹਵਾਈ ਅੱਡੇ ਬੰਬਾਰੀ ਨਾਲ ਪੁੱਟ ਸੁੱਟੇ। ਹੁਣ ਅਗਲੇ ਦਿਨ ਮੈਦਾਨਾਂ ਵਲੋਂ ਅੱਗੇ ਵਧਿਆ ਜਾ ਰਿਹਾ ਸੀ। ਇਜ਼ਰਾਈਲੀ ਫੌਜ ਵਾਹੋਦਾਹੀ ਸੁਏਜ਼ ਨਹਿਰ ਵਲ ਵਧ ਰਹੀ ਸੀ। ਜਿਹੜਾ ਯਹੂਦੀ ਹੱਥ ਹਮੇਸ਼ਾ ਦੋਸਤੀ ਵਾਸਤੇ ਵਧਾਇਆ, ਉਹ ਘਸੁੰਨ ਬਣ ਗਿਆ। ਅਰਬਾਂ ਦੀਆਂ ਆਸਾਂ ਮਿਟਣ ਲੱਗੀਆਂ।

ਅਬਦੁਲੇ ਦਾ ਪੋਤਾ ਹੁਸੈਨ, ਜਾਰਡਨ ਦਾ ਬਾਦਸ਼ਾਹ, ਪਹਿਲਾਂ ਬਾਬੇ ਵਾਂਗ ਦੁਚਿਤੀ ਵਿਚ ਸੀ ਪਰ ਆਖਰ ਉਸ ਦਾ ਵੀ ਇਸਲਾਮੀ ਖੂਨ ਖੌਲ ਪਿਆ। ਉਸਨੇ ਜੇਰੂਸਲਮ ਦੇ ਮੰਦਰਾਂ ਵਿਚ ਭਾਰੀ ਬੰਬਾਰੀ ਕਰਕੇ ਤਬਾਹੀ ਮਚਾਈ। ਦੁਨੀਆਂ ਨੂੰ ਪਤਾ ਲੱਗ ਗਿਆ ਕਿ ਅਰਬ, ਈਸਾਈ ਚਰਚਾਂ, ਯਹੂਦੀ ਮੰਦਰਾਂ ਅਤੇ ਮਸਜਿਦਾਂ ਦਾ ਕਿੰਨਾ ਕੁ ਆਦਰ ਕਰਦੇ ਹਨ। ਮਸੀਤਾਂ ਦੇ ਮੀਨਾਰਾਂ ਉਪਰ ਮੋਰਚੇ ਬਣਾਕੇ ਫਾਇਰਿੰਗ ਕਰਦੇ ਰਹੇ ਜਿਸ ਨਾਲ ਪਰਜਾ ਅਤੇ ਫੌਜ ਦੋਵਾਂ ਦਾ ਨੁਕਸਾਨ ਹੋਇਆ।

ਮਿਸਰੀਆਂ ਨੂੰ ਤਿੰਨ ਦਿਨਾਂ ਵਿਚ ਕੁੱਟ ਦਿੱਤਾ, ਹੁਣ ਦੋ ਵਿਚ ਦਿਨ ਵਿਚ ਜਾਰਡਨ ਕੁਟਿਆ ਜਾਣਾ ਹੈ। ਅੱਠ ਜੂਨ ਨੂੰ ਗਾਜ਼ਾ ਪੱਟੀ ਦੇ ਰਾਜਪਾਲ ਨੇ ਹਥਿਆਰ ਸੁੱਟ ਦਿੱਤੇ। ਇਜ਼ਰਾਈਲੀ ਫੌਜ ਸੁਏਜ਼ ਨਹਿਰ ਦੇ ਪੂਰਬੀ ਕੰਢੇ ਤੱਕ ਜਾ ਪੁੱਜੀ, ਤਿਰਾਨ ਦੇ ਮੈਦਾਨ ਅਤੇ ਬੰਦਰਗਾਹ ਕਾਬੂ ਕਰ ਲਈ। ਨਾਸਰ ਨੇ ਖੁਦ ਸਵੀਕਾਰ ਕੀਤਾ ਕਿ ਉਸਦੇ ਦਸ ਹਜ਼ਾਰ ਜੁਆਨ ਅਤੇ ਡੇਢ ਹਜ਼ਾਰ ਅਫਸਰ ਮਾਰੇ ਗਏ ਹਨ, ਛੇ ਹਜ਼ਾਰ ਮਿਸਰੀ, ਇਜ਼ਰਾਈਲ ਨੇ ਬੰਦੀ ਬਣਾ ਲਏ ਹਨ। ਸਿਨਾਈ ਅਤੇ ਪੂਰੀ ਗਾਜ਼ਾ ਪੱਟੀ ਉਪਰ ਇਜ਼ਰਾਈਲ ਦੀ ਮਾਲਕੀ। ਜਾਰਡਨ ਦੀ ਅੱਧੀ ਰਾਜਧਾਨੀ ਉਪਰ ਇਜ਼ਰਾਈਲ ਦਾ ਕਬਜ਼ਾ ਹੋ ਗਿਆ।

9 ਜੂਨ 1967 ਨੂੰ ਸੀਰੀਆ ਦੀ ਵਾਰੀ ਆਈ। ਗੋਲਾਨ ਚੋਟੀਆਂ ਨੂੰ ਅਜਿਤ ਜਾਣ ਕੇ ਇਥੇ ਬੀੜੀਆਂ ਤੋਪਾਂ ਪੇਂਡੂਆਂ ਉਪਰ ਗੋਲੇ ਉਗਲ ਰਹੀਆਂ ਸਨ, ਉਹ ਖਾਮੋਸ਼ ਕਰਨੀਆਂ ਸਨ। ਗਿਠ ਗਿਠ ਧਰਤੀ ਵਿਚ ਮਾਈਨਾਂ ਦੱਬੀਆਂ ਹੋਈਆਂ ਸਨ ਤੇ ਸੀਰੀਅਨ ਫੌਜਾਂ ਨੇ ਪੱਕੇ ਬੰਕਰ ਬਣਾਏ ਹੋਏ ਸਨ। ਦੋ ਦਿਨ ਅਤੇ ਇਕ ਰਾਤ ਵਿਚ ਇਜ਼ਰਾਈਲੀ ਫੌਜਾਂ ਨੇ ਸਭ ਕੁੱਝ ਤਹਿਸ ਨਹਿਸ ਕਰ ਦਿੱਤਾ। ਸੀਰੀਆ ਨੇ ਯੂ.ਐਨ.ਓ. ਅੱਗੇ ਜੰਗਬੰਦੀ ਕਰਾਉਣ ਵਾਸਤੇ ਫਰਿਆਦ ਕੀਤੀ। ਯਹੂਦੀ ਫਰੰਟ ਦਾ ਇਜ਼ਰਾਈਲੀ ਜਰਨੈਲ ਦਾਊਦ ਇਲਜ਼ਰ ਸਭ ਤੋਂ ਉਚੀ ਗੋਲਾਨ ਚੋਟੀ ਉਪਰ ਚੜ੍ਹ ਕੇ ਦਹਾੜਿਆ - ਮੈਂ ਦੂਰ ਦੂਰ ਤੱਕ ਤੁਹਾਡੀ ਬਹਾਦਰੀ ਦਾ ਚਮਤਕਾਰ ਇਸ ਚੋਟੀ ਤੋਂ ਸਾਫ ਦੇਖ ਰਿਹਾਂ ਸੀਰੀਆ ਵਾਸੀਓ !

ਇਕ ਵਾਰ ਫਿਰ ਅਰਬ ਅਤੇ ਰੂਸ ਹਾਰ ਗਏ। ਐਤਕਾਂ ਦੀ ਹਾਰ ਮਹਿੰਗੀ ਪਈ। ਲਗਦੈ ਹੁਣ ਕਦੇ ਯੁੱਧ ਨਾਂ ਈ ਹੋਵੇ। ਸਾਰਾ ਇਜ਼ਰਾਈਲ ਛੁੱਟੀ ਲੈਕੇ ਜਸ਼ਨ ਮਨਾਣ ਲਈ ਨਿਕਲ ਤੁਰਿਆ। ਲੱਖਾਂ ਦੀ ਗਿਣਤੀ ਵਿਚ ਲੋਕ ਜੇਰੂਸਲਮ ਦੇ ਮੰਦਰ ਵਿਚ ਸ਼ੁਕਰਾਨਾ ਕਰਨ ਗਏ। ਜਿਨ੍ਹਾਂ ਜਿਨ੍ਹਾਂ ਥਾਵਾਂ ਤੇ ਯੁੱਧ ਹੋਇਆ, ਅਣਗਿਣਤ ਲੋਕ ਉਧਰਲੇ ਦ੍ਰਿਸ਼ ਦੇਖਣ ਗਏ। ਹਜ਼ਾਰਾਂ ਕਾਰਾਂ, ਬੱਸਾਂ, ਜੀਪਾਂ ਦੇ ਕਾਫਲੇ। ਜਾਰਡਨ ਸ਼ਹਿਰ ਨੂੰ ਕੰਡਿਆਲੀ ਤਾਰ ਅਤੇ ਕੰਧ ਨਾਲ ਦੋ ਹਿਸਿਆਂ ਵਿਚ ਵੰਡਿਆ ਹੋਇਆ ਸੀ। ਇਜ਼ਰਾਈਲੀ ਫੌਜ ਦੇ ਬੁਲਡੋਜ਼ਰਾਂ ਨੇ ਕੰਧ ਢੇਰੀ ਕਰ ਦਿੱਤੀ। ਸ਼ਹਿਰ ਇਕ ਹੋ ਗਿਆ। ਮੁਸਲਮਾਨ ਵੀ ਵੱਡੀ ਗਿਣਤੀ ਵਿਚ ਪੁਰਾਣੇ ਜਾਰਡਨ ਨੂੰ ਦੇਖਣ ਆਏ।

ਗੋਲਡਾ ਨੇ ਲਿਖਿਆ – ਮੈਂ ਮੰਨਦੀ ਹਾਂ ਇਜ਼ਰਾਈਲੀ ਲੋਕਾਂ ਵਿਚ ਘੁੱਗੀਆਂ ਵੀ ਹਨ ਬਾਜ਼ ਵੀ ਪਰ ਦੁਨੀਆਂ ਨੇ ਦੇਖਿਆ ਅਸੀਂ ਮਿੱਟੀ ਦੇ ਤੋਤੇ ਨਹੀਂ।

ਜਾਰਡਨ ਦੇ ਆਕਾ, ਹੁਸੈਨ ਨੇ ਦੁਨੀਆਂ ਅੱਗੇ ਵਾਸਤਾ ਪਾਇਆ – ਸਾਡਾ ਬਹੁਤ ਜਾਨੀ ਨੁਕਸਾਨ ਹੋ ਗਿਆ ਹੈ, ਸਾਡੀ ਮਦਦ ਕਰੋ। ਗੋਲਡਾ ਨੇ ਕਿਹਾ – ਇਹ ਵਾਸਤਾ ਇਉਂ ਹੈ ਜਿਵੇਂ ਕੋਈ ਬੰਦਾ ਆਪਣੇ ਮਾਪਿਆਂ ਨੂੰ ਕਤਲ ਕਰ ਕੇ ਆਖੇ – ਮੈਂ ਯਤੀਮ ਹੋ ਗਿਆ, ਮੇਰੀ ਮਦਦ ਕਰੋ।

7 ਮਾਰਚ 1979 ਨੂੰ ਗੋਲਡਾ ਨੇ ਪ੍ਰਧਾਨ ਮੰਤਰੀ ਦੀ ਜ਼ਿਮੇਵਾਰੀ ਸੰਭਾਲੀ, ਪਹਿਲਾ ਕੰਮ ਉਸਨੇ ਅਮਨ ਦਾ ਵਾਸਤਾ ਪਾਉਂਦਿਆ ਅਰਬਾਂ ਅਗੇ ਸ਼ਾਂਤੀ ਸੰਧੀ ਦੀ ਅਪੀਲ ਕੀਤੀ। ਨਾਸਰ ਨੇ ਜਵਾਬ ਦਿੱਤਾ– ਯੁੱਧ ਦੇ ਬਿਗਲ ਤੋਂ ਵਧੀਕ ਉਚੀ ਕੋਈ ਆਵਾਜ਼ ਨਹੀਂ। ਯੁੱਧ ਨੂੰ ਸੱਦਾ ਦੇਣ ਤੋਂ ਪਵਿੱਤਰ ਕੋਈ ਸੱਦਾ ਨਹੀਂ।

ਜਾਰਡਨ ਦੇ ਮਸ਼ਹੂਰ ਅਖਬਾਰ ਨੇ ਲਿਖਿਆ – ਬੀਬੀ ਗੋਲਡਾ ਕਾਇਰੋ ਜਾਕੇ ਬਾਦਸ਼ਾਹ ਨਾਸਰ ਨਾਲ ਗੱਲ ਕਰਨੀ ਚਾਹੁੰਦੀ ਹੈ ਪਰ ਉਸ ਨੂੰ ਅਫਸੋਸ ਹੈ ਕਿ ਉਸ ਨੂੰ ਕੋਈ ਸੱਦਦਾ ਈ ਨੀਂ। ਉਸ ਨੂੰ ਲਗਦੈ ਜਦੋਂ ਚੰਗਾ ਦਿਨ ਚੜ੍ਹੇਗਾ, ਉਦੋਂ ਮੱਧ ਏਸ਼ੀਆਂ ਵਿਚ ਹਥਿਆਰ ਨਹੀਂ ਦਿਸਣਗੇ। ਮਾਈ ਗੋਲਡਾ ਦਾਦੀ ਮਾਂ ਵਾਂਗ ਬੱਚਿਆਂ ਨੂੰ ਬਾਤਾਂ ਸੁਣਾ ਰਹੀ ਹੈ ਤਾਂ ਕਿ ਸੌਂ ਜਾਣ।

ਗੋਲਡਾ ਨੇ ਅਮਰੀਕੀ ਰਾਸ਼ਟਰਪਤੀ ਨੂੰ ਮਿਲਣ ਵਾਸਤੇ ਸੁਨੇਹਾ ਭੇਜਿਆ। ਨਿਕਸਨ ਨੇ 24 ਸਤੰਬਰ ਨੂੰ ਆਉਣ ਲਈ ਕਿਹਾ, ਨਾਲੇ ਪਰਿਵਾਰ ਨੂੰ ਡਿਨਰ ਵਾਸਤੇ ਸੱਦਾ ਦਿੱਤਾ। ਜਦੋਂ ਗੋਲਡਾ ਅਮਰੀਕਾ ਪੁੱਜੀ, ਤੀਹ ਹਜ਼ਾਰ ਯਹੂਦੀਆਂ ਦਾ ਇਕੱਠ ਉਸਦੇ ਸਵਾਗਤ ਵਾਸਤੇ ਘੰਟਿਆਂ ਤੋਂ ਉਡੀਕ ਵਿਚ ਖਲੋਤਾ ਸੀ। ਉਸਨੇ ਸ਼ੁਕਰਾਨੇ ਵਜੋਂ ਥੋੜੇ ਕੁ ਲਫਜ਼ ਕਹੇ। ਜੋਸ਼ੀਲੇ ਹਜੂਮ ਨੇ ਬੁਲੰਦ ਨਾਅਰੇ ਲਾਏ, ਸੁਆਗਤੀ ਸ਼ਬਦ ਕਹੇ। ਇਕ ਪ੍ਰਸ਼ੰਸਕ ਨੇ ਹੌਲੀ ਜਿਹੀ ਕਿਹਾ – ਗੋਲਡਾ ਤੂੰ ਜੇ ਡਾਇਰੈਕਟਰੀ ਦਾ ਪੰਨਾ ਖੋਲ੍ਹ ਕੇ ਉਸ ਵਿਚੋਂ ਟੈਲੀਫੋਨਾਂ ਦੇ ਨੰਬਰ ਸੁਣਾਉਣ ਲੱਗ ਜਾਏਂ ਤਾਂ ਵੀ ਇਹ ਜੈਕਾਰੇ ਛੱਡੀ ਜਾਣਗੇ, ਸਭ ਤੇਰੇ ਤੇ ਫਿਦਾ ਹਨ।

ਅਗਲੇ ਦਿਨ ਵਾਈਟ ਹਾਊਸ ਲਿਮੋਜ਼ੀਨ ਰੁਕੀ ਤਾਂ ਨਿਕਸਨ ਨੇ ਬਾਹਰ ਆਉਣ ਵਾਸਤੇ ਹੱਥ ਦਾ ਸਹਾਰਾ ਦਿੱਤਾ, ਉਸ ਦੀ ਪਤਨੀ ਨੇ ਗੁਲਦਸਤਾ ਭੇਂਟ ਕੀਤਾ। ਇਸ ਸੁਆਗਤ ਨੇ ਗੋਲਡਾ ਦੇ ਤੌਖਲੇ ਦੂਰ ਕਰ ਦਿੱਤੇ। ਫਿਰ ਫੌਜ ਨੇ ਰਸਮੀ ਸਲਾਮੀ ਦਿੱਤੀ। ਨਿਕਸਨ ਅਤੇ ਗੋਲਡਾ ਉਚੇ ਮੰਚ ਉਪਰ ਖਲੋਤੇ ਸਨ, ਦੋਵਾਂ ਦੇਸਾਂ ਦੇ ਰਾਸ਼ਟਰੀ ਗੀਤ ਗਾਏ ਗਏ। ਗੋਲਡਾ ਦੀਆਂ ਅੱਖਾਂ ਇਹ ਸੋਚ ਕੇ ਛਲਕੀਆਂ ਕਿ ਅਸੀਂ ਤਾਂ ਰੱਬ ਤੋਂ ਕੇਵਲ ਜਾਨਾ ਦੇ ਬਚਾਉ ਲਈ ਅਰਦਾਸਾਂ ਕੀਤੀਆਂ ਸਨ, ਸਨਮਾਨ ਮਿਲ ਜਾਣਗੇ, ਇਹ ਤਾਂ ਖਾਬੋ ਖਿਆਲ ਵਿਚ ਨਹੀਂ ਸੀ।

ਚਾਰ ਲੰਮੀਆਂ ਮੀਟਿੰਗਾਂ ਹੋਈਆਂ। ਰੂਸ ਦਾ ਵਿਦੇਸ ਮੰਤਰੀ ਆਂਦ੍ਰੇ ਗ੍ਰੋਮੀਕੋ ਨਿਊਯਾਰਕ ਵਿਚ ਅਮਰੀਕਾ ਦੇ ਸੈਕਟਰੀ ਆਫ ਸਟੇਟ ਨਾਲ ਗੱਲ ਕਰਨ ਆਇਆ ਹੋਇਆ ਸੀ। ਗ੍ਰੋਮੀਕੋ ਨੂੰ ਪਤਾ ਲੱਗੇਗਾ ਕਿ ਗੋਲਡਾ ਰਾਸ਼ਟਰਪਤੀ ਨੂੰ ਮਿਲ ਰਹੀ ਹੈ, ਕੀ ਸੋਚੇਗਾ ?

ਗੋਲਡਾ ਨੇ ਰਸਮੀ ਗੱਲਾਂ ਨਹੀਂ ਕੀਤੀਆਂ। ਇਜ਼ਰਾਈਲ ਦੀ ਭੂਗੋਲਕ ਬਣਤਰ ਦੱਸ ਕੇ ਨਿਤ ਖੂਨ ਖਰਾਬੇ ਦਾ ਖਾਤਮਾ ਚਾਹਿਆ। ਯੂ.ਐਨ.ਓ. ਜਿਤੇ ਹੋਏ ਇਲਾਕੇ ਛੱਡਣ ਲਈ ਪੂਰਾ ਦਬਾ ਪਾ ਰਿਹਾ ਹੈ, ਰੂਸ ਅਰਬਾਂ ਦੀ ਹਮਾਇਤ ਤੇ ਹੈ। ਲੜਾਕੂ ਜਹਾਜ਼ ਚਾਹੀਦੇ ਹਨ, 200 ਮਿਲੀਅਨ ਡਾਲਰ ਕਰਜ਼ਾ ਘੱਟ ਵਿਆਜ ਤੇ ਚਾਹੀਦਾ ਹੈ। ਕਿਹਾ – ਮਿਸਟਰ ਨਿਕਸਨ ਤੁਹਾਨੂੰ ਸਾਡੀ ਲੋੜ ਪਵੇ ਜਾਂ ਨਾ, ਸਾਨੂੰ ਤੁਹਾਡੇ ਜਿਹੀ ਵਡੀ ਤਾਕਤ ਦਾ ਸਹਾਰਾ ਨਾ ਮਿਲਿਆ ਤਾਂ ਅਰਬ ਸਾਨੂੰ ਨਿਗਲ ਜਾਣਗੇ। ਜਿਨ੍ਹਾਂ ਦੇਸਾਂ ਤੋਂ ਅਮਰੀਕਾ ਸਮੇਤ ਕਰਜ਼ਾ ਲਿਆ ਸੀ, ਅਸੀਂ ਸਮੇਂ ਸਿਰ ਮੋੜਿਆ, ਕਰਜ਼ਾ ਮਾਫੀ ਲਈ ਬੇਨਤੀਆਂ ਨਹੀਂ ਕੀਤੀਆਂ।

ਨਿਕਸਨ ਨੇ ਸ਼ਾਨਦਾਰ ਰਾਤ੍ਰੀ ਭੋਜ ਦਿੱਤਾ ਜਿਸ ਵਿਚ ਸਵਾ ਸੌ ਮਹਿਮਾਨਾਂ ਨੇ ਸ਼ਿਰਕਤ ਕੀਤੀ। ਸਾਰਾ ਸਮਾਂ ਇਜ਼ਰਾਈਲੀ ਸੰਗੀਤ ਦੀਆਂ ਧੁਨਾਂ ਵਜਦੀਆਂ ਰਹੀਆਂ, ਇਜ਼ਰਾਈਲੀ ਖਾਣਾ

ਪਰੋਸਿਆ ਗਿਆ। ਇਕ ਦੂਜੇ ਦੇ ਪਰਿਵਾਰਾਂ ਨੂੰ ਕੀਮਤੀ ਤੋਹਫੇ ਦਿੱਤੇ ਗਏ। ਸ਼ੁਕਰਾਨਾ ਕਰਦਿਆਂ ਗੋਲਡਾ ਨੇ ਕਿਹਾ - ਮੈਂ ਆਪਣੇ ਦੇਸ ਜਾਕੇ ਦੱਸਣ ਜੋਗੀ ਹੋ ਗਈ ਹਾਂ ਕਿ ਵਡੀ ਤਾਕਤ ਨੇ ਛੋਟੇ ਦੇਸ ਨਾਲ ਹਮਦਰਦੀ ਜਤਾਈ ਹੈ। ਨਿਕਸਨ ਨੇ ਹੱਸ ਕੇ ਕਿਹਾ - ਮੁਸ਼ਕਲ ਵਿਚ ਦੋਸਤਾਂ ਵਾਂਗ ਕੰਮ ਆਵਾਂਗੇ। ਪ੍ਰੈਸ ਵਿਚ ਬਹੁਤੀ ਗੱਲ ਨਹੀਂ ਕਰਨੀ।

ਆਖਰੀ ਦਿਨ ਪ੍ਰੈੱਸ ਮੀਟ ਹੋਈ। ਗੋਲਡਾ ਨੇ ਦੱਸਿਆ - ਜਿਵੇਂ ਸਾਰੀ ਦੁਨੀਆਂ ਦੇ ਦੇਸਾਂ ਨਾਲ ਅਸੀਂ ਮਿਤਰਤਾ ਚਾਹੁੰਦੇ ਹਾਂ, ਉਵੇਂ ਅਮਰੀਕਾ ਨਾਲ ਵਧੀਆਂ ਸਬੰਧ ਰਹਿਣ, ਇਸ ਮਨਸ਼ਾ ਨਾਲ ਆਈ ਹਾਂ। ਪੱਤਰਕਾਰਾਂ ਨੇ ਪੁੱਛਿਆ - ਕੀ ਕੀ ਦਿੱਤਾ ਅਮਰੀਕਾਂ ਨੇ ? ਗੋਲਡਾ ਨੇ ਕਿਹਾ - ਭਰੋਸਾ, ਮੁਸ਼ਕਲ ਵਿਚ ਸਾਥ ਨਿਭਾਉਣ ਦਾ ਭਰੋਸਾ। ਫਿਰ ਪੁੱਛਿਆ - ਜੇ ਬਹੁਤ ਬਦਤਰ ਹਾਲਾਤ ਹੋ ਗਏ, ਕੀ ਸੁਰੱਖਿਆ ਲਈ ਪ੍ਰਮਾਣੂ ਬੰਬ ਚਲਾਉਗੇ ? ਗੋਲਡਾ ਨੇ ਕਿਹਾ - ਅਸੀਂ ਤਾਂ ਪੁਰਾਣੇ ਹਥਿਆਰਾਂ ਨਾਲ ਛਾਲਾਂ ਚੁਕਾ ਦਿਨੇ ਆਂ, ਪ੍ਰਮਾਣੂ ਬੰਬ ਦੀ ਕੀ ਲੋੜ ? ਸਾਰੇ ਹੱਸ ਪਏ।

ਵਾਪਸ ਦੇਸ ਪਰਤੀ, ਵਾਧੂ ਕੁੱਝ ਦੱਸਣ ਦੀ ਲੋੜ ਨਹੀਂ ਸੀ, ਮੁਸਕਾਨ ਸਭ ਭੇਤ ਖੋਲ੍ਹ ਰਹੀ ਸੀ। ਪਰ ਮੁਸਲਮਾਨ ਖਾੜਕੂ ਗ੍ਰੋਹ ਹੁਣ ਵਡੀ ਗਿਣਤੀ ਵਿਚ ਹਮਲੇ ਕਰਨ ਲੱਗੇ। ਸੋਵੀਅਤ ਦੇਸ ਅੱਗੇ ਸਿਰਫ ਹਥਿਆਰ ਦਿੰਦਾ ਸੀ, ਹੁਣ ਜੰਗੀ ਟ੍ਰੇਨਿੰਗ ਦੇਣ ਵਾਸਤੇ ਵੀ ਰੂਸੀ ਉਸਤਾਦ ਹਜ਼ਾਰਾਂ ਦੀ ਗਿਣਤੀ ਵਿਚ ਪੁੱਜਣ ਲੱਗੇ। ਪਰ ਇਸ ਦੇ ਮੁਕਾਬਲੇ 1948 ਤੋਂ ਲੈਕੇ 1970 ਤੱਕ ਇਜ਼ਰਾਈਲੀ ਸਰਕਾਰ ਨੇ ਚਾਰ ਲੱਖ ਮਕਾਨ ਉਸਾਰ ਕੇ ਰਫੂਜੀਆਂ ਨੂੰ ਛੱਤ ਦਿੱਤੀ।

ਦੁਨੀਆਂ ਦੇ ਦਬਾਅ ਸਦਕਾ ਮਿਸਰੀ ਬਾਦਸ਼ਾਹ ਨਾਸਰ ਨੇ ਕਿਹਾ - ਤਿੰਨ ਮਹੀਨੇ ਵਾਸਤੇ ਗੋਲੀਬਾਰੀ ਬੰਦ। ਕੁਦਰਤ ਦੀ ਮਰਜ਼ੀ, ਤੀਜੇ ਮਹੀਨੇ ਉਸਦੀ ਮੌਤ ਹੋ ਗਈ। ਉਸ ਦੀ ਗੱਦੀ ਤੇ ਸਾਦਤ ਬੈਠਾ। ਪਤਾ ਨਹੀਂ ਕੀ ਗੱਲ ਹੋਈ, ਉਹ ਰੂਸੀਆਂ ਦੀ ਮਰਜ਼ੀ ਅਨੁਸਾਰ ਨਾ ਚੱਲਿਆ, ਆਪੋ ਵਿਚ ਅਣਬਣ ਹੋ ਗਈ। ਇਵੇਂ ਹੀ ਜਾਰਡਨ ਦੇ ਬਾਦਸ਼ਾਹ ਹੁਸੈਨ ਨੇ ਖਾੜਕੂ ਗਰੋਹਾਂ ਨਾਲ ਸਾਂਝ ਭਿਆਲੀ ਪਾਈ ਹੋਈ ਸੀ, ਖਾੜਕੂ ਉਸ ਉਪਰ ਜਦੋਂ ਜ਼ਿਆਦਾ ਰੋਅਬ ਪਾਉਣ ਲੱਗੇ ਤਾਂ ਉਸਨੇ ਵਡੀ ਗਿਣਤੀ ਵਿਚ ਫੌਜ ਤੋਂ ਅੰਡਰਗਰਾਉਂਡ ਖਾੜਕੂ ਗ੍ਰੋਹ ਮਰਵਾ ਦਿੱਤੇ। ਤਾਂ ਵੀ ਖਾੜਕੂ ਅਜੇ ਮੁਕੇ ਨਹੀਂ। ਮਿਊਨਿਖ ਓਲਿੰਪਿਕ ਖੇਡਾਂ ਵਿਚ ਗਏ ਇਜ਼ਰਾਈਲ ਦੇ ਐਥਲੀਟ ਗੋਲੀਆਂ ਨਾਲ ਫੁੰਡ ਦਿੱਤੇ। ਸਕੂਲ ਦੀ ਘੇਰਾਬੰਦੀ ਕਰਕੇ ਸਾਰੇ ਬੱਚੇ ਕਤਲ ਕਰ ਦਿੱਤੇ। ਖਾੜਕੂ ਢੰਗ ਤਰੀਕੇ ਕਦੀ ਸਫਲ ਨਹੀਂ ਹੁੰਦੇ, ਉਨ੍ਹਾਂ ਦੀਆਂ ਸ਼ਰਤਾਂ ਮੰਨੋ, ਤਾਂ ਖਾੜਕੂਵਾਦ ਵਧੀ ਜਾਏਗਾ, ਗੋਲਡਾ ਦਾ ਫੈਸਲਾ ਸੀ, ਉਨ੍ਹਾਂ ਨਾਲ ਸਮਝੌਤਾ ਨਹੀਂ ਕਰਨਾ।

ਪੋਪ ਦਾ ਵਿਹਾਰ ਮਾੜਾ ਸੀ, ਅਰਬਾਂ ਨੂੰ ਮਿਲਦਾ, ਯਹੂਦੀਆਂ ਨਾਲ ਹਮਦਰਦੀ ਨਹੀਂ। ਅਕਸਰ ਕਿਹਾ ਕਰਦਾ - ਮੁਸਲਮਾਨ ਸਾਡੇ ਮਸੀਹੇ ਯਸੂ ਦਾ ਆਦਰ ਕਰਦੇ ਨੇ, ਯਹੂਦੀ ਨਹੀਂ। ਦੂਜੇ ਵਿਸ਼ਵ ਯੁੱਧ ਦੌਰਾਨ ਥੋਕ ਵਿਚ ਮਾਰੇ ਯਹੂਦੀਆਂ ਵਾਸਤੇ ਵੀ ਉਸਦੀ ਹਮਦਰਦੀ ਨਹੀਂ ਸੀ। ਜੇਰੂਸਲਮ ਵਿਚ ਈਸਾਈ ਚਰਚਾਂ ਦੀ ਸੰਭਾਲ ਯਹੂਦੀਆਂ ਨੇ ਕੀਤੀ, ਇਸ ਵਾਸਤੇ ਸ਼ਾਬਾਸ਼ ਨਹੀਂ। ਉਸਨੂੰ ਅਰਬ ਸੁਲਤਾਨਾਂ ਦੀ ਮੇਜ਼ਬਾਨੀ ਪਸੰਦ ਹੁੰਦੀ।

ਜਿਹੜੇ ਰੂਸੀ ਯਹੂਦੀ ਇਜ਼ਰਾਈਲ ਆਉਣ ਵਾਸਤੇ ਅਰਜ਼ੀ ਦਿੰਦੇ, ਸਾਲਾਂ ਬੱਧੀ ਉੱਤਰ ਨਾ ਮਿਲਦਾ ਜੇ ਪ੍ਰਵਾਨਗੀ ਮਿਲ ਜਾਂਦੀ ਤਾਂ ਹਦਾਇਤ ਹੁੰਦੀ ਕਿ ਹਫਤੇ ਜਾਂ ਦਸ ਦਿਨ ਦੇ ਅੰਦਰ ਅੰਦਰ ਨਿਕਲੋ, ਕਦੀ ਕਦੀ ਕੁੱਝ ਕੁ ਘੰਟਿਆਂ ਦੀ ਮੁਹਲਤ ਮਿਲਦੀ, ਜਿਵੇਂ ਉਹ ਅਪਰਾਧੀ ਹੋਣ। ਪਹਿਲਾਂ ਤਾਂ ਪਤਾ ਨਹੀਂ ਆਗਿਆ ਮਿਲੇਗੀ ਕਿ ਨਾ, ਜੇ ਮਿਲ ਗਈ ਫਿਰ ਉਨ੍ਹਾਂ ਨੇ ਆਪਣਾ ਘਰ ਸਮਾਨ ਵੇਚਣਾ ਹੈ ਜੋ ਤੁਰਤ ਫੁਰਤ ਦਾ ਕੰਮ ਨਹੀਂ। ਰੇਲ ਰਾਹੀਂ ਬਰਾਸਤਾ ਆਸਟਰੀਆ ਆਉਣਾ ਪੈਂਦਾ। ਅਰਬ ਖਾੜਕੂਆਂ ਨੇ ਗੱਡੀਓਂ ਉਤਰਦੇ ਯਹੂਦੀ ਅਗਵਾ ਕਰ ਲਏ ਜਿਨ੍ਹਾਂ ਵਿਚ ਇਕ 73 ਸਾਲ ਦਾ ਬਜ਼ੁਰਗ, ਇਕ ਬਿਮਾਰ ਔਰਤ, ਇਕ ਤਿੰਨ ਸਾਲ ਦੀ ਬੱਚੀ ਸੀ। ਆਸਟਰੀਆ ਸਰਕਾਰ ਨੂੰ ਹੁਕਮ ਦੇ ਦਿੱਤਾ - ਆਸਟਰੀਆ ਯਹੂਦੀਆਂ ਦਾ ਲਾਂਘਾ ਬੰਦ ਕਰੋ ਨਹੀਂ ਤਾਂ ਸਾਰੇ ਬੰਦੀ ਫੁੰਡ ਦਿੱਤੇ

ਜਾਣਗੇ। ਸਰਕਾਰ ਨੇ ਗੋਡੇ ਟੇਕ ਦਿੱਤੇ। ਗੋਲਡਾ ਨੇ ਆਸਟਰੀਆ ਦੇ ਪ੍ਰਧਾਨ ਮੰਤਰੀ ਕ੍ਰੇਸਕੀ ਨਾਲ ਮੀਟਿੰਗ ਕੀਤੀ, ਕਿਹਾ - ਇਸ ਦਾ ਮਤਲਬ ਇਹ ਹੋਇਆ ਕਿ ਰੂਸੀ ਯਹੂਦੀਆਂ ਦਾ ਲਾਂਘਾ ਹਮੇਸ਼ਾ ਲਈ ਬੰਦ ? ਕ੍ਰੇਸਕੀ ਨੇ ਕਿਹਾ - ਹੋਰ ਵੀ ਤਾਂ ਦੇਸ ਹਨ, ਕਿਸੇ ਹੋਰ ਪਾਸਿਓਂ ਲੰਘ ਆਇਆ ਕਰਨ। ਗੋਲਡਾ ਬੋਲੀ - ਪਰ ਇਹ ਫੈਸਲਾ ਰੂਸੀ ਸਰਕਾਰ ਦਾ ਹੈ ਕਿ ਆਸਟਰੀਆ ਤੋਂ ਇਲਾਵਾ ਹੋਰ ਲਾਂਘਾ ਮਨਜ਼ੂਰ ਨਹੀਂ। ਕ੍ਰੇਸਕੀ, ਜੋ ਖੁਦ ਯਹੂਦੀ ਸੀ, ਬੋਲਿਆ - ਪਰ ਯਹੂਦੀਆਂ ਦੇ ਲਾਂਘੇ ਸਦਕਾ ਮੈਂ ਆਪਣੇ ਦੇਸ ਨੂੰ ਮੁਸੀਬਤ ਵਿਚ ਕਿਉਂ ਪਾਵਾਂ ? ਗੋਲਡਾ ਨੇ ਕਿਹਾ - ਚਾਹੀਦਾ ਤਾਂ ਇਹ ਸੀ ਕਿ ਪ੍ਰਧਾਨ ਮੰਤਰੀ ਵਜੋਂ ਤੂੰ ਖਾੜਕੂਆਂ ਦਾ ਲਾਂਘਾ ਰੋਕਦਾ, ਤੂੰ ਮਾਸੂਮ ਯਹੂਦੀਆਂ ਦੇ ਰਸਤੇ ਵਿਚ ਕੰਧ ਉਸਾਰ ਦਿੱਤੀ? ਕ੍ਰੇਸਕੀ ਬੋਲਿਆ - ਤੁਹਾਡਾ ਜਹਾਨ ਹੋਰ ਹੈ ਮੈਡਮ, ਮੇਰਾ ਜਹਾਨ ਹੋਰ। ਗੱਲ ਖਤਮ। ਬਾਹਰ ਪ੍ਰੈੱਸ ਉਡੀਕ ਰਹੀ ਸੀ ਬਿਨਾ ਕਿਸੇ ਵੱਲ ਦੇਖੇ, ਤੇਜ਼ੀ ਨਾਲ ਹਾਲ ਵਿਚੋਂ ਬਾਹਰ ਹੋ ਗਈ।

ਮਈ 1973 ਵਿਚ ਖਬਰ ਮਿਲੀ ਕਿ ਸੀਰੀਆ ਅਤੇ ਮਿਸਰੀ ਫੌਜਾਂ ਬਾਰਡਰਾਂ ਵਲ ਸਰਕ ਰਹੀਆਂ ਹਨ। ਗੋਲਾਨ ਚੋਟੀਆਂ ਤੇ ਤੋਪਾਂ ਬੀੜੀਆਂ ਗਈਆਂ, 13 ਸਤੰਬਰ ਨੂੰ ਹਵਾਈ ਹਮਲੇ ਸ਼ੁਰੂ ਹੋ ਗਏ, ਤੇਰਾਂ ਸੀਰੀਅਨ ਮਿਗ ਲੜਾਕੂ ਫੁੰਡ ਲਏ। ਪੰਜ ਅਕਤੂਬਰ ਨੂੰ ਖੁਫੀਆਂ ਏਜੰਸੀ ਨੇ ਖਬਰ ਦਿੱਤੀ ਕਿ ਰੂਸੀ ਉਸਤਾਦ ਪਰਿਵਾਰਾਂ ਸਮੇਤ ਫਟਾਫਟ ਸੀਰੀਆ ਵਿਚੋਂ ਨਿਕਲ ਕੇ ਵਾਪਸ ਰੂਸ ਪਰਤ ਰਹੇ ਹਨ। ਕਿਉਂ ? ਗੋਲਡਾ ਨੇ ਫੌਜਾਂ ਦੇ ਕਮਾਂਡਰ ਬੁਲਾ ਲਏ - ਸਭ ਨੇ ਕਿਹਾ, ਅਸੀਂ ਦੇਖ ਰਹੇ ਹਾਂ ਤੇ ਅਸੀਂ ਤਿਆਰ ਹਾਂ। ਵਜ਼ਾਰਤ ਦੀ ਮੀਟਿੰਗ ਸੱਦੀ, ਸਾਰੇ ਕਹਿਣ ਲੱਗੇ ਐਵੇਂ ਫਿਕਰ ਨਾ ਕਰੋ, ਹੁਣ ਹਿੰਮਤ ਨਹੀਂ ਕਰਨਗੇ, ਤਾਂ ਵੀ ਤੁਰੰਤ ਕੋਈ ਫੈਸਲਾ ਲੈਣਾ ਪਿਆ ਤਾਂ ਮਤਾ ਪਾ ਦਿੱਤਾ - ਪ੍ਰਧਾਨ ਮੰਤਰੀ ਨੂੰ ਸਭ ਅਖਤਿਆਰ ਦਿੱਤੇ। ਸੀਰੀਆ ਰੇਡੀਓ ਨੇ ਇਹ ਵੀ ਖਬਰਾਂ ਨਸ਼ਰ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਇਜ਼ਰਾਈਲੀ ਫੌਜਾਂ ਸੀਰੀਆ ਵਲ ਵਧ ਰਹੀਆਂ ਹਨ। ਇਹ ਜੰਗ ਦਾ ਪੱਕਾ ਸਬੂਤ ਸੀ। ਗੋਲਡਾ ਨੇ ਅਮਰੀਕੀ ਦੂਤਾਵਾਸ ਨੂੰ ਚੌਕਸ ਕਰਦਿਆਂ ਕਿਹਾ - ਹੁਣ ਡੋਰ ਅਮਰੀਕਾ ਹੱਥ ਹੈ, ਧਿਆਨ ਰਹੇ।

5 ਅਕਤੂਬਰ ਨੂੰ ਤਲ ਅਵੀਵ ਉਪਰ ਹਵਾਈ ਹਮਲਾ ਹੋਇਆ। ਸੁਏਜ਼ ਨਹਿਰ ਪਾਰ ਕਰਕੇ ਮਿਸਰੀ ਫੌਜ ਸਿਨਾਈ ਵਲ ਮਾਰ ਕਰਨ ਲੱਗੀ, ਉਧਰ ਸੀਰੀਆ ਗੋਲਾਨ ਚੋਟੀਆਂ ਸਰ ਕਰਦਾ ਅੱਗੇ ਵਧਣ ਲੱਗਾ। ਦੋਵਾਂ ਪਾਸਿਆਂ ਦੀ ਭਿਆਨਕ ਤਬਾਹੀ ਹੋਈ, ਪੰਜ ਦਿਨ ਖੂੰਖਾਰ ਝਪਟਾਂ ਹੋਈਆਂ ਪਰ ਅਮਰੀਕਾ ਨੇ ਮਦਦ ਨਹੀਂ ਭੇਜੀ। ਰੂਸ ਸਮੁੰਦਰੀ ਅਤੇ ਹਵਾਈ ਰਸਤਿਆਂ ਰਾਹੀਂ ਅਸਲਾ ਭੇਜ ਰਿਹਾ ਸੀ। ਸਵੇਰ ਦੇ ਤਿੰਨ ਵਜੇ ਗੋਲਡਾ ਨੇ ਅਮਰੀਕਾ ਵਿਚ ਆਪਣੇ ਸਫੀਰ ਨੂੰ ਤੇ ਇਜ਼ਰਾਈਲ ਵਿਚ ਅਮਰੀਕਣ ਸਫੀਰ ਨੂੰ ਫੋਨ ਕਰਕੇ ਕਿਹਾ - ਹੁਣੇ ਨਿਕਸਨ ਨੂੰ ਜਗਾ ਕੇ ਪੁੱਛੋ ਮਦਦ ਕਿਉਂ ਨਹੀਂ ਭੇਜੀ। ਦਿਨ ਚੜ੍ਹਨ ਦੀ ਆਸ ਨਾ ਕਰੋ, ਹੋ ਸਕਦੈ ਦਿਨ ਚੜ੍ਹੇ ਈ ਨਾ ਸਾਡੇ ਲਈ।

ਆਖਰ ਨੌ ਦਿਨਾਂ ਬਾਦ 14 ਅਕਤੂਬਰ ਨੂੰ ਅਮਰੀਕਣ ਜਹਾਜ਼ ਆ ਉਤਰੇ। ਇਸ ਦਿਨ ਤੱਕ 656 ਇਜ਼ਰਾਈਲੀ ਜੁਆਨ ਮਾਰੇ ਗਏ। ਦਿਉ ਕੱਦ ਜਹਾਜ਼ ਟੈਂਕ ਉਤਾਰਨ ਲੱਗੇ। ਤੇ ਲੜਾਕੂ ਜਹਾਜ਼? ਪਤਾ ਲੱਗਾ - ਆ ਰਹੇ ਹਨ, ਰਸਤੇ ਵਿਚ ਫਿਊਲ ਭਰਨ ਲਈ ਨਹੀਂ ਉਤਰਨਗੇ, ਉਡਦਿਆਂ ਉਡਦਿਆਂ ਫਿਊਲ ਭਰਿਆ ਜਾ ਰਿਹਾ ਹੈ। ਪੰਦਰਾਂ ਪੰਦਰਾਂ ਮਿੰਟਾਂ ਬਾਦ ਇਕ ਇਕ ਕਰਕੇ ਜਹਾਜ਼ ਉਤਰਨ ਲੱਗੇ। ਨਿਕਸਨ ਨੇ ਏਅਰ ਫੋਰਸ ਦੇ ਅਫਸਰ ਭੇਜੇ ਤਾਂ ਕਿ ਇਜ਼ਰਾਈਲੀ ਸੈਨਿਕਾਂ ਨੂੰ ਰਾਤ ਦਿਨ ਟ੍ਰੇਨਿੰਗ ਦੇਣ। ਡਰ ਸੀ ਕਿ ਕਿਤੇ ਤੀਜਾ ਫਰੰਟ ਨਾ ਖੁਲ੍ਹ ਜਾਵੇ ਪਰ ਜਾਰਡਨ ਦੇ ਹੁਸੈਨ ਨੇ ਪਿਛਲੀ ਜੰਗ ਤੋਂ ਸਬਕ ਸਿੱਖ ਲਿਆ ਸੀ, ਖਾਮੋਸ਼ ਰਿਹਾ।

ਅਮਰੀਕਾ ਤੋਂ ਆਈਆਂ ਮਿਜ਼ਾਈਲਾਂ ਅਤੇ ਫਾਈਟਰ ਜਹਾਜ਼ਾਂ ਨੇ ਕੁਹਰਾਮ ਮਚਾ ਦਿੱਤਾ। ਇਜ਼ਰਾਈਲੀ ਫੌਜਾਂ ਵਾਹੋਦਾਹੀ ਸੀਰੀਆ ਅਤੇ ਮਿਸਰ ਵੱਲ ਵਧਣ ਲੱਗੀਆਂ। ਸੁਏਜ਼ ਨਹਿਰ ਤੇ ਕਬਜ਼ਾ ਹੋ ਗਿਆ। ਸੋਵੀਅਤ ਰਾਸ਼ਟਰਪਤੀ ਕੋਸੀਗਿਨ ਖੁਦ ਕਾਇਰੋ ਵਿਚ ਆ ਪੁੱਜਾ। ਹੁਣ ਅਰਬਾਂ ਦੀ

ਇਜ਼ਤ ਰੱਖਣ ਦਾ ਸਮਾਂ ਸੀ, ਦੋਸਤ ਦੇਸਾਂ ਦੇ ਵੱਕਾਰ ਦਾ ਸਵਾਲ। ਆਉਂਦਿਆਂ ਹੀ ਉਸਨੇ ਯੁੱਧ ਬੰਦੀ ਦੀ ਪੁਕਾਰ ਕੀਤੀ। ਉਹ ਇਹੋ ਕਰਦਾ ਹੁੰਦਾ ਸੀ। ਯੁੱਧ ਕਿਸ ਨੇ ਛੇੜਿਆ, ਕਸੂਰਵਾਰ ਕੌਣ ਹੈ, ਇਹ ਗੱਲ ਨਹੀਂ ਕਰਨੀ, ਯੁੱਧ ਬੰਦ ਕਰੋ ਤੇ ਯੁੱਧਬੰਦੀ ਤੋਂ ਪਹਿਲਾਂ ਦੀਆਂ ਥਾਵਾਂ ਤੇ ਚਲੇ ਜਾਓ, ਯਾਨੀ ਕਿ ਇਜ਼ਰਾਈਲ ਜਿਤੇ ਇਲਾਕੇ ਵਾਪਸ ਕਰੇ। ਅਰਬਾਂ ਨੂੰ ਸੰਕਟ ਵਿਚੋਂ ਕੱਢਣ ਲਈ ਮੁਕਤੀਦਾਤਾ ਪੁੱਜ ਗਿਆ।

ਨਿਕੇ ਦੇਸ ਵੱਡੀਆਂ ਤਾਕਤਾਂ ਸਾਹਮਣੇ ਆਪਣੀ ਹਰ ਗੱਲ ਨਹੀਂ ਮਨਾ ਸਕਦੇ, 22 ਅਕਤੂਰ ਨੂੰ ਹੰਗਾਮੀ ਮੀਟਿੰਗ ਸੱਦ ਕੇ ਯੂ.ਐਨ.ਓ. ਦੀ ਸੁਰੱਖਿਆ ਏਜੰਸੀ ਨੇ ਬਾਰਾਂ ਘੰਟਿਆਂ ਦੇ ਅੰਦਰ ਜੰਗਬੰਦੀ ਕਰਨ ਲਈ ਕਿਹਾ। ਮਤੇ ਵਿਚ ਇਕ ਲਾਈਨ ਇਹ ਵੀ ਸੀ - ਜੰਗਬੰਦੀ ਸਥਾਈ ਅਮਨ ਵਾਸਤੇ ਜਰੂਰੀ ਹੈ। ਗੋਲਡਾ ਨੇ ਕਿਹਾ - ਦੋ ਦਿਨ ਹੋਰ ਮਿਲ ਜਾਂਦੇ, ਮਿਸਰ ਅਤੇ ਸੀਰੀਆ ਦੀ ਫੌਜੀ ਤਾਕਤ ਦਾ ਪੂਰਾ ਸਫਾਇਆ ਕਰ ਦੇਣਾ ਸੀ, ਫੇਰ ਹੁੰਦਾ ਸਥਾਈ ਅਮਨ। ਰੂਸ ਨੇ ਦੋਵੇਂ ਦੇਸਾਂ ਨੂੰ ਪਿੰਜੇ ਜਾਣ ਤੋਂ ਬਚਾ ਲਿਆ।

ਮਿਸਰ ਦੀ 20 ਹਜ਼ਾਰ ਫੌਜ ਇਜ਼ਰਾਈਲ ਦੀ ਫੌਜ ਨੇ ਘੇਰ ਰੱਖੀ ਸੀ। ਰੂਸ ਦਬਾਉ ਪਾ ਰਿਹਾ ਸੀ - ਇਨ੍ਹਾਂ ਨੂੰ ਛੱਡੋ। ਇਜ਼ਰਾਈਲ ਬਜ਼ਿਦ ਸੀ ਕਿ ਹਥਿਆਰ ਸੁਟਣਗੇ ਤਾਂ ਛੱਡਾਂਗੇ। ਰੂਸ ਇਸੇ ਭਾਰੀ ਹੱਤਕ ਤੋਂ ਬਚਾਅ ਕਰ ਰਿਹਾ ਸੀ। ਫੈਸਲਾ ਹੋਇਆ ਕਿ ਰੂਸੀ ਅਮਰੀਕੀ ਦੂਤ ਸੰਧੀ ਵਾਰਤਾ ਦੀ ਨਿਗਰਾਨੀ ਕਰਨ। ਨਿਕਸਨ ਨੇ ਹੈਨਰੀ ਕਿਸਿੰਜਰ ਭੇਜਿਆ। ਇਸ ਯੁੱਧ ਦੇ ਨਾਇਕ ਨਾ ਅਰਬ ਸ਼ਾਸਕ ਬਣੇ ਨਾ ਗੋਲਡਾ ਮੀਰ, ਕਿਸਿੰਜਰ ਨਾਇਕ ਵਜੋਂ ਜਾਣਿਆ ਗਿਆ। ਉਸਦੀ ਸਿਆਸੀ ਸਮਰੱਥਾ ਅਥਾਹ ਸੀ। ਆਕੜਿਆਂ ਨੂੰ ਮਨਾਉਣ ਵਿਚ ਪ੍ਰਵਾਹ ਨਹੀਂ ਕਿੰਨੇ ਦਿਨ ਲੱਗਣ, ਥਕਦਾ ਈ ਨਹੀ ਸੀ ਤੇ ਆਖਰ ਆਪਣੀ ਗੱਲ ਮਨਾ ਕੇ ਟਿਕਦਾ ਸੀ, ਧੌਂਸ ਨਾਲ ਨਹੀਂ, ਦਲੀਲ ਨਾਲ।

ਕੁੱਝ ਮਸਲਿਆਂ ਉਪਰ ਗੋਲਡਾ ਕਿਸਿੰਜਰ ਨਾਲ ਸਹਿਮਤ ਨਾ ਹੋਈ। ਕਿਸਿੰਜਰ ਨੇ ਕਿਹਾ - ਜੇ ਆਪਣੇ ਸਟੈਂਡ ਤੇ ਅੜੀ ਹੈਂ ਫਿਰ ਮੈਂ ਵਾਸ਼ਿੰਗਟਨ ਚਲਾ ਜਾਵਾਂ ? ਗੋਲਡਾ ਨੇ ਕਿਹਾ - ਵਾਸ਼ਿੰਗਟਨ ਨਹੀਂ, ਦਮਸਕਸ, ਰੂਸ ਦਾ ਵਿਦੇਸ਼ ਮੰਤਰੀ ਗ੍ਰੋਮੀਕੋ ਇਸ ਵੇਲੇ ਦਮਸਕਸ ਵਿਚ ਹੈ। ਉਸ ਨੂੰ ਸਾਡੀ ਗੱਲ ਮਨਾ। ਇਸ ਵਾਰ ਅਸੀਂ ਕੂਟਨੀਤੀ ਵਿਚ ਹਾਰ ਗਏ ਫਿਰ ਕਦੀ ਨਹੀਂ ਜਿੱਤ ਸਕਦੇ। ਸਾਨੂੰ ਮੰਝਧਾਰ ਵਿਚ ਛੱਡ ਕੇ ਨਾਂ ਜਾਹ।

ਉਹ ਦਮਸਕਸ ਚਲਾ ਗਿਆ, ਗ੍ਰੋਮੀਕੋ ਨੂੰ ਮਿਲਿਆ। ਉਸਨੂੰ ਸਹਿਮਤ ਕਰਨ ਵਿਚ ਕਾਮਯਾਬ ਹੋ ਗਿਆ। ਇਸ ਯਹੂਦੀ ਨੇ ਇਜ਼ਰਾਈਲ ਦੀ ਕਿਸ਼ਤੀ ਕਿਨਾਰੇ ਲਾ ਦਿੱਤੀ।

ਲੰਡਨ ਵਿਚ ਯੋਰਪੀਅਨ ਸੋਸ਼ਲਿਸਟਾਂ ਦੀ ਮੀਟਿੰਗ ਵਿਚ ਗੋਲਡਾ ਵੀ ਗਈ। ਉਸਨੇ ਸਵਾਲ ਕੀਤਾ - ਇਥੇ ਸਾਰੀਆਂ ਉਘੀਆਂ ਹਸਤੀਆਂ ਹਾਜ਼ਰ ਨੇ। ਸਾਰਾ ਯੋਰਪ ਜਾਣਦਾ ਹੈ ਕਿ ਵੀਹ ਤਾਨਾਸ਼ਾਹ ਅਰਬ ਦੇਸਾਂ ਵਿਚਕਾਰ ਕੇਵਲ ਇਕ ਨਿਕਾ ਲੋਕਤੰਤਰ ਹੈ, ਇਜ਼ਰਾਈਲ। ਜਦੋਂ ਅਮਰੀਕਾ ਜੰਗ ਵਿਚ ਅਮਨੀਸ਼ਨ ਭੇਜਣਾ ਮੰਨ ਗਿਆ ਤਾਂ ਸਾਰੇ ਦੇਸਾਂ ਨੇ ਫਿਊਲ ਭਰਨ ਦੇਣ ਲਈ ਉਸ ਨੂੰ ਨਾਂਹ ਕਰ ਦਿੱਤੀ। ਜੇ ਨਿਕਸਨ ਸਾਨੂੰ ਆਖ ਦਿੰਤਾ, ਮੈਂ ਤਾਂ ਮਦਦ ਕਰਨ ਲਈ ਤਿਆਰ ਹਾਂ, ਪਰ ਫਿਊਲ ਭਰਨ ਦਾ ਕੀ ਬੰਦੋਬਸਤ ਕਰਾਂ, ਫਿਰ ਅਸੀਂ ਕੀ ਕਹਿੰਦੇ ? ਮੇਰੇ ਸਵਾਲ ਦਾ ਉੱਤਰ ਦਿਉ। ਕਿਸੇ ਨੇ ਉਤਰ ਨਹੀਂ ਦਿੱਤਾ। ਇਕ ਜਣਾ ਬੋਲਿਆ - ਮੈਡਮ ਬੋਲ ਨਹੀਂ ਸਕਦੇ ਕਿਉਂਕਿ ਇਨ੍ਹਾਂ ਦਿਆਂ ਗਲਾਂ ਵਿਚ ਅਰਬਾਂ ਦਾ ਤੇਲ ਭਰ ਗਿਆ ਹੈ।

11 ਨਵੰਬਰ 1973 ਨੂੰ ਇਜ਼ਰਾਈਲ ਅਤੇ ਮਿਸਰ ਵਿਚਕਾਰ ਸੰਧੀ ਉਪਰ ਸਹੀ ਪਾਈ ਗਈ। ਜ਼ਖਮੀ ਹਸਪਤਾਲਾਂ ਵਿਚ ਗਏ, ਬੰਦੀ ਫੌਜੀ ਰਿਹਾ ਹੋਏ। ਕਈ ਤਾਂ ਗੋਲਡਾ ਨੂੰ ਗਲਵਕੜੀ ਪਾਕੇ ਬੱਚਿਆਂ ਵਾਂਗ ਰੋਏ। ਇਕ ਦੇ ਵੀ ਚਿਹਰੇ ਉਪਰ ਸ਼ਿਕਨ ਨਹੀਂ ਸੀ। ਜੇਲ੍ਹਾਂ ਵਿਚੋਂ ਤੁਹਫੇ ਲੈਕੇ ਆਏ, ਬੰਦੀ ਕਾਲ ਦੌਰਾਨ ਬਣਾਈਆਂ ਚੀਜ਼ਾਂ। ਦਾਊਦ ਦਾ ਤਾਰੇ ਜੜਿਆ ਝੰਡਾ ਫੜਾਂਦਿਆਂ ਸਿਪਾਹੀ ਨੇ ਕਿਹਾ - ਮੈਡਮ ਇਹ ਸਾਡੇ ਜੇਲ੍ਹ ਅੰਦਰਲੀ ਯੂਨਿਟ ਦਾ ਝੰਡਾ ਅਸੀਂ ਸਲਾਮੀ ਦੇਣ ਵਾਸਤੇ ਬਣਾਇਆ

ਸੀ, ਹੁਣ ਸਾਡੀ ਇਹ ਯੂਨਿਟ ਟੁੱਟ ਗਈ ਹੈ, ਇਸ ਲਈ ਝੰਡਾ ਤੁਹਾਨੂੰ ਦਿੱਤਾ। ਗੋਲਡਾ ਨੇ ਸਾਰੀ ਉਮਰ ਇਹ ਝੰਡਾ ਆਪਣੇ ਡ੍ਰਾਇੰਗ ਰੂਮ ਵਿਚ ਸਜਾਇਆ।

ਗੋਲਡਾ ਆਖਿਆ ਕਰਦੀ - ਮੈਂ ਖੁਸ਼ਕਿਸਮਤ ਹਾਂ ਜਿਹੜੀ ਆਪਣਾ ਮੁਲਕ ਆਜ਼ਾਦ ਦੇਖ ਸਕੀ। ਸਾਰੀ ਦੁਨੀਆਂ ਦੇ ਯਹੂਦੀ ਇਥੇ ਆਕੇ ਵਸੇ, ਇਸੇ ਕਰਕੇ ਇਹ ਗਤੀਸ਼ੀਲ ਅਤੇ ਸਿਹਤਮੰਦ ਰਹੇਗਾ। ਅਸੀਂ ਅਮਨ ਦੇ ਇਛੁੱਕ ਹਾਂ, ਪਰ ਅਮਨ ਤਦ ਕਾਇਮ ਰਹੇਗਾ ਜੇ ਇਜ਼ਰਾਈਲ ਮਜ਼ਬੂਤ ਹੋਵੇਗਾ, ਸਿਆਣੇ ਦੇਸਾਂ ਦੇ ਸਿਆਣੇ ਹੁਕਮਰਾਨ ਭੀੜ ਪਈ ਤੋਂ ਅੱਖਾਂ ਫੇਰ ਲੈਂਦੇ ਹਨ। ਵਡੀਆਂ ਤਾਕਤਾਂ ਕਠੋਰ ਹਨ, ਸਵਾਰਥੀ ਹਨ, ਉਨ੍ਹਾਂ ਦੀ ਮੰਨਣੀ ਪਵੇਗੀ ਪਰ ਕਦੀ ਕਦਾਈਂ ਉਨ੍ਹਾਂ ਨੂੰ ਸਾਫ ਜਵਾਬ ਦੇਣ ਦਾ ਜੇਰਾ ਵੀ ਦਿਖਾਣਾ ਪਏਗਾ। ਸਾਡੇ ਬੱਚੇ, ਸਾਡੇ ਬੱਚਿਆਂ ਦੇ ਬੱਚੇ, ਅੱਗੇ ਉਨ੍ਹਾਂ ਦੇ ਬੱਚੇ ਆਜ਼ਾਦ ਫਿਜ਼ਾ ਵਿਚ ਕਿਲਕਾਰੀਆਂ ਮਾਰ ਸਕਣਗੇ। ਹਜ਼ਾਰਾਂ ਸਾਲ ਪੁਰਾਣਾ ਸੁਫਨਾ ਸਾਕਾਰ ਹੋਇਆ।

## ਹਮਾਸ ਦਾ ਬੇਟਾ

ਲੇਖ ਦਾ ਪਿਛੋਕੜ

ਇਜਰਾਈਲ ਅਤੇ ਫਲਸਤੀਨ ਝਗੜੇ ਬਾਰੇ ਮੇਰੀ ਦਿਲਚਸਪੀ 5-6 ਸਾਲ ਪਹਿਲਾਂ ਬਣੀ।ਦਰਅਸਲ 1967 ਦੀ ਪ੍ਰਸਿੱਧ ਅਰਬ-ਇਜਰਾਈਲ ਛੇ ਰੋਜਾ ਜੰਗ ਤੋਂ ਅਗਲੇ ਵਰ੍ਹੇ 1968 ਵਿਚ ਮੈਂ ਪਿੰਡੋਂ ਪਟਿਆਲੇ ਪੜ੍ਹਨ ਲਈ ਆਇਆ ਤਾਂ ਪ੍ਰੋ. ਕੁਲਵੰਤ ਸਿੰਘ ਗਰੇਵਾਲ ਅਤੇ ਉਨ੍ਹਾਂ ਦੇ ਮਿਤਰ ਬੀਰਦਵਿੰਦਰ ਸਿੰਘ ਨਾਲ ਨੇੜਤਾ ਹੋਈ। ਉਹ ਉਨ੍ਹੀਂ ਦਿਨੀਂ ਫਲਸਤੀਨੀ ਗੁਰੀਲਾ ਆਗੂ ਯਾਸਰ ਅਰਾਫਤ ਨੂੰ ਮਹਾਨ ਇਨਕਲਾਬੀ ਨਾਇਕ ਮੰਨਦੇ ਸਨ। ਮੈਂ ਉਨ੍ਹਾਂ ਦੀ ਦੱਸੀ ਗੱਲ ਮੰਨ ਲਈ।

ਇਸ ਤੋਂ 40 ਵਰ੍ਹੇ ਪਿਛੋਂ 2009 ਦੀ ਗੱਲ ਹੈ, ਸਿਆਲ ਦੇ ਦਿਨ ਸਨ, ਇਜਰਾਈਲੀ ਫੌਜਾਂ ਵਲੋਂ ਗਾਜ਼ਾ ਤੇ ਹੋਰ ਇਲਾਕਿਆਂ ਵਿਚ ਫਲਸਤੀਨੀਆਂ ਦਾ ਬੁਰੀ ਤਰ੍ਹਾਂ ਵਢਾਂਗਾ ਕੀਤਾ ਜਾ ਰਿਹਾ ਸੀ। ਚਾਰੇ ਪਾਸੇ ਅਮਰੀਕਣਾਂ ਅਤੇ ਪੱਛਮੀ ਤਾਕਤਾਂ ਦੀ ਸ਼ਹਿ ਤੇ ਇਜਰਾਈਲ ਦੇ ਜ਼ੁਲਮ ਦੀ ਚਰਚਾ ਹੋ ਰਹੀ ਸੀ। ਪਰ ਕਾਫੀ ਹਾਊਸ ਵਿਚ ਬੈਠੇ ਆਪਣੇ ਸਾਥੀਆਂ ਦੀ ਸੰਗਤ ਵਿਚ ਇਸ ਆਮ ਰਾਏ ਨਾਲ ਗੁਰਦਿਆਲ ਬੱਲ ਦੀ ਸੰਮਤੀ ਨਹੀਂ ਸੀ। ਉਹ ਲੜਾਈ ਅਤੇ ਬੰਬਾਰੀ ਨੂੰ ਮੰਦਭਾਗੀ ਤਾਂ ਸਾਰਿਆਂ ਤੋਂ ਵੱਧ ਜ਼ੋਰ ਨਾਲ ਦਸਦਾ ਸੀ ਪਰ ਇਜ਼ਰਾਈਲ ਦੀ ਅੰਨ੍ਹੇਵਾਹ ਨਿਖੇਧੀ ਕਰਨ ਲਈ ਤਿਆਰ ਨਹੀਂ ਸੀ, ਹਾਲਾਂਕਿ ਫਲਸਤੀਨੀ ਨਾਗਰਿਕ ਅਨੇਕਾਂ ਮਾਰੇ ਗਏ ਸਨ ਜਦੋਂ ਕਿ ਇਜ਼ਰਾਈਲੀਆਂ ਦੀਆਂ ਮੌਤਾਂ ਚੰਦ ਕੁ ਹੋਈਆਂ ਸਨ।ਗੱਲ ਆਈ ਗਈ ਹੋ ਗਈ।

ਫਿਰ ਤਿੰਨ ਚਾਰ ਸਾਲਾਂ ਪਿਛੋਂ 2012 ਵਿਚ ਦੁਬਾਰਾ ਬੰਬਾਰੀ ਹੋਣ ਲਗੀ। ਉਸ ਸਮੇਂ ਏਨਾ ਕੁ ਜਰੂਰ ਹੋਇਆ ਕਿ ਮੈਂ  ਇਸਰਾਈਲ ਦੀ ਮੋਢੀ ਆਗੂ ਗੋਲਡਾ ਮਾਇਰ ਦੀ ਜੀਵਨੀ ਪ੍ਰਾਪਤ ਕਰ ਲਈ, ਪਰ ਉਸਨੂੰ ਚੰਗੀ ਤਰ੍ਹਾਂ ਪੜ੍ਹਨ ਲਈ ਸਮਾਂ ਕਢਦਿਆਂ ਪੂਰਾ ਵਰ੍ਹਾ ਹੋਰ ਲਗ ਗਿਆ। ਕਿਤਾਬ ਚੰਗੀ ਲਗੀ। ਮੇਰਾ ਇਸ ਕਿਤਾਬ ਤੇ ਅਧਾਰਤ *ਗੋਲਡਾ ਮਾਇਰ* ਲੇਖ ਜਦੋਂ *ਫਿਲਹਾਲ* ਵਿਚ ਛਪਿਆ ਤਾਂ ਮਿੱਤਰਾਂ ਦੋਸਤਾਂ ਦਾ ਪ੍ਰਤੀਕਰਮ ਵਧੀਆ ਰਿਹਾ। *ਗੋਲਡਾ ਮਾਇਰ* ਲੇਖ ਤੋਂ ਤੁਰਤ ਪਿਛੋਂ ਤੁਰਕਾਂ ਹੱਥੋਂ ਆਰਮੀਨੀਅਨ ਇਸਾਈਆਂ ਦੀ ਭਿਆਨਕ ਨਸਲਕੁਸ਼ੀ ਬਾਰੇ ਵਿਸਥਾਰ ਨਾਲ ਪੜ੍ਹਿਆ ਅਤੇ ਉਸ ਬਾਰੇ ਲੇਖ ਵੀ ਮੁਕੰਮਲ ਕਰ ਲਿਆ।

ਜਿਸ ਸਮੇਂ ਮੈਂ *ਗੋਲਡਾ ਮਾਇਰ* ਲੇਖ ਪੂਰਾ ਕਰ ਰਿਹਾ ਸਾਂ, ਪਹਿਲੀ ਗੋਲੀਬੰਦੀ ਦੇ ਡੇਢ ਦੋ ਵਰ੍ਹੇ ਪਿਛੋਂ, ਜੁਲਾਈ ਦੀ ਕਿਸੇ ਤਰੀਕ ਨੂੰ ਗਾਜ਼ਾ ਪੱਟੀ ਵਿਚ ਹਮਾਸ ਦੇ ਸਮਰਥਕਾਂ ਉਪਰ ਇਕ ਵਾਰ ਮੁੜ ਇਜਰਾਈਲੀਆਂ ਨੇ ਅੰਨ੍ਹੇਵਾਹ ਬੰਬਾਰੀ ਕਰਨੀ ਸ਼ੁਰੂ ਕਰ ਦਿਤੀ। ਐਤਕੀਂ ਇਸ ਅੰਨ੍ਹੀ ਵਹਿਸ਼ਤ ਦੀ ਇਹ ਕਹਾਣੀ ਇਕ ਦੋ ਨਹੀਂ ਬਲਕਿ 7-8 ਹਫਤੇ ਚਲਦੀ ਰਹੀ। ਚੁਫੇਰੇ ਇਜਰਾਈਲੀ ਧੱਕੇਸ਼ਾਹੀ ਦੀਆਂ ਨਿਖੇਧੀਆਂ ਹੁੰਦੀਆਂ ਰਹੀਆਂ। ਮੈਂ ਇਸ ਦੁਖਦਾਇਕ ਝਗੜੇ ਨੂੰ ਸਮਝਣ ਲਈ ਕੁਝ ਹੋਰ ਕਿਤਾਬਾਂ- ਖਾਸ ਕਰਕੇ ਮਾਈਕ ਬੈਰੀ ਤੇ ਗਰੇਗ ਫਿਲੋ ਦੀ *ਇਸਰਾਈਲ ਅਤੇ ਫਲਸਤੀਨ*,  ਜਾਹਨ ਡਬਲਿਊ ਮੁਲਾਲ ਦੀ *ਅਮਰੀਕਾ ਐਂਡ ਫਾਊਂਡਿੰਗ ਆਫ ਇਸਰਾਈਲ* ਵਰਗੀਆਂ ਕਿਤਾਬਾਂ ਤੇ ਨਿਗਾਹ ਮਾਰੀ। ਮੇਰੀ ਪ੍ਰੇਸ਼ਾਨੀ ਹੋਰ ਵਧੀ। ਦੋਵਾਂ ਪੱਛਮੀ ਲੇਖਕਾਂ ਦੀਆਂ ਕਿਤਾਬਾਂ ਵਿਚ ਦੋਸ਼ੀ ਇਸਰਾਈਲ ਅਤੇ ਅਮਰੀਕਾ ਨੂੰ ਗਰਦਾਨਿਆ ਹੋਇਆ ਸੀ। ਕੁਝ ਹੋਰ ਕਿਤਾਬਾਂ ਅਤੇ ਇੰਟਰਨੈਟ ਤੇ ਮੱਥਾ ਮਾਰਿਆ। ਘਨੌਰ ਕਾਲਜ ਵਿਚ ਇਸੇ ਵਿਸ਼ੇ ਤੇ ਲੜਕਿਆਂ ਨੇ

ਸੈਮੀਨਾਰ ਕਰਵਾਇਆ ਸੀ, ਉਨ੍ਹਾਂ ਨਾਲ ਗੱਲਬਾਤ ਕੀਤੀ। ਇਸੇ ਭਾਲ ਵਿਚ ਅਖੀਰ ਮੇਰੇ ਹੱਥ *ਸਨ ਆਫ ਹਮਾਸ* ਨਾਂ ਦੀ ਕਿਤਾਬ ਆਈ।ਇਸਰਾਈਲ ਮੁਖ ਦੋਸ਼ੀ ਹੈ ਕਿ ਕੋਈ ਹੋਰ, ਇਸਦੇ ਪੜ੍ਹਨ ਤੋਂ ਇਹ ਤਾਂ ਪੂਰਾ ਪਤਾ ਨਹੀਂ ਲਗਾ ਪਰ ਹੋਰ ਬਥੇਰੀਆਂ ਗੱਲਾਂ ਦਾ ਪਤਾ ਲਗਾ। ਹਿੰਸਾ ਦਾ ਅੰਨ੍ਹਾ ਤਰਕ ਅਤੇ ਦਹਿਸ਼ਤਗਰਦ ਜਾਂ ਗੁਰੀਲੇ ਆਪਸ ਵਿਚ ਇਕ ਦੂਸਰੇ ਤੇ ਸ਼ੱਕ ਕਿਵੇਂ ਕਰਦੇ ਹਨ ਅਤੇ ਉਨ੍ਹਾਂ ਨਾਲ ਲੜਨ ਵਾਲੀ ਧਿਰ ਜਾਂ ਪੁਲੀਸ ਕਿਸ ਕਿਸਮ ਦੇ ਹੱਥ ਕੰਡੇ ਵਰਤਦੀ ਹੈ, ਕੁੱਝ ਪਤਾ ਲਗਾ ਜਾਂ ਇੰਝ ਕਹੀਏ ਕਿ ਕਈ ਉਨ੍ਹਾਂ ਗੱਲਾਂ ਦੀ ਪੁਸ਼ਟੀ ਹੋਈ ਜਿਨ੍ਹਾਂ ਬਾਰੇ ਮੈਂ ਆਪ ਵੀ ਜਾਣਦਾ ਸਾਂ । ਮਨ 'ਚ ਇੱਛਾ ਪੈਦਾ ਹੋਈ *ਹਮਾਸ ਦੇ ਪੁੱਤਰ* ਦਾ ਦੁਖਾਂਤ ਆਪਣੇ ਲੋਕਾਂ ਨਾਲ ਸਾਂਝਾ ਕੀਤਾ ਜਾਵੇ ਅਤੇ ਇਸੇ ਚਾਹਤ ਦਾ ਨਤੀਜਾ ਇਹ ਕਥਾ ਪੰਜਾਬੀ ਪਾਠਕਾਂ ਦੀ ਕਚਿਹਰੀ ਵਿਚ ਹਾਜ਼ਰ ਹੈ।

ਹਥਲੀ ਕਥਾ-

ਕਥਾ ਮੋਸਾਬ ਹਸਨ ਯੂਸਫ ਦੀ ਹੈ। ਅਰਬੀ ਲਫਜ਼ ਹਮਾਸ ਦਾ ਮਾਇਨਾ ਹੈ ਮਜ਼ਬੂਤ, ਥਿਰ, ਤਾਕਤਵਰ, ਅਡੋਲ। ਫਲਸਤੀਨ ਵਿਚੋਂ ਯਹੂਦੀਆਂ ਨੂੰ ਸਦਾ ਲਈ ਖਦੇੜਨ ਵਾਸਤੇ ਸੱਤ ਬੰਦਿਆਂ ਨੇ ਮੀਟਿੰਗ ਸੱਦੀ ਤੇ ਹਮਾਸ ਨਾਮ ਦੀ ਜਥੇਬੰਦੀ ਕਾਇਮ ਕੀਤੀ। ਇਨ੍ਹਾਂ ਸੱਤ ਮੋਢੀਆਂ ਵਿਚ ਇਸ ਕਥਾ ਦੇ ਮੁਖ ਪਾਤਰ ਮੋਸਾਬ ਦਾ ਅੱਬਾ ਸ਼ੇਖ ਹਸਨ ਯੂਸਫ ਸੀ। ਹਸਨ ਅਤੇ ਯੂਸਫ ਕਿਉਂਕਿ ਸਾਂਝੇ ਖਾਨਦਾਨੀ ਨਾਮ ਹਨ, ਅਸੀਂ ਅੱਬੂ ਨੂੰ ਸ਼ੇਖ ਅਤੇ ਉਸਦੇ ਜੇਠੇ ਪੁੱਤਰ ਨੂੰ ਮੋਸਾਬ ਲਿਖਾਂਗੇ। ਖਾੜਕੂ ਜਥੇਬੰਦੀ ਹਮਾਸ ਅੱਜ ਤੱਕ ਦਹਿਸ਼ਤਗਰਦੀ ਦੀਆਂ ਕਾਰਵਾਈਆਂ ਵਿਚ ਸਰਗਰਮ ਹੈ। ਹਮਾਸ ਵਿਚ ਅੰਦਰਖਾਤੇ ਵਾਪਰਦੀਆਂ ਘਟਨਾਵਾਂ ਕਾਰਨ ਮੋਸਾਬ ਏਨਾ ਬਦਜ਼ਨ ਹੋਇਆ ਕਿ ਉਹ ਮਾਸੂਮ ਯਹੂਦੀਆਂ ਦੇ ਕਤਲਾਂ ਕਾਰਨ ਇਸ ਜਥੇਬੰਦੀ ਦੇ ਖਿਲਾਫ ਤਾਂ ਹੋਇਆ ਹੀ, ਇਸਲਾਮ ਦੇ ਖਿਲਾਫ ਵੀ ਹੋ ਗਿਆ। ਉਸਦੇ ਮਨ ਵਿਚ ਆਇਆ- ਜੇ ਮਾਸੂਮਾ ਦੇ ਕਤਲ ਕਰਨੇ ਵਾਜਬ ਹਨ ਤਾਂ ਮੈਂ ਮੁਸਲਮਾਨ ਨਹੀਂ ਹਾਂ, ਇਹ ਇਸਲਾਮ ਨਹੀਂ ਹੈ, ਇਸਲਾਮ ਛੱਡ ਕੇ ਉਹ ਈਸਾਈ ਹੋ ਗਿਆ। ਇਹ ਮੁੰਡਾ ਬਹਾਦਰ ਸੀ ਕਿ ਬੁਜ਼ਦਿਲ, ਮਨੁਖਤਾ ਦਾ ਹਮਦਰਦ ਸੀ ਕਿ ਹਮਾਸ ਦਾ ਗੱਦਾਰ, ਈਮਾਨਦਾਰ ਸੀ ਕਿ ਦੁਸ਼ਮਣ ਦੇ ਹੱਥਾਂ ਵਿਚ ਖੇਡਦਾ ਮੁਖਬਰ, ਭਲਾ ਸੀ ਕਿ ਬੁਰਾ, ਇਸ ਬਾਰੇ ਫੈਸਲਾ ਪਾਠਕ ਕਰਨ, ਅਸੀਂ ਕੇਵਲ ਉਸਦੀ ਕਹਾਣੀ ਲਿਖਾਂਗੇ।[3]

ਕਿਤਾਬ ਦੇ ਪਹਿਲੇ ਪੰਨੇ ਉਪਰ ਉਹ ਆਪਣੇ ਪਿਆਰੇ ਅੱਬੂ ਅਪਣੇ ਦੁਖੀ ਪਰਿਵਾਰ, ਫਲਸਤੀਨ-ਇਜ਼ਰਾਈਲ ਸੰਕਟ ਦੇ ਸ਼ਿਕਾਰ ਲੋਕਾਂ ਅਤੇ ਬਚੀ ਮਨੁਖਤਾ ਅਗੇ ਸਮਰਪਣ ਕਰਦਾ ਹੈ, ਰੱਬ ਦਾ ਸ਼ੁਕਰਾਨਾ ਕਰਦਾ ਹੈ ਜਿਹੜਾ ਸੰਕਟ ਵਿਚ ਮਦਦਗਾਰ ਹੋਇਆ ਤੇ ਹੋਏਗਾ। ਇਸ ਪਿਛੋਂ ਖਿਮਾਂ ਜਾਚਨਾ ਦੇ ਸ਼ਬਦ ਹਨ- ਮੇਰੇ ਪਰਿਵਾਰ ਦੇ ਮੈਂਬਰੋ, ਮੈਨੂੰ ਤੁਹਾਡੇ ਤੇ ਫਖਰ ਹੈ। ਤੁਹਾਡੇ ਉਪਰ ਮੇਰੇ ਸਦਕਾ ਕੀ ਵਾਪਰੀ, ਖੁਦਾ ਜਾਣਦਾ ਹੈ। ਸ਼ਰਮਿੰਦਗੀ ਦਾ ਜੋ ਦਾਗ਼ ਮੈਂ ਤੁਹਾਡੇ ਉਪਰ ਲਾਇਆ, ਤੁਹਾਨੂੰ ਇਸਦੀ ਸ਼ਰਮਿੰਦਗੀ ਉਮਰ ਭਰ ਉਠਾਣੀ ਪਏਗੀ, ਇਹ ਇਸ ਜਨਮ ਵਿਚ ਧੁਲੇਗਾ ਨਹੀਂ।

ਮੈਂ ਇਸ ਤਰ੍ਹਾਂ ਦਾ ਨਾਇਕ ਬਣ ਸਕਦਾ ਸਾਂ ਕਿ ਮੇਰਾ ਪਰਿਵਾਰ ਤੇ ਮੇਰੀ ਕੌਮ ਮੇਰੇ ਤੇ ਫਖਰ ਕਰਦੀ। ਮੈਨੂੰ ਪਤੈ ਕੌਮ ਮੇਰੇ ਤੋਂ ਕੀ ਚਾਹੁੰਦੀ ਸੀ। ਮੈਂ ਸ਼ਹੀਦ ਹੋ ਜਾਂਦਾ ਤਾਂ ਮੇਰੀਆਂ ਵਾਰਾਂ ਗਾਈਆਂ ਜਾਂਦੀਆਂ। ਇਸਕੇ ਉਲਟ ਮੈਂ ਆਪਣੀ ਕੌਮ ਵਾਸਤੇ ਗੱਦਾਰ ਸਾਬਤ ਹੋਇਆ। ਕਦੀ ਮੈਂ ਯੋਧੇ ਪਿਤਾ ਦਾ ਸ਼ਾਹਜ਼ਾਦਾ ਸਾਂ, ਅੱਜ ਅਜਨਬੀ ਪਰਦੇਸ ਵਿਚ ਇਕੱਲਤਾ ਦਾ ਨੇਰ੍ਹਾ ਢੋ ਰਿਹਾ ਹਾਂ। ਜਿਸ ਤਰ੍ਹਾਂ ਹੀਰੋ ਦਾ ਚਿੱਤਰ ਤੁਹਾਡੇ ਮਨਾ ਵਿਚ ਬਣ ਗਿਆ ਹੈ ਬਸ ਮੈਂ ਇਹ ਦੱਸਣਾ ਹੈ ਕਿ ਉਹ ਠੀਕ ਨਹੀਂ। ਮੁਸਲਮਾਨ ਅਤੇ ਯਹੂਦੀ ਜਦੋਂ ਉਸ ਤਰ੍ਹਾਂ ਸੋਚਣ ਲਗਣਗੇ ਜਿਵੇਂ ਮੈਂ ਸੋਚਦਾ ਹਾਂ, ਉਦੋਂ

---

[3] ਮੋਸਾਬ ਨੇ ਆਪਣੀ ਹੱਡਬੀਤੀ *Son of Hamas* ਲਿਖੀ ਜੋ Tyndale House Publishers, inc. Carol Strean llinois ਨੇ ਅਮਰੀਕਾ ਤੋਂ 2010 ਵਿਚ ਛਾਪੀ।

ਅਰਬ-ਇਜ਼ਰਾਈਲ ਸੰਕਟ ਖਤਮ ਹੋ ਜਾਏਗਾ। ਜੇ ਯਸੂ ਮਸੀਹ ਨੂੰ ਇਸ ਕਰਕੇ ਰੱਦ ਕੀਤਾ ਗਿਆ ਕਿ ਉਹ ਮਨੁਖਤਾ ਨੂੰ ਨਰਕ ਵਿਚੋਂ ਕੱਢਣ ਦਾ ਇਛੁੱਕ ਸੀ ਤਾਂ ਠੀਕ ਹੈ, ਮੈਨੂੰ ਰੱਦ ਕਰ ਦਿਉ। ਪਿਛਲੇ ਸਮੇਂ ਵਿਚ ਮੇਰੇ ਉਪਰ ਲਗੇ ਦੋਸ਼ ਅਤੇ ਸ਼ਰਮਿੰਦਗੀ ਕੁਝ ਵੀ ਨਹੀਂ ਜੇ ਮੈਂ ਇਕ ਮਾਸੂਮ ਬੰਦੇ ਨੂੰ ਬਚਾਉਣ ਵਿਚ ਕਾਮਯਾਬ ਹੋਇਆ। ਜੋ ਮੈਂ ਕੀਤਾ, ਵਧੀਕ ਬੰਦਿਆਂ ਨੂੰ ਪਸੰਦ ਨਹੀਂ, ਤਾਂ ਕੀ ਹੋਇਆ। ਜੋ ਮੈਂ ਕੀਤਾ ਹੋਸ਼ੋ ਹਵਾਸ ਨਾਲ ਕੀਤਾ, ਬਚੀ ਜ਼ਿੰਦਗੀ ਵਾਸਤੇ ਇਹੀ ਮੇਰਾ ਈਂਨ੍ਹਣ ਹੈ। ਮਨੁਖੀ ਖੂਨ ਦੀ ਇਕ ਬੂੰਦ ਜ਼ਾਇਆ ਨਹੀਂ ਹੋਣੀ ਚਾਹੀਦੀ। ਤੁਹਾਡੀ ਜੇਬ ਵਿਚਲੇ ਪੈਸੇ ਨਾਲ, ਮੇਰੀ ਜੇਬ ਵਿਚੋਂ ਟੈਕਸ ਵਜੋਂ ਨਿਕਲੇ ਪੈਸੇ ਨਾਲ ਜੰਗੀ ਖਰਚੇ ਦਾ ਭੁਗਤਾਨ ਹੋ ਰਿਹੈ। ਇਨੇ ਭਾਰ ਤੋਂ ਖੁਦਾ ਸਾਨੂੰ ਕਦੀ ਮੁਕਤ ਕਰੇ, ਅਰਦਾਸ ਕਰੀਏ। ਤੁਹਾਡਾ ਬੇਟਾ।

ਪੰਜ ਦਹਾਕਿਆਂ ਤੋਂ ਮੱਧਪੂਰਬ ਵਿਚ ਅਮਨ, ਕੂਟਨੀਤਕਾਂ, ਪ੍ਰਧਾਨ ਮੰਤਰੀਆਂ ਅਤੇ ਰਾਸ਼ਟਰਪਤੀਆਂ ਵਿਚਕਾਰ ਪਵਿੱਤਰ ਪਿਆਲੇ ਦੀ ਤਰ੍ਹਾਂ ਹੈ ਜਿਸ ਵਿਚੋਂ ਸਾਰੇ ਚੁਸਕੀਆਂ ਲੈ ਰਹੇ ਹਨ। ਨਵੇਂ ਚਿਹਰੇ ਐਲਾਨ ਕਰਦੇ ਹਨ- ਅਸੀਂ ਅਰਬ[4] ਇਜ਼ਰਾਈਲ ਮਸਲਾ ਹੱਲ ਕਰਾਂਗੇ, ਹਰੇਕ ਟੀਮ ਭੂਤਕਾਲੀ ਟੀਮ ਵਾਂਗ ਬੁਰੀ ਤਰ੍ਹਾਂ ਫੇਲ ਹੁੰਦੀ ਹੈ। ਪੱਛਮ ਨੂੰ ਇਸ ਮਸਲੇ ਦਾ ਪਤਾ ਨਹੀਂ, ਨਾ ਪਤਾ ਕਰਨ ਵਿਚ ਦਿਲਚਸਪੀ ਹੈ। ਮੋਸਾਬ ਇਸ ਧਰਤੀ ਦਾ ਜਮਪਲ ਹੈ, ਖਤਰਨਾਕ ਖਾੜਕੂ ਪਿਉ ਦਾ ਪੁੱਤ ਜਿਸਨੇ ਕੰਗਾਲੀ ਦੇਖੀ, ਤਾਕਤ ਦੀ ਦੁਰਵਰਤੋਂ, ਤਸੀਹਾ ਕੇਂਦਰ ਅਤੇ ਕਤਲ ਦੇਖੇ। ਪਰਦੇ ਪਿਛੇ ਲੀਡਰਾਂ ਦੀਆਂ ਹਰਕਤਾਂ ਅਤੇ ਬਿਆਨ ਦੇਖੇ ਜਿਹੜੇ ਅੰਤਰਰਾਸ਼ਟਰੀ ਅਖਬਾਰਾਂ ਦੀਆਂ ਸੁਰਖੀਆਂ ਬਣਦੇ। ਮੋਸਾਬ ਸਾਰੀ ਉਲਝਣ ਨੂੰ ਜਾਣਦਾ ਹੈ ਤੇ ਅਜਿਹੇ ਫੈਸਲੇ ਲੈਂਦਾ ਹੈ ਜਿਨ੍ਹਾਂ ਸਦਕਾ ਉਨ੍ਹਾਂ ਵਾਸਤੇ ਗ਼ਦਾਰ ਹੋ ਗਿਆ ਹੈ ਜਿਨ੍ਹਾਂ ਲੋਕਾਂ ਨੂੰ ਉਹ ਪਿਆਰ ਕਰਦਾ ਹੈ ਤੇ ਬਚਾਉਣ ਦਾ ਇੱਛੁਕ ਹੈ। ਉਸ ਕੋਲ ਦੋਸਤਾਂ ਦੁਸ਼ਮਣਾਂ ਦੇ ਬੇਅੰਤ ਭੇਤ ਹਨ, ਹਮਾਸ ਦੇ ਭੇਤ, ਇਜ਼ਰਾਈਲ ਦੇ ਭੇਤ, ਸਭ ਕੁੱਝ। ਇਹ ਭੇਤ ਦੁਨੀਆਂ ਨਾਲ ਸਾਂਝੇ ਕਰਨ ਵਾਸਤੇ ਉਸਨੇ ਕਿਤਾਬ ਲਿਖੀ, ਇਸ ਆਸ ਨਾਲ ਕਿ ਜੋ ਅਸੰਭਵ ਲਗਦਾ ਹੈ ਉਹ ਸੰਭਵ ਹੋ ਸਕੇ।

1996 ਵਿਚ ਆਪਣੀ ਛੋਟੀ ਜਿਹੀ ਕਾਰ ਵਿਚ ਉਹ ਲਿੰਕ ਰੋਡ ਤੋਂ ਵੱਡੀ ਸੜਕ ਉਪਰ ਚੜ੍ਹਨ ਲੱਗਾ ਕਿ ਪੁਲਸ ਨੇ ਰੁਕਣ ਦਾ ਇਸ਼ਾਰਾ ਕੀਤਾ। ਜੇਰੂਸ਼ਲਮ ਵਲ ਜਾਂਦੀਆਂ ਸਾਰੀਆਂ ਸੜਕਾਂ ਉਪਰ ਯਹੂਦੀਆਂ ਨੇ ਨਾਕੇ ਲਾਏ ਹੋਏ ਹਨ। ''ਇੰਜਣ ਬੰਦ ਕਰਕੇ ਬਾਹਰ ਆ'', ਯਹੂਦੀ ਸਿਪਾਹੀ ਟੁਟੀ ਫੁਟੀ ਅਰਬੀ ਵਿਚ ਚਿੱਲਾਇਆ। ਜਿਉਂ ਹੀ ਮੋਸਾਬ ਬਾਹਰ ਨਿਕਲਿਆ, ਝਾੜੀਆਂ ਪਿਛੇ ਛੁਪੇ ਛੇ ਸਿਪਾਹੀ ਦੌੜੇ ਆਏ ਤੇ ਬੰਦੂਕਾਂ ਸਿਰ ਵੱਲ ਸੇਧੀਆਂ, ਉਸ ਦੇ ਹੱਥ ਪਿਛੇ ਕਰਕੇ ਬੰਨ੍ਹ ਦਿੱਤੇ। ਫਿਰ ਜ਼ਮੀਨ ਤੇ ਸੁੱਟ ਕੇ ਠੁੱਡਿਆਂ, ਬੰਦੂਕਾਂ ਦੀਆਂ ਬੱਟਾਂ ਨਾਲ ਕੁਟਾਈ ਸ਼ੁਰੂ ਕਰ ਦਿੱਤੀ। ਪਲਾਸਟਿਕ ਦੀ ਰੱਸੀ ਨਾਲ ਘੁੱਟ ਕੇ ਬੰਨ੍ਹੇ ਹੱਥਾਂ ਵਿਚ ਵੀ ਦਰਦ ਹੋ ਰਿਹਾ ਸੀ। ਫਿਰ ਅੱਖਾਂ ਉਪਰ ਕੱਪੜਾ ਬੰਨ੍ਹ ਕੇ ਇਕ ਜੀਪ ਦੇ ਫਰਸ਼ ਉਪਰ ਸੁੱਟ ਦਿੱਤਾ। ਉਦੋਂ ਉਹ 18 ਸਾਲ ਦਾ ਸੀ ਦੇ ਦਸਵੀਂ ਵਿਚ ਪੜ੍ਹਦਾ ਸੀ। ਕਿਥੇ ਲਿਜਾਣਗੇ, ਕੀ ਕਰਨਗੇ, ਪਤਾ ਨਹੀਂ। ਰਸਤੇ ਵਿਚ ਕੁਟਦੇ ਗਏ।

ਕਿਸੇ ਥਾਂ ਪੁੱਜ ਕੇ ਅੱਖਾਂ ਤੋਂ ਕੱਪੜਾ ਉਤਾਰ ਦਿੱਤਾ ਤਾਂ ਦੇਖਿਆ ਇਹ ਯਹੂਦੀਆਂ ਦਾ ਵੈਸਟ ਬੈਂਕ ਉਪਰ ਫੌਜੀ ਕੇਂਦਰ ਸੀ। ਟੈਂਕ ਤੈਨਾਤ ਸਨ।

ਵੱਡੀ ਬਿਲਡਿੰਗ ਅੰਦਰ ਪਹਿਲਾਂ ਡਾਕਟਰ ਨੇ ਮੁਆਇਨਾ ਕੀਤਾ ਕਿ ਤਫਤੀਸ਼ ਦੌਰਾਨ ਤਸੀਹੇ ਝੱਲਣ ਦੇ ਕਾਬਲ ਹੈ ਕਿ ਨਹੀਂ, ਕਾਬਲ ਹੋਣ ਕਰਕੇ ਪਾਸ ਕਰ ਦਿੱਤਾ। ਹੱਥ ਫਿਰ ਪਿਛੇ ਬੰਨ੍ਹ ਦਿੱਤੇ, ਅੱਖਾਂ ਕੱਪੜੇ ਨਾਲ ਢਕ ਦਿੱਤੀਆਂ। ਸਿਪਾਹੀ ਨੇ ਜੋਰ ਦੀ ਪੁੜਪੁੜੀ ਉਪਰ ਰਫਲ ਦਾ ਬੱਟ ਮਾਰਿਆ, ਲੱਗਾ ਅੱਖ ਦਾ ਡੇਲਾ ਬਾਹਰ ਨਿਕਲ ਗਿਆ। ਬੇਰਹਿਮ ਤੋਂ ਰਹਿਮ ਦੀ ਆਸ ਕੌਣ ਕਰੇ? ਜਿਸਮਾਨੀ ਦਰਦ ਤਾਂ ਹੈ ਈ ਸੀ ਮਾਨਸਿਕ ਦੁਖ ਵਧੀਕ ਸੀ। ਇਨ੍ਹਾਂ ਸਿਪਾਹੀਆਂ ਦਾ ਕੁੱਝ ਨਹੀਂ ਵਿਗਾੜਿਆ,

---

[4] ਜਿਥੇ ਜਿਥੇ ਅਰਬ ਲਫਜ਼ ਆਇਆ ਹੈ ਉਸਦਾ ਮਾਇਨਾ ਹੈ ਮੱਧ ਏਸ਼ੀਅਨ ਅਤੇ ਫਲਸਤੀਨੀ ਮੁਸਲਮਾਨ।

ਫਿਰ ਇਹ ਇਉਂ ਕਿਉਂ ਕਰ ਰਹੇ ਹਨ? ਜਾਨਵਰ ਵੀ ਕਿਸੇ ਦੂਜੇ ਜਾਨਵਰ ਨੂੰ ਕਿਸੇ ਨਾ ਕਿਸੇ ਕਾਰਨ ਕਰਦੇ ਮਾਰਦੇ ਹਨ, ਬੰਦੇ ਅਕਾਰਨ ਕਿਉਂ ਬੰਦੇ ਨੂੰ ਮਾਰਦੇ ਹਨ ?

ਪਿਤਾ ਪਹਿਲੋਂ ਹੀ ਇਜ਼ਰਾਈਲ ਦੀ ਜੇਲ੍ਹ ਵਿਚ ਬੰਦ ਸੀ, ਮਾਂ ਨੂੰ ਬੇਟੇ ਦੀ ਗ੍ਰਿਫਤਾਰੀ ਦਾ ਪਤਾ ਲੱਗੇਗਾ, ਉਸਤੇ ਕੀ ਬੀਤੇਗੀ? ਸਾਲਾਂ ਤੋਂ ਬੰਦੀ ਪਿਤਾ ਬਾਦ ਇਹੋ ਮੁੰਡਾ ਘਰ ਦੀਆਂ ਜ਼ਿਮੇਵਾਰੀਆਂ ਉਠਾਉਂਦਾ। ਦਸਵੀਂ ਦੇ ਇਮਤਿਹਾਨ ਨੇੜੇ ਹਨ, ਕੀ ਬਣੇਗਾ? ਰੋਣ ਲੱਗਾ। ਮੁੱਕੇ, ਠੁਡੇ, ਰੁਕੇ ਨਹੀਂ, ਬੇਹੋਸ਼ ਹੋ ਗਿਆ।

ਉਸਦਾ ਬਾਬਾ ਸ਼ੇਖ ਯੂਸਫ ਦਾਊਦ ਧਾਰਮਿਕ ਬੰਦਾ ਸੀ। ਅਲਜਾਨੀਆਂ ਪਿੰਡ ਦੀ ਮਸਜਿਦ ਦਾ ਈਮਾਮ। ਬਾਈਬਲ ਵਿਚ ਇਜ਼ਰਾਈਲ ਦੇ ਦੋ ਨਗਰਾਂ ਜੂਡੀਆ ਅਤੇ ਸਮਾਰੀਆ ਦਾ ਨਾਮ ਆਉਂਦਾ ਹੈ, ਇਨ੍ਹਾਂ ਦੋਹਾਂ ਦੇ ਵਿਚਕਾਰ ਕਰਕੇ ਅਲਜਾਨੀਆਂ ਹੈ। ਬਾਬਾ ਅਪਣੇ ਪੋਤੇ ਨੂੰ ਹਿੱਕ ਨਾਲ ਲਾਉਂਦਾ ਤਾਂ ਉਸਦੀ ਲੰਮੀ ਸਫੈਦ ਦਾਹੜੀ ਮੱਥੇ ਨਾਲ ਲਗਦੀ, ਮਿੱਠੀ ਆਵਾਜ਼ ਵਿਚ ਅਜ਼ਾਨ ਦਿੰਦਾ। ਅਲਜਾਨੀਆਂ ਸ਼ਾਂਤ, ਮਿੱਠਾ ਪਿੰਡ ਸੀ ਜਿਸ ਵਿਚ ਉਦੋਂ ਕੇਵਲ ਚਾਰ ਸੌ ਦੀ ਵਸੋਂ ਸੀ। ਸਵੇਰੇ ਬਾਬਾ ਚਾਰ ਵਜੇ ਉਠਦਾ, ਮਸਜਿਦ ਵਿਚ ਨਮਾਜ਼ ਪੜ੍ਹਦਾ ਪੜ੍ਹਾਉਂਦਾ, ਵਾਪਸੀ ਤੇ ਨਾਸ਼ਤਾ ਕਰਕੇ ਖੇਤ ਕੰਮ ਕਰਨ ਚਲਾ ਜਾਂਦਾ, ਜ਼ੈਤੂਨ ਦੇ ਰੁੱਖ ਸੰਭਾਲਦਾ, ਹਰ ਬੱਚੇ ਦੇ ਜਨਮ ਸਮੇਂ ਕੰਨ ਵਿਚ ਅਜ਼ਾਨ ਦਿੰਦਾ, ਹਰੇਕ ਮ੍ਰਿਤਕ ਦਾ ਫਾਤਿਹਾ ਪੜ੍ਹਦਾ, ਨਿਕਾਹ ਵੇਲੇ ਸਭ ਰਸਮਾਂ ਨਿਭਾਉਂਦਾ।

ਮੋਸਾਬ ਦਾ ਅੱਬਾ ਅਪਣੇ ਪਿਉ ਵਰਗਾ ਸੀ। ਚਾਚਿਆਂ ਦੀ ਦੀਨ ਵਿਚ ਦਿਲਚਸਪੀ ਨਹੀਂ ਸੀ, ਕੇਵਲ ਸ਼ੇਖ ਹਸਨ ਬਿਨਾ ਨਾਗਾ ਮਸੀਤ ਜਾਂਦਾ ਤੇ ਆਪਣੇ ਪਿਤਾ ਤੋਂ ਇਸਲਾਮ ਬਾਰੇ ਸਿਖਦਾ ਰਹਿੰਦਾ। ਬਾਰਾਂ ਸਾਲ ਦਾ ਸੀ ਜਦੋਂ ਖੁਸ਼ ਹੋਕੇ ਬਾਬੇ ਨੂੰ ਆਪਣੇ ਬੇਟੇ ਨੂੰ ਜੇਰੂਸ਼ਲਮ ਸ਼ਰਾਅ ਸਿੱਖਣ ਵਾਸਤੇ ਭੇਜ ਦਿੱਤਾ ਜਿਥੇ ਉਸਨੇ ਵਡੇਰੀ ਤਾਲੀਮ ਹਾਸਲ ਕਰਨੀ ਸੀ। ਪਿੰਡ ਦੇ ਲੋਕ ਲੋੜ ਪੈਣ ਤੇ ਸਰਕਾਰੀ ਅਦਾਲਤਾਂ ਵਿਚ ਨਹੀਂ ਜਾਂਦੇ ਸਨ, ਮਸਜਿਦ ਦੇ ਈਮਾਮ ਦਾ ਫੈਸਲਾ ਰੱਬ ਦਾ ਫੈਸਲਾ ਹੁੰਦਾ, ਇਸ ਤੇ ਖਰਚ ਵੀ ਨਾ ਹੁੰਦਾ ਤੇ ਫੈਸਲਾ ਤੁਰੰਤ ਹੋ ਜਾਂਦਾ। ਪਿਤਾ ਨੇ ਬੇਸ਼ਕ ਇਸਲਾਮ ਦੀ ਸਿਖਿਆ ਬੇਟੇ ਨੂੰ ਦੇ ਦਿੱਤੀ ਸੀ ਪਰ ਜੇਰੂਸ਼ਲਮ ਇਸ ਕਰਕੇ ਭੇਜਿਆ ਤਾਂ ਕਿ ਲੋਕਾਂ ਉਪਰ ਰਾਜ ਕਰਨਾ ਸਿਖ ਲਏ। ਅਠਾਰਾਂ ਸਾਲ ਦੀ ਉਮਰ ਵਿਚ ਵਿੱਦਿਆ ਪੂਰੀ ਕਰਕੇ ਉਹ ਰਾਮੱਲਾ ਪਿੰਡ ਦੀ ਮਸੀਤ ਦਾ ਈਮਾਮ ਨਿਯੁਕਤ ਹੋ ਗਿਆ।

ਰਾਮੱਲਾ ਅਲਜਾਨੀਆਂ ਵਰਗਾ ਨਿਕਾ ਪਿੰਡ ਨਹੀਂ ਵੱਡਾ ਕਸਬਾ ਸੀ। ਜਦੋਂ ਉਹ ਰਾਮੱਲਾ ਨਗਰ ਦੀ ਵੱਡੀ ਮਸੀਤ ਵਿਚ ਪਹਿਲੀ ਵਾਰ ਗਿਆ ਤਾਂ ਇਹ ਦੇਖਕੇ ਦੁਖੀ ਹੋਇਆ ਕਿ ਨਮਾਜ਼ ਪੜ੍ਹਨ ਆਏ ਕੇਵਲ ਪੰਜ ਬਜ਼ੁਰਗ ਸਨ। ਕਾਫੀ ਹਾਊਸਾਂ ਸਿਨੇਮਾਂ ਹਾਲਾਂ ਵਿਚ ਵਧੀਕ ਰੌਣਕਾਂ ਸਨ, ਜੂਏਬਾਜ਼ੀ ਅਤੇ ਸ਼ਰਾਬਨੋਸ਼ੀ ਦਾ ਦੌਰ ਦੌਰਾ ਸੀ। ਪਹਿਲੇ ਈਮਾਮ ਨੇ ਟੇਪ ਰਿਕਾਰਡਰ ਲਾਇਆ ਹੋਇਆ ਸੀ ਜਿਸ ਤੋਂ ਅਜ਼ਾਨ ਦੇਣ ਦਾ ਕੰਮ ਲਿਆ ਜਾਂਦਾ ਤਾਂ ਕਿ ਤਾਸ਼ ਦੀ ਬਾਜ਼ੀ ਵਿਚ ਵਿਘਨ ਨਾ ਪਵੇ। ਜਿਹੜੇ ਪੰਜ ਬਿਰਧ ਨਮਾਜ਼ ਪੜ੍ਹਨ ਆਉਂਦੇ ਉਹ ਖੁਦ ਦਸਦੇ ਕਿ ਮੌਤ ਨੇੜੇ ਹੋਣ ਕਾਰਨ ਨਮਾਜ਼ ਪੜ੍ਹਦੇ ਹਨ ਤਾਂ ਕਿ ਸੁਰਗ ਵਿਚ ਜਾ ਸਕੀਏ।

ਲੋਕ ਆਪਸ ਵਿਚ ਗੱਲਾਂ ਕਰਦੇ- ਇਹ ਅਜ਼ਾਨ ਦੇਣ ਵਾਲਾ ਛੋਕਰਾ ਕੌਣ ਐ? ਬਾਹਰੋਂ ਹੈ ਕੋਈ, ਗੜਬੜ ਨਾ ਕਰ ਦਏ ਕਿਧਰੇ। ਬੁਢੇ ਬੰਦੇ ਨਮਾਜ਼ ਪੜ੍ਹਿਆ ਕਰਦੇ ਨੇ, ਇਹ ਸਾਨੂੰ ਕਿਉਂ ਕਹਿੰਦੈ ਨਮਾਜ਼ ਪੜ੍ਹੋ? ਕੌੜੇ ਬੋਲ ਬੋਲਦੇ ਪਰ ਸ਼ੇਖ ਹਸਨ ਸ਼ਾਂਤ ਰਹਿੰਦਾ। ਬਾਬਾ ਆਪਣੇ ਬੇਟੇ ਦੇ ਈਮਾਨ ਤੋਂ ਏਨਾ ਖੁਸ਼ ਹੋਇਆ ਕਿ ਹੋਰ ਉਚੇਰੀ ਵਿੱਦਿਆ ਪੜ੍ਹਨ ਵਾਸਤੇ ਜਾਰਡਨ ਭੇਜ ਦਿੱਤਾ। ਇਥੋਂ ਉਸਦੇ ਜੀਵਨ ਵਿਚ ਤਬਦੀਲੀ ਸ਼ੁਰੂ ਹੋਈ।

ਜੇ ਰਤਾ ਕੁ ਇਸਲਾਮ ਦਾ ਇਤਿਹਾਸ ਅਤੇ ਸਿਆਸਤ ਜਾਣ ਲਈਏ ਤਾਂ ਕਹਾਣੀ ਸਹੀ ਸਮਝ ਵਿਚ ਆਏਗੀ। ਸਾਲ 1517 ਤੋਂ 1923 ਤੱਕ ਓਟੋਮਾਨ ਸਲਤਨਤ ਨੇ ਤੁਰਕੀ ਵਿਚ ਰਾਜ ਕੀਤਾ, ਬਾਦਸ਼ਾਹ ਨੂੰ ਖਲੀਫਾ ਕਿਹਾ ਜਾਂਦਾ ਜੋ ਮਹਾਰਾਜਾ ਹੋਣ ਦੇ ਨਾਲ ਨਾਲ ਅਰਬਾਂ ਦਾ ਕੀ, ਸਾਰੀ

ਦੁਨੀਆਂ ਦੇ ਮੁਸਲਮਾਨਾ ਦਾ ਧਾਰਮਿਕ ਨੇਤਾ ਵੀ ਹੁੰਦਾ। ਪਹਿਲੋਂ ਠੀਕ ਸੀ ਪਰ ਸਮਾਂ ਬੀਤਣ ਨਾਲ ਹਕੂਮਤ ਭਰਿਸ਼ਟ ਹੋ ਗਈ ਤੇ ਪਤਨ ਸ਼ੁਰੂ ਹੋ ਗਿਆ। ਮੱਧ ਪੂਰਬ ਦੇ ਪੇਂਡੂ ਕਿਸਾਨਾਂ ਉਤੇ ਭਾਰੇ ਟੈਕਸ ਲਾਏ ਗਏ। ਅਦਾਇਗੀ ਨਾ ਹੋਣ ਦੀ ਸੂਰਤ ਵਿਚ ਸਜ਼ਾਵਾਂ ਦਿੱਤੀਆਂ ਜਾਂਦੀਆਂ। ਸਿਪਾਹੀਆਂ ਅਤੇ ਸਥਾਨਕ ਮੁਲਾਜ਼ਮਾ ਦੀਆਂ ਜ਼ਿਆਦਤੀਆਂ ਦੀ ਖ਼ਬਰ ਦੂਰ ਦੁਰਾਡੇ ਇਸਤੰਬੂਲ ਵਿਚ ਬਾਦਸ਼ਾਹ ਤੱਕ ਕਿਵੇਂ ਪਹੁੰਚਦੀ?

ਦੁਖੀ ਲੋਕ ਇਸ ਮੁਸ਼ਕਲ ਦਾ ਹੱਲ ਲੱਭਣ ਬਾਰੇ ਸੋਚਣ ਲੱਗੇ। ਰੂਸ ਵਿਚ ਨਵਾਂ ਨਵਾਂ ਇਨਕਲਾਬ ਆਇਆ ਸੀ, ਚੇਤੰਨ ਲੋਕ ਕਮਿਊਨਿਸਟ ਹੋਣ ਲੱਗੇ, ਕੁੱਝ ਸ਼ਰਾਬ ਪੀਣ ਲੱਗੇ, ਜੂਆ ਖੇਡਣ ਲੱਗੇ। ਪੱਛਮ ਦੀਆਂ ਕੰਪਨੀਆਂ ਤੇਲ ਕੱਢਣ ਲੱਗੀਆਂ ਤੇ ਪੱਛਮੀ ਆਦਤਾਂ ਵੀ ਲੋਕਾਂ ਵਿਚ ਆਉਣੀਆਂ ਹੀ ਸਨ। ਕਾਇਰੋ, ਮਿਸਰ ਵਿਚ ਇਕ ਧਰਮੀ ਜੁਆਨ ਸਕੂਲ ਮਾਸਟਰ ਹਸਨ ਅਲਬਾਨਾ ਆਪਣੇ ਗਰੀਬ, ਬੇਰੁਜ਼ਗਾਰ ਤੇ ਰੱਬ ਤੋਂ ਵੰਚਿਤ ਦੇਸਵਾਸੀਆਂ ਦੀ ਦੁਰਦਸ਼ਾ ਦੇਖ ਕੇ ਰੋ ਪੈਂਦਾ। ਇਸ ਵਾਸਤੇ ਤੁਰਕਾਂ ਦੀ ਥਾਂ ਉਹ ਪੱਛਮਵਾਸੀਆਂ ਨੂੰ ਕਸੂਰਵਾਰ ਠਹਿਰਾਉਂਦਾ ਤੇ ਲੋਕਾਂ ਨੂੰ ਪੱਕੇ ਮੁਸਲਮਾਨ ਹੋਣ ਦੀ ਪ੍ਰੇਰਨਾ ਦਿੰਦਾ। ਕਾਫੀ ਹਾਊਸ ਵਿਚ ਜਾਕੇ ਉਹ ਕੁਰਸੀ ਤੇ ਖਲੋ ਜਾਂਦਾ ਤੇ ਦੀਨ ਦੀਆਂ ਗੱਲਾਂ ਕਰਦਾ। ਸ਼ਰਾਬੀ ਬੰਦੇ ਉਸਦੀ ਖਿੱਲੀ ਉਡਾਉਂਦੇ, ਧਾਰਮਿਕ ਲੀਡਰ ਈਰਖਾ ਅਤੇ ਨਫਰਤ ਕਰਦੇ ਪਰ ਆਮ ਬੰਦਿਆਂ ਨੂੰ ਉਹ ਚੰਗਾ ਲੱਗਣ ਲੱਗਾ ਕਿਉਂਕਿ ਇਸ ਵਿਚ ਉਮੀਦ ਦੀ ਕਿਰਨ ਝਲਕਦੀ ਦਿਸਦੀ।

ਮਾਰਚ 1928 ਮੁਸਲਿਮ ਬ੍ਰਦਰਹੁੱਡ ਨਾਮ ਦੀ ਉਸਨੇ ਸੰਸਥਾ ਕਾਇਮ ਕੀਤੀ ਜੋ ਲੋਕਾਂ ਦਾ ਸ਼ੁਧੀਕਰਨ ਕਰਕੇ ਇਸਲਾਮ ਨੂੰ ਮਜ਼ਬੂਤ ਕਰੇਗੀ। ਦਹਾਕੇ ਦੇ ਅੰਦਰ ਅੰਦਰ ਹਰ ਇਲਾਕੇ ਵਿਚ ਇਸ ਦੀਆਂ ਸ਼ਾਖਾਵਾਂ ਖੁਲ੍ਹ ਗਈਆਂ। ਅਲਬਾਨਾ ਦੇ ਭਰਾ ਨੇ 1935 ਵਿਚ ਫਲਸਤੀਨ ਇਲਾਕੇ ਵਿਚ ਇਸਦੀ ਇਕ ਬ੍ਰਾਂਚ ਕਾਇਮ ਕਰ ਦਿੱਤੀ। ਵੀਹ ਸਾਲ ਦੇ ਅਰਸੇ ਵਿਚ ਮਿਸਰ ਵਿਚ ਬ੍ਰਦਰਹੁੱਡ ਦੇ ਪੰਜ ਲੱਖ ਮੈਂਬਰ ਹੋ ਗਏ। ਬਹੁਗਿਣਤੀ ਗਰੀਬ ਅਤੇ ਲਾਚਾਰ ਲੋਕਾਂ ਦੀ ਸੀ ਪਰ ਸਾਰੇ ਇਸਲਾਮ ਦੇ ਪੱਕੇ ਵਫਾਦਾਰ। ਕੁਰਾਨ ਦੀ ਸਿਖਿਆ ਅਨੁਸਾਰ ਇਕ ਦੂਜੇ ਦੀ ਮਦਦ ਵੀ ਕਰਦੇ। ਪੱਛਮੀ ਲੋਕ ਹਰੇਕ ਮੁਸਲਮਾਨ ਨੂੰ ਅੱਤਵਾਦੀ ਸਮਝਦੇ ਹਨ, ਉਹ ਨਹੀਂ ਜਾਣਦੇ ਇਸਲਾਮ ਵਿਚ ਪਿਆਰ ਅਤੇ ਦਇਆ ਦੀ ਕਿਡੀ ਅਹਿਮੀਅਤ ਹੈ, ਗਰੀਬਾਂ, ਵਿਧਵਾਵਾਂ, ਯਤੀਮਾ ਵਾਸਤੇ ਹਮਦਰਦੀ ਹੈ। ਪਰ ਇਸਲਾਮ ਵਿਚ ਇਕ ਹੋਰ ਵੀ ਅਹਿਮ ਪੱਖ ਹੈ, ਉਹ ਹੈ ਜਹਾਦ। ਸਾਰੀ ਗਲੋਬ ਇਸਲਾਮ ਅਖਤਿਆਰ ਕਰੇ ਤੇ ਇਕ ਧਰਮੀ ਮੁਸਲਮਾਨ ਦੁਨੀਆਂ ਉਪਰ ਰਾਜ ਕਰੇ, ਇਸ ਵਾਸਤੇ ਯੁੱਧ ਕਰਨਾ ਜਾਇਜ਼ ਹੈ।

1948 ਵਿਚ ਬ੍ਰਦਰਹੁੱਡ ਨੇ ਤੁਰਕੀ ਸਰਕਾਰ ਖਿਲਾਫ ਬਗਾਵਤ ਕਰ ਦਿੱਤੀ ਕਿਉਂਕਿ ਸਰਕਾਰ ਇਸਲਾਮ ਦੀ ਥਾਂ ਸੈਕੁਲਰਿਜ਼ਮ ਨੂੰ ਪਹਿਲ ਦੇ ਰਹੀ ਸੀ। ਬਗਾਵਤ ਉਪਰ ਜਲਦੀ ਕਾਬੂ ਪਾ ਲਿਆ, ਬਰਤਾਨੀਆਂ ਹਕੂਮਤ ਚਲੀ ਗਈ ਤੇ ਯਹੂਦੀਆਂ ਵਾਸਤੇ ਫਲਸਤੀਨ ਦੀ ਜ਼ਮੀਨ ਵਿਚੋਂ ਇਕ ਹਿੱਸੇ ਉਪਰ ਇਜ਼ਰਾਈਲ ਦੇਸ ਸਥਾਪਤ ਕਰ ਦਿੱਤਾ। ਮੱਧ ਏਸ਼ੀਆਂ ਦੇ ਸਾਰੇ ਮੁਸਲਮਾਨ ਦੇਸਾਂ ਵਿਚ ਗੁੱਸਾ ਫੈਲ ਗਿਆ। ਕੁਰਾਨ ਵਿਚ ਲਿਖਿਆ ਹੈ ਜਦੋਂ ਕੋਈ ਬੇਗਾਨਾ ਬੰਦਾ ਮੁਸਲਿਮ ਧਰਤੀ ਉਪਰ ਕਾਬਜ਼ ਹੋਵੇ ਤਾਂ ਸਾਰੇ ਇਕੱਠੇ ਹੋ ਜਾਓ ਤੇ ਜਹਾਦ ਕਰੋ। ਅਲਅਕਸ਼ ਮਸੀਤ ਫਲਸਤੀਨ ਵਿਚ ਹੈ। ਮੱਕੇ ਅਤੇ ਮਦੀਨੇ ਤੋਂ ਬਾਦ ਇਹ ਤੀਜੇ ਥਾਂ ਤੇ ਸਭ ਤੋਂ ਪਵਿਤਰ ਥਾਂ ਹੈ। ਇਹ ਯਹੂਦੀਆਂ ਦੇ ਕਬਜ਼ੇ ਵਿਚ ਹੋ ਗਈ। ਇਹ ਉਹ ਥਾਂ ਹੈ ਜਿਥੋਂ ਇਜ਼ਰਾਈਲ ਫਰਿਸ਼ਤਾ ਹਜ਼ਰਤ ਮੁਹੰਮਦ ਸਾਹਿਬ ਨੂੰ ਆਪਣੇ ਨਾਲ ਲਿਜਾ ਕੇ ਪੈਗੰਬਰ ਮੂਸਾ ਅਤੇ ਯਸੂ ਨੂੰ ਮਿਲਵਾ ਕੇ ਲਿਆਇਆ ਸੀ।

ਮਿਸਰ, ਲੈਬਨਾਨ, ਸੀਰੀਆ, ਜਾਰਡਨ ਅਤੇ ਈਰਾਕ ਨੇ ਮਿਲਕੇ ਨਵੀਂ ਬਣੀ ਯਹੂਦੀ ਸਟੇਟ ਤੇ ਹਮਲਾ ਕਰ ਦਿੱਤਾ। ਦਸ ਹਜ਼ਾਰ ਸੈਨਿਕ ਸਨ ਤੇ ਬਾਕੀ ਵੱਡੀ ਗਿਣਤੀ ਮੁਸਲਿਮ ਬ੍ਰਦਰਹੁੱਡ ਮੈਂਬਰਾਂ ਦੀ ਸੀ। ਇਨ੍ਹਾਂ ਦੇਸਾਂ ਨੇ ਯਹੂਦੀਆਂ ਹੱਥੋਂ ਬੁਰੀ ਮਾਰ ਖਾਧੀ, ਹਾਰ ਗਏ। ਇਕ ਸਾਲ ਤੋਂ ਘੱਟ ਸਮੇਂ

ਵਿਚ ਸਾਰੇ ਇਜ਼ਰਾਈਲ ਵਿਚੋਂ ਮੁਸਲਮਾਨ ਸੈਨਿਕ ਕੱਢ ਦਿੱਤੇ। ਸਾਢੇ ਸੱਤ ਲੱਖ ਮੁਸਲਮਾਨ ਇਜ਼ਰਾਈਲ ਦੀ ਧਰਤੀ ਤੋਂ ਉਜੜ ਕੇ ਅਰਬ ਦੇਸਾਂ ਦੇ ਰਫੂਜੀ ਹੋ ਗਏ। ਅੱਜ ਤੱਕ ਇਨ੍ਹਾਂ ਰਫੂਜੀ ਕੈਂਪਾਂ ਨੂੰ ਯੂ.ਐਨ.ਓ. ਵਲੋਂ ਰਾਹਤ ਸਮੱਗਰੀ ਦਿੱਤੀ ਜਾ ਰਹੀ ਹੈ।

ਹਾਰ ਕੇ ਆਏ ਹਥਿਆਰਬੰਦ ਮੁਸਲਿਮ ਬ੍ਰਦਰਹੁੱਡ ਦੇ ਬੰਦਿਆਂ ਨੇ ਦੂਜੀ ਵਾਰ ਫਿਰ ਤੁਰਕ ਸਰਕਾਰ ਖਿਲਾਫ ਬਗਾਵਤ ਦਾ ਯਤਨ ਕੀਤਾ ਪਰ ਦਬਾ ਦਿੱਤੇ ਗਏ। ਬ੍ਰਦਰਹੁੱਡ ਤੇ ਪਾਬੰਦੀ ਲਾ ਦਿੱਤੀ, ਇਸ ਦੀਆਂ ਜਾਇਦਾਦਾਂ ਕਬਜ਼ੇ ਵਿਚ ਲੈ ਲਈਆਂ ਤੇ ਲੀਡਰਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਗ੍ਰਿਫਤਾਰੀ ਤੋਂ ਬਚੇ ਬੰਦਿਆਂ ਨੇ ਥੋੜੇ ਸਮੇਂ ਬਾਦ ਮਿਸਰ ਦਾ ਪ੍ਰਧਾਨ ਮੰਤਰੀ ਕਤਲ ਕਰ ਦਿੱਤਾ। ਬਾਰਾਂ ਫਰਵਰੀ 1949 ਨੂੰ ਸਰਕਾਰ ਦੀ ਖੁਫੀਆ ਏਜੰਸੀ ਨੇ ਹਸਨ ਅਲਬਾਨਾ ਕਤਲ ਕਰ ਦਿੱਤਾ, ਪਰ ਮੁਸਲਿਮ ਬ੍ਰਦਰਹੁੱਡ ਦਾ ਸਿਰ ਨਹੀਂ ਫੇਹਿਆ ਗਿਆ। ਘਟਣ ਦੀ ਬਜਾਇ ਸਰਕਾਰ ਦੇ ਜ਼ਾਲਮਾਨਾ ਰਵੱਈਏ ਕਾਰਨ ਇਹ ਮਜ਼ਬੂਤ ਹੁੰਦਾ ਗਿਆ, ਕੇਵਲ ਮਿਸਰ ਵਿਚ ਨਾ ਰਿਹਾ, ਸੀਰੀਆ ਅਤੇ ਜਾਰਡਨ ਤੱਕ ਫੈਲ ਗਿਆ।

1975 ਵਿਚ ਮੋਸਾਬ ਦਾ ਅੱਬੂ ਜਦੋਂ ਜਾਰਡਨ ਵਿਚ ਪੜ੍ਹਨ ਆਇਆ, ਉਦੋਂ ਉਥੇ ਮੁਸਲਿਮ ਬ੍ਰਦਰਹੁੱਡ ਦਾ ਬੋਲਬਾਲਾ ਸੀ ਤੇ ਮੁਸਲਮਾਨਾਂ ਵਿਚ ਇਨ੍ਹਾਂ ਦੀ ਪੂਰੀ ਇੱਜ਼ਤ ਸੀ। ਸ਼ੇਖ ਹਸਨ ਦੇਖ ਰਿਹਾ ਸੀ ਬ੍ਰਦਰਹੁੱਡ ਕਾਫਰਾਂ ਨੂੰ ਮੋਮਿਨ ਕਰ ਰਿਹਾ ਸੀ। ਬ੍ਰਦਰਹੁੱਡ ਦੇ ਨੇਤਾ ਉਹੋ ਕੁਝ ਕਰ ਰਹੇ ਸਨ ਜੋ ਈਸਾਈਆਂ ਵਾਸਤੇ ਮਾਰਟਿਨ ਲੂਥਰ ਨੇ ਕੀਤਾ ਸੀ। ਸ਼ੇਖ ਨੇ ਕਿਹਾ- ਇਹੋ ਮੇਰਾ ਸੁਫਨਾ ਸੀ। ਸ਼ੇਖ ਨੇ ਇਸਲਾਮ ਦਾ ਇਥੇ ਉਹ ਪੱਖ ਦੇਖਿਆ ਜੋ ਦਇਆ, ਪਿਆਰ ਤੇ ਰਹਿਮ ਸਿਖਾਉਂਦਾ ਹੈ। ਇਸ ਕਥਾ ਦੇ ਨਾਇਕ ਮੋਸਾਬ ਨੇ ਲਿਖਿਆ- ''ਇਸਲਾਮ ਦਾ ਜੀਵਨ ਪੌੜੀ ਵਾਂਗ ਹੈ। ਪਹਿਲਾਂ ਡੰਡਾ ਅਰਦਾਸ ਹੈ, ਦੂਜਾ ਅੱਲਾਹ ਦੀ ਸਿਫਤ, ਤੀਜਾ ਲੋੜਵੰਦਾਂ ਲਾਚਾਰਾਂ ਦੀ ਮੱਦਦ, ਚੌਥਾ ਸਕੂਲ ਹਸਪਤਾਲ ਉਸਾਰਨੇ, ਪੰਜਵਾਂ ਦਾਨ ਤੇ ਸਭ ਤੋਂ ਸਿਖਰਲਾ ਡੰਡਾ ਜਹਾਦ ਹੈ। ਪੌੜੀ ਬੜੀ ਲੰਮੀ ਹੈ, ਸਿਖਰਲੇ ਡੰਡੇ ਉਪਰ ਕੀ ਹੋ ਰਿਹੈ, ਹੇਠਲਿਆਂ ਨੂੰ ਦਿਸਦਾ ਈ ਨਹੀਂ। ਉਪਰ ਜਾਣ ਦੀ ਰਫਤਾਰ ਧੀਮੀ ਹੈ। ਚਿੜੀ ਬਿਲੀ ਨੂੰ ਅੱਗੇ ਪਿਛੇ ਆਉਂਦੀ ਜਾਂਦੀ ਦੇਖ ਰਹੀ ਹੈ ਪਰ ਇਹ ਨਹੀਂ ਸਮਝ ਸਕੀ ਕਿ ਹਰੇਕ ਗੇੜੇ ਨਾਲ ਬਿਲੀ ਰਤਾ ਕੁ ਹੋਰ ਚਿੜੀ ਵਲ ਸਰਕ ਰਹੀ ਹੈ। ਅੱਖ ਦੇ ਪਲਕਾਰ ਵਿਚ ਬਿਲੀ ਦੇ ਪੰਜੇ ਚਿੜੀ ਦੇ ਖੂਨ ਨਾਲ ਭਿਜੇ ਦਿਸਦੇ ਹਨ। ਨਰਮਦਲੀਆ ਮੁਸਲਮਾਨ ਕੱਟੜ ਮੁਸਲਮਾਨ ਨਾਲੋਂ ਵਧੀਕ ਖਤਰਨਾਕ ਹੈ ਕਿਉਂਕਿ ਦੇਖਣ ਨੂੰ ਠੀਕ ਲਗਦਾ ਹੈ ਪਰ ਅਚਾਨਕ ਕਦੋਂ ਉਹ ਸਿਖਰਲਾ ਡੰਡਾ ਛੂਹ ਲਏ ਪਤਾ ਨਹੀਂ ਲਗਦਾ। ਬਹੁਤੇ ਆਤਮਘਾਤੀ ਬੰਦੇ ਨਰਮਦਲੀਆਂ ਵਿਚੋਂ ਹੁੰਦੇ ਹਨ। ਹਸਾਬ ਦਾ ਅੱਬੂ ਪਹਿਲੀ ਪੌੜੀ ਚੜ੍ਹਿਆ ਤੇ ਅਖੀਰ ਤੱਕ ਪੁੱਜ ਗਿਆ। ਉਹ ਪਿਤਾ ਤੋਂ ਪੁੱਛਣਾ ਚਾਹੁੰਦਾ ਸੀ- ਅੱਬੂ ਹਮਦਰਦ, ਦਿਆਲੂ ਇਨਸਾਨ ਤੋਂ ਤੁਸੀਂ ਮਾਸੂਮਾਂ ਦੇ ਕਤਲਾਂ ਤੱਕ ਕਿਉਂ ਪੁੱਜ ਗਏ? ਪਰ ਇਸਲਾਮੀ ਸਮਾਜ ਵਿਚ ਵੱਡਿਆ ਨੂੰ ਇਹੋ ਜਿਹੇ ਸਵਾਲ ਕਰਨ ਦਾ ਰਿਵਾਜ ਨਹੀਂ।

ਜਾਰਡਨ ਦੀ ਪੜ੍ਹਾਈ ਮੁਕਾ ਕੇ ਅੱਬੂ ਵਾਪਸ ਆਇਆ ਤਾਂ ਲੱਗਾ ਕਿ ਇਸਲਾਮ ਵਾਸਤੇ ਕੁੱਝ ਕਰੇਗਾ। ਇਕ ਉਸੇ ਵਰਗਾ ਬੰਦਾ ਇਬ੍ਰਾਹੀਮ ਅਬੂ ਸਲੇਮ ਸੀ। ਇਨ੍ਹਾਂ ਦੋਹਾਂ ਨੇ ਫਲਸਤੀਨ ਵਿਚ ਬ੍ਰਦਰਹੁੱਡ ਦੀ ਮੋਹੜੀ ਗੱਡੀ। ਸਾਲ 1977 ਵਿਚ ਉਸਦੀ ਜੇਬ ਵਿਚ ਕੇਵਲ 50 ਦੀਨਾਰ ਸਨ ਜਦੋਂ ਸਲੇਮ ਦੀ ਭੈਣ ਸੱਬਾ ਨਾਲ ਨਿਕਾਹ ਹੋਇਆ। ਸਾਲ ਬਾਦ ਮੋਸਾਬ ਜੰਮਿਆਂ। ਪਿਤਾ ਨੂੰ ਈਮਾਮ ਵਜੋਂ ਤਨਖਾਹ ਮਿਲਦੀ ਸੀ। ਫਿਰ ਸਕੂਲ ਵਿਚ ਪੜ੍ਹਾਉਣ ਦੀ ਨੌਕਰੀ ਵੀ ਮਿਲ ਗਈ ਪਰ ਦੋਵੇਂ ਤਨਖਾਹਾਂ ਮਿਲਾ ਕੇ ਵੀ ਪਰਿਵਾਰ ਦਾ ਗੁਜ਼ਾਰਾ ਮੁਸ਼ਕਲ ਨਾਲ ਚਲਦਾ। ਤਿੰਨ ਮੁੰਡੇ ਤੇ ਤਿੰਨ ਕੁੜੀਆਂ ਦਾ ਪਰਿਵਾਰ ਸੀ। ਮਾਂ, ਬੱਚਿਆਂ ਨੂੰ ਨਮਾਜ਼ ਪੜ੍ਹਨੀ ਸਿਖਾਉਂਦੀ, ਰੋਜ਼ੇ ਰੱਖਣੇ ਸਿਖਾਉਂਦੀ। ਜਿਵੇਂ ਅੱਬੂ ਬਾਬੇ ਵਰਗਾ ਬਣਨ ਦਾ ਇਛੁਕ ਸੀ, ਮੋਸਾਬ ਆਪਣੇ ਅੱਬੂ ਵਰਗਾ ਬਣਨਾ ਚਾਹੁੰਦਾ।

ਦੁਪਹਿਰ ਦੀ ਅਜ਼ਾਨ ਹੋਈ ਤਾਂ ਮੋਸਾਬ ਵੀ ਬਾਕੀ ਬੱਚਿਆਂ ਨਾਲ ਮਸਜਿਦ ਵੱਲ ਤੁਰ ਪਿਆ, ਸੋਚਿਆ ਏਨੀਆਂ ਕਾਰਾਂ ਕਿਉਂ ਹਨ? ਜਾਕੇ ਦੇਖਿਆ ਇਕ ਮ੍ਰਿਤਕ ਦੀ ਲਾਸ਼ ਪਈ ਸੀ। ਦਫਨ ਵਾਸਤੇ

ਲਿਜਾ ਰਹੇ ਸਨ। ਪਿਛੇ ਪਿਛੇ ਉਹ ਵੀ ਤੁਰ ਪਿਆ। ਕਬਰਿਸਤਾਨ ਪੁੱਜ ਗਏ। ਇਕ ਬੰਦੇ ਨੇ ਕਿਹਾ- ਬੱਚੇ, ਕਬਰ ਉਪਰ ਪੈਰ ਨਹੀਂ ਰੱਖੀਦਾ। ਕਬਰ ਪਹਿਲੋਂ ਹੀ ਪੁੱਟੀ ਹੋਈ ਸੀ। ਈਮਾਮ ਨੇ ਇਸ਼ਾਰਾ ਕੀਤਾ ਤਾਂ ਕਫਨ ਜ਼ਮੀਨ ਵਿਚ ਉਤਾਰ ਦਿੱਤਾ। ਸਾਰੇ ਜਣੇ ਮਿਟੀ ਪਾਉਣ ਲੱਗੇ। ਕਬਰ ਪੁੱਟਣ ਵਾਲੇ ਦਾ ਨਾਮ ਜੁੱਮਾ ਸੀ। ਕਈ ਵਾਰੀ ਤਾਂ ਇਕੋ ਦਿਨ ਤਿੰਨ ਚਾਰ ਲਾਸ਼ਾਂ ਦਫਨ ਵਾਸਤੇ ਆ ਜਾਂਦੀਆਂ ਸਨ। ਬੱਚਿਆਂ ਤੋਂ ਸੁਣਿਆ ਸੀ ਜੁੱਮਾ ਕਦੇ ਨਮਾਜ਼ ਨਹੀਂ ਪੜ੍ਹਦਾ, ਨਾ ਉਸਦਾ ਕੁਰਾਨ ਵਾਲੇ ਰੱਬ ਵਿਚ ਯਕੀਨ ਹੈ। ਕੀ ਉਸ ਨੂੰ ਮੌਤ ਤੋਂ ਡਰ ਨਹੀਂ ਲਗਦਾ? ਮੋਸਾਬ ਸੋਚਦਾ। ਈਮਾਮ ਨੇ ਮ੍ਰਿਤਕ ਬਾਰੇ ਕਿਹਾ- ਇਹ ਆਦਮੀ ਚਲਾ ਗਿਐ। ਆਪਣਾ ਧਨ, ਜਾਇਦਾਦ, ਧੀਆਂ, ਪੁੱਤ, ਪਤਨੀ, ਸਭ ਨੂੰ ਛੱਡ ਗਿਐ। ਆਪਾਂ ਸਾਰੇ ਇਵੇਂ ਜਾਵਾਂਗੇ। ਥੋੜੀ ਦੇਰ ਬਾਦ ਇਸਦੀ ਰੂਹ ਇਥੇ ਪਰਤੇਗੀ। ਮੁਨਕਿਰ ਤੇ ਨਕੀਰ ਫਰਿਸ਼ਤੇ ਇਸ ਤੋਂ ਇਸ ਦੀ ਕਰਨੀ ਬਾਰੇ ਸਵਾਲ ਪੁੱਛਣਗੇ, ਪੁਛਣਗੇ- ਤੇਰਾ ਰੱਬ ਕਿਹੜੈ? ਜੇ ਉਸ ਤੋਂ ਸਹੀ ਉਤਰ ਨਾ ਦਿਤੇ ਗਏ ਤਾਂ ਉਸਦੇ ਸਿਰ ਵਿਚ ਹਥੌੜਾ ਮਾਰਨਗੇ ਤੇ ਮ੍ਰਿਤਕ ਦੀ ਰੂਹ 70 ਸਾਲ ਵਾਸਤੇ ਜ਼ਮੀਨ ਵਿਚ ਧਸ ਜਾਏਗੀ। ਯਾ ਅੱਲਾ, ਸਾਡੇ ਤੋਂ ਠੀਕ ਜਵਾਬ ਦਿਵਾਈਂ।

ਅੱਬੂ ਨੇ ਕਦੀ ਇਹ ਗੱਲਾਂ ਨਹੀਂ ਦੱਸੀਆਂ। ਮੋਸਾਬ ਨੇ ਅੱਬੂ ਨੂੰ ਕਿਹਾ- ਮੈਨੂੰ ਹੁਣੇ ਠੀਕ ਜਵਾਬ ਸਿਖਾ ਦੇ, ਮੈਨੂੰ ਡਰ ਲਗਦੈ। ਅੱਖ ਬਚਾ ਕੇ ਫਿਰ ਕਬਰਿਸਤਾਨ ਵਿਚ ਚਲਾ ਗਿਆ ਤਾਂ ਕਿ ਸਵਾਲ ਜਵਾਬ ਸੁਣ ਸਕੇ, ਹਥੌੜਾ ਵਜਦਾ ਦੇਖੇ। ਘੰਟੇ ਦਾ ਬੈਠਾ ਬੈਠਾ ਬੋਰ ਹੋ ਗਿਆ। ਆਕੇ ਮਾਂ ਨੂੰ ਕਿਹਾ- ਉਥੇ ਤਾ ਕੁੱਝ ਵੀ ਨਹੀਂ ਹੋਇਆ? ਮੈਨੂੰ ਨਾ ਸਵਾਲ ਸੁਣੇ ਨਾ ਜਵਾਬ। ਮਾਂ ਨੇ ਕਿਹਾ- ਬੰਦਿਆਂ ਨੂੰ ਨਹੀਂ ਸੁਣਦੇ ਹੁੰਦੇ, ਜਾਨਵਰ ਸੁਣ ਲੈਂਦੇ ਨੇ। ਅੱਠ ਸਾਲ ਦੇ ਮੋਸਾਬ ਨੂੰ ਹੁਣ ਗੱਲ ਸਮਝ ਵਿਚ ਆਈ। ਕਬਰਿਸਤਾਨ ਉਸ ਦਾ ਖੇਡ ਮੈਦਾਨ ਹੋ ਗਿਆ।

1986 ਵਿਚ ਹੇਬਰੋਨ ਵਿਖੇ ਸੱਤ ਬੰਦਿਆਂ ਦੀ ਗੁਪਤ ਮੀਟਿੰਗ ਹੋਈ ਤੇ ਫਲਸਤੀਨ ਦੀ ਆਜ਼ਾਦੀ ਵਾਸਤੇ ਸੰਘਰਸ਼ ਕਰਨ ਦਾ ਫੈਸਲਾ ਹੋਇਆ। ਹਾਲੇ ਹਥਿਆਰਬੰਦ ਯੁਧ ਕਰਨ ਦੇ ਕਾਬਲ ਨਹੀਂ, ਬੱਸਾਂ ਤੇ ਪਥਰਾਉ, ਟਾਇਰਾਂ ਨੂੰ ਅੱਗ ਲਾਉਣ ਵਰਗੇ ਕੰਮ ਹੋਣਗੇ। ਇਨ੍ਹਾਂ ਵਿਚ ਮੋਸਾਬ ਦਾ ਸ਼ਾਂਤ ਚਿਤ ਪਿਤਾ ਸ਼ੇਖ ਹਸਨ ਵੀ ਸੀ। ਇਉਂ ਹਮਾਸ ਦਾ ਜਨਮ ਹੋਇਆ। ਹਮਾਸ ਵਿਚ ਜਾਨ ਪਾਣ ਲਈ ਮੌਕਾ ਚਾਹੀਦਾ ਸੀ, ਮੌਕਾ ਮਿਲ ਗਿਆ।

ਪਲਾਸਟਿਕ ਵੇਚਣ ਵਾਲੇ ਇਕ ਇਜ਼ਰਾਈਲੀ, ਸ਼ਲੋਮੋ ਦਾ ਗਾਜ਼ਾ ਵਿਚ ਛੁਰੇ ਨਾਲ ਕਤਲ ਹੋ ਗਿਆ। ਥੋੜੇ ਦਿਨਾਂ ਬਾਦ ਗਾਜ਼ਾ ਦੇ ਰਫੂਜੀ ਕੈਂਪ ਵਿਚਲੇ ਚਾਰ ਬੰਦੇ ਸੜਕ ਦੀ ਟ੍ਰੈਫਿਕ ਦੁਰਘਟਨਾ ਵਿਚ ਮਾਰੇ ਗਏ। ਅਫਵਾਹ ਫੈਲੀ ਕਿ ਸ਼ਲੋਮੋ ਦੇ ਕਤਲ ਦਾ ਬਦਲਾ ਲੈਣ ਲਈ ਯਹੂਦੀਆਂ ਨੇ ਇਹ ਕਾਰਾ ਕੀਤਾ ਹੈ। ਦੰਗੇ ਸ਼ੁਰੂ ਹੋ ਗਏ। ਇਕ 17 ਸਾਲਾ ਮੁੰਡੇ ਨੇ ਇਜ਼ਰਾਈਲੀ ਸਿਪਾਹੀ ਉਤੇ ਪੈਟਰੋਲ ਬੰਬ ਸੁਟਿਆ। ਮੁੰਡਾ ਗੋਲੀ ਨਾਲ ਫੁੰਡ ਦਿੱਤਾ। ਗਾਜ਼ਾ ਵਿਚ ਥਾਂ ਥਾਂ ਲੋਕ ਗਲੀਆਂ ਵਿਚ ਨਿਕਲ ਤੁਰੇ। ਹਮਾਸ ਨੇ ਦੰਗਿਆਂ ਨੂੰ ਪੂਰੀ ਸ਼ਹਿ ਦਿੱਤੀ। ਬੱਚੇ ਇਜ਼ਰਾਈਲੀ ਟੈਂਕਾ ਉਪਰ ਪੱਥਰ ਚਲਾਉਂਦੇ, ਅਜਿਹਾ ਕਰਦਿਆਂ ਦੀਆਂ ਤਸਵੀਰਾਂ ਦੁਨੀਆਂ ਭਰ ਦੇ ਅਖਬਾਰਾਂ ਵਿਚ ਛਪਦੀਆਂ। ਫਲਸਤੀਨ ਦਾ ਜਹਾਦ ਵਿਸ਼ਵ-ਖਬਰ ਬਣ ਗਿਆ। ਇਜ਼ਰਾਈਲੀਆਂ ਦੀਆਂ ਗੋਲੀਆਂ ਨਾਲ ਮਰੇ ਸ਼ਹੀਦਾਂ ਨੂੰ ਤੁਰਤ ਸਕੇ ਸਬੰਧੀ ਦਫਨਾ ਦਿੰਦੇ, ਕਿਤੇ ਇਜ਼ਰਾਈਲੀ ਇਨ੍ਹਾਂ ਦੇ ਅੰਦਰਲੇ ਅੰਗ ਕੱਢ ਕੇ ਵਰਤ ਨਾ ਲੈਣ।

ਦਸ ਸਾਲ ਦੇ ਮੋਸਾਬ ਨੇ ਹਮਜੋਲੀਆਂ ਨਾਲ ਰਲ ਕੇ ਇਜ਼ਰਾਈਲੀਆਂ ਦੀ ਬਸ ਉਪਰ ਪਥਰਾਉ ਕਰਨ ਦੀ ਸੋਚੀ ਕਿਉਂਕਿ ਵੱਡੀ ਗੱਡੀ ਹੋਣ ਕਰਕੇ ਨਿਸ਼ਾਨਾ ਉਕੇਗਾ ਨਹੀਂ। ਹਰੇਕ ਨੇ ਦੋ ਦੋ ਪੱਥਰ ਦੋਵਾਂ ਹੱਥਾਂ ਵਿਚ ਫੜੇ ਤੇ ਓਟ ਵਿਚ ਸ਼ਹਿ ਲਾਕੇ ਬੈਠ ਗਏ। ਬਸ ਹਰ ਰੋਜ਼ ਇਕੋ ਟਾਈਮ ਤੇ ਆਉਂਦੀ। ਡੀਜ਼ਲ ਇੰਜਣ ਦੀ ਆਵਾਜ਼ ਆਈ। ਚੌਕਸ ਹੋ ਗਏ। ਲੰਘਣ ਲੱਗੀ ਤਾਂ ਪਥਰਾਉ ਕਰ ਦਿੱਤਾ, ਸ਼ੀਸ਼ੇ ਟੁੱਟਣ ਦੀਆਂ ਆਵਾਜ਼ਾਂ ਤੋਂ ਪੱਕਾ ਹੋ ਗਿਆ ਕਿ ਨਿਸ਼ਾਨੇ ਟਿਕਾਣੇ ਤੇ ਲੱਗੇ। ਪਰ ਉਹੋ, ਇਹ ਮੁਸਾਫਰਾਂ ਵਾਲੀ ਬਸ ਨਹੀਂ, ਹਥਿਆਰਬੰਦ ਫੌਜੀਆਂ ਦੀ ਬਸ ਸੀ। ਗੁਸੈਲੇ

ਫੌਜੀਆਂ ਨੇ ਬਸ ਰੋਕ ਲਈ ਤਾਂ ਮੁੰਡੇ ਲੁਕਣ ਵਾਲੀ ਥਾਂ ਵੱਲ ਭੱਜੇ। ਨਾ ਇਨ੍ਹਾਂ ਨੂੰ ਸਿਪਾਹੀ ਦਿਸੇ ਨਾ ਸਿਪਾਹੀਆਂ ਨੂੰ ਮੁੰਡੇ। ਉਨ੍ਹਾਂ ਨੇ ਹਵਾਈ ਫਾਇਰ ਕਰਨੇ ਸ਼ੁਰੂ ਕਰ ਦਿੱਤੇ ਤੇ ਮੁੰਡੇ ਅੱਖ ਬਚਾ ਕੇ ਮਸੀਤ ਅੰਦਰ ਜਾ ਵੜੇ। ਨਮਾਜ਼ ਪੜ੍ਹੀ ਜਾ ਰਹੀ ਸੀ। ਨਮਾਜ਼ੀਆਂ ਨੂੰ ਕੋਈ ਪਤਾ ਨਹੀਂ ਫਾਇਰਿੰਗ ਕਿਉਂ ਹੋ ਰਹੀ ਹੈ। ਇਹ ਮੁੰਡੇ ਸਭ ਤੋਂ ਪਿਛਲੀ ਕਤਾਰ ਵਿਚ ਜਾ ਖਲੋਤੇ। ਨਮਾਜ਼ ਖਤਮ ਹੋਈ ਤਾਂ ਈਮਾਮ ਨੇ ਗੁੱਸੇ ਨਾਲ ਇਨ੍ਹਾਂ ਵਲ ਦੇਖਿਆ। ਇੰਨੇ ਨੂੰ ਫੌਜੀ ਮਸੀਤ ਵਿਚ ਆ ਗਏ ਤੇ ਸਾਰਿਆਂ ਨੂੰ ਮੂਧੇ ਮੂੰਹ ਲੇਟਣ ਲਈ ਕਿਹਾ। ਸ਼ਨਾਖਤ ਹੋਣੀ ਸ਼ੁਰੂ ਹੋ ਗਈ। ਮੁੰਡਿਆਂ ਨੂੰ ਪਸੀਨੇ ਛੁਟ ਰਹੇ ਸਨ ਕਿ ਗੋਲੀਆਂ ਮਾਰ ਦੇਣਗੇ। ਪਰ ਕਿਸੇ ਨੂੰ ਕੁਝ ਨਾ ਕਿਹਾ। ਸਿਪਾਹੀਆਂ ਨੇ ਪੱਥਰ ਸੁਟਦੇ ਬੱਚੇ ਦੇਖੇ ਹੀ ਨਹੀਂ ਸਨ ਤੇ ਉਨ੍ਹਾਂ ਦੇ ਖਿਆਲ ਵਿਚ ਵੀ ਨਹੀਂ ਆਇਆ ਕਿ ਇਨੇ ਛੋਟੇ ਮੁੰਡੇ ਇੱਡਾ ਕਾਰਾ ਕਰ ਸਕਦੇ ਹਨ। ਦਬਕੇ ਦੁਬਕੇ ਮਾਰ ਕੇ ਫੌਜੀ ਚਲੇ ਗਏ। ਮੋਸਾਬ ਅਤੇ ਸਾਥੀ ਹੋਰ ਹੌਸਲੇ ਵਿਚ ਆ ਗਏ ਕਿ ਦੇਖੋ ਕਿਡਾ ਵੱਡਾ ਕੰਮ ਕੀਤਾ ਤੇ ਬਚ ਵੀ ਗਏ।

ਇਕ ਦਿਨ ਫਿਰ ਮੋਸਾਬ ਅਤੇ ਉਸਦੇ ਇਕ ਸਾਥੀ ਨੇ ਕਾਰ ਉਤੇ ਘਾਤ ਲਾਕੇ ਪੱਥਰ ਸੁੱਟੇ। ਪੱਥਰ ਸ਼ੀਸ਼ੇ ਤੇ ਵੱਜਾ ਤੇ ਬੰਬ ਫਟਣ ਵਰਗੀ ਆਵਾਜ਼ ਆਈ। ਕੁਝ ਦੂਰ ਤੱਕ ਤਾਂ ਕਾਰ ਅੱਗੇ ਵਲ ਦੌੜੀ ਪਰ ਫਿਰ ਬੈਕ ਗੇਅਰ ਪਾਕੇ ਡ੍ਰਾਈਵਰ ਵਾਪਸ ਲੈ ਆਇਆ। ਮੋਸਾਬ ਕਬਰਿਸਤਾਨ ਵੱਲ ਭੱਜ ਗਿਆ ਤੇ ਉਸਦਾ ਸਾਥੀ ਉਲਟ ਦਿਸ਼ਾ ਵਿਚ ਤਾਂ ਕਿ ਇਕ ਤਾਂ ਬਚੇ। ਹੱਥ ਵਿਚ M16 ਗੰਨ ਫੜੀ ਇਜ਼ਰਾਈਲੀ ਕਬਰਿਸਤਾਨ ਵੱਲ ਭੱਜਾ। ਮੋਸਾਬ ਕਬਰ ਦੇ ਪਰਲੇ ਪਾਸੇ ਲੇਟ ਗਿਆ, ਜਾਣਦਾ ਸੀ ਜਿਉਂ ਸਿਰ ਉਪਰ ਚੁਕਿਆ ਗੋਲੀ ਪਾਰ ਹੋ ਜਾਵੇਗੀ। ਹਨੇਰਾ ਪੈਣ ਲੱਗਾ, ਇਜ਼ਰਾਈਲੀ ਕਬਰਿਸਤਾਨ ਵਿਚ ਵੜਨੋ ਡਰਦਾ ਸੀ। ਮੋਸਾਬ ਭੱਜਿਆ, ਖੋਦੀ ਹੋਈ ਕਬਰ ਵਿਚ ਜਾ ਡਿਗਾ। ਇਜ਼ਰਾਈਲੀ ਨੇ ਅੰਨ੍ਹੇਵਾਹ ਫਾਇਰਿੰਗ ਕੀਤੀ ਤੇ ਚਲਾ ਗਿਆ।

ਅੱਧੇ ਘੰਟੇ ਬਾਦ ਮੋਸਾਬ ਕਬਰ ਵਿਚੋਂ ਬਾਹਰ ਨਿਕਲ ਕੇ ਘਰ ਗਿਆ। ਸ਼ੁਕਰ, ਫਿਰ ਬਚ ਗਿਆ। ਕੁੱਝ ਹਫਤਿਆਂ ਬਾਦ ਮੋਸਾਬ ਕੋਲੋਂ ਉਹੀ ਕਾਰ ਲੰਘੀ, ਉਹੀ ਡਰਾਇਵਰ, ਉਸਨੇ ਕਾਰ ਰੋਕ ਲਈ, ਮੋਸਾਬ ਨੂੰ ਪਛਾਣ ਲਿਆ। ਮੋਸਾਬ ਭੱਜਿਆ ਪਰ ਐਤਕੀ ਦੂਰ ਨਹੀਂ ਜਾ ਸਕਿਆ। ਫੜ ਕੇ ਚਪੇੜ ਜੜੀ ਤੇ ਧੂਹ ਕੇ ਗੱਡੀ ਵਿਚ ਸੁੱਟ ਲਿਆ, ਛੌਣੀ ਵਿਚ ਲੈ ਗਏ। ਉਸਨੂੰ ਕਿਹਾ- ਜੁਤੇ ਉਤਾਰ ਕੇ ਜ਼ਮੀਨ ਤੇ ਬਹਿ ਜਾ। ਬੈਠ ਗਿਆ, ਸੋਚਣ ਲੱਗਾ ਗੋਲੀ ਮਾਰ ਕੇ ਲਾਸ਼ ਖੇਤਾਂ ਵਿਚ ਸੁੱਟ ਦੇਣਗੇ। ਹਨੇਰਾ ਪੈਣ ਲੱਗਾ ਤਾਂ ਇਕ ਸਿਪਾਹੀ ਨੇੜੇ ਆਇਆ, ਕਿਹਾ- ਜਾਹ ਦਫਾ ਹੋ ਜਾਹ। ਮੋਸਾਬ ਨੇ ਕਿਹਾ- ਪਰ ਮੈਂ ਇੱਕਲਾ ਘਰ ਕਿਵੇਂ ਜਾਵਾਂ? ਨਾਲੇ ਮੇਰੇ ਜੁਤੇ ਤਾਂ ਦੇ ਦਿਉ। ਸਿਪਾਹੀਆਂ ਨੇ ਕਿਹਾ- ਸੁਣੀ ਨੀ ਗੱਲ? ਤੁਰ ਜਾਹ, ਅੱਗੋਂ ਤੋਂ ਪੱਥਰ ਮਾਰਿਆ ਨਾ, ਗੋਲੀ ਨਾਲ ਫੁੰਡ ਦਿਆਂਗੇ, ਸਮਝਿਆ?

ਘਰ ਪੁੱਜਾ ਤਾਂ ਮਾਂ ਨੇ ਛਾਤੀ ਨਾਲ ਘੁੱਟ ਲਿਆ ਤੇ ਰੋਣ ਲੱਗੀ। ਲੋਕਾਂ ਨੇ ਦੱਸ ਦਿੱਤਾ ਸੀ ਕਿ ਇਜ਼ਰਾਈਲੀ ਕਾਰ ਵਿਚ ਸੁੱਟ ਕੇ ਲੈ ਗਏ। ਕਦੀ ਪਥਰਾਉ ਹੁੰਦਾ ਫੌਜੀ ਉਸਦੇ ਘਰ ਆ ਵੜਦੇ। ਮੋਸਾਬ ਇਸ ਗੱਲ ਤੇ ਹੈਰਾਨ ਹੋਈ ਜਾਂਦਾ ਕਿ ਕਿਸੇ ਨੇ ਪੱਥਰ ਮਾਰ ਵੀ ਦਿੱਤਾ ਤਾਂ ਇੰਨਾਂ ਗੁੱਸਾ ਕਰਨ ਦੀ ਕੀ ਲੋੜ? ਕਿਡੇ ਕਿਡੇ ਭਾਰੇ ਹਥਿਆਰ ਚੁਕੀ ਫਿਰਦੇ ਨੇ।

ਇਕ ਰਾਤ ਜਦੋਂ ਖਾਣਾ ਖਾਣ ਪਿਛੋਂ ਗੱਲੀਂ ਲੱਗੇ ਹੋਏ ਸਨ, ਬੂਹੇ ਤੇ ਦਸਤਕ ਹੋਈ। ਬੂਹਾ ਖੋਲਿਆ, ਇਜ਼ਰਾਈਲੀ ਪੁਲਸ ਦੇਖੀ, ਸਿਪਾਹੀ ਨੇ ਪੁਛਿਆ- ਸ਼ੇਖ ਹਸਨ? ਅੱਬੂ ਨੇ ਕਿਹਾ- ਹਾਂ ਸ਼ੇਖ ਹਸਨ। ਪੰਜ ਮਿੰਟ ਪੁੱਛਗਿਛ ਕਰਨੀ ਹੈ, ਸਾਡੇ ਨਾਲ ਛੌਣੀ ਜਾਣਾ ਪਏਗਾ। ਲੈ ਗਏ। ਪਰਿਵਾਰ ਸਾਰੀ ਰਾਤ ਉਡੀਕਦਾ ਰਿਹਾ। ਫਿਰ ਰੈਡੱ ਕਰਾਸ ਦੇ ਦਫਤਰ ਤੋਂ ਜਾਣਕਾਰੀ ਮੰਗੀ। ਰੈਡੱ ਕਰਾਸ ਨੇ ਕਿਹਾ- ਯਕੀਨਨ ਇਹ ਗ੍ਰਿਫਤਾਰੀ ਦਾ ਮਾਮਲਾ ਹੈ ਪਰ ਸਾਨੂੰ ਕੁੱਝ ਨਹੀਂ ਉਹ ਦਸਦੇ। ਏਨਾ ਪਤਾ ਲੱਗਾ ਕਿ ਹਮਾਸ ਦਾ ਅਹਿਮ ਮੈਂਬਰ ਹੋਣ ਕਾਰਨ ਬੁਰੀ ਤਰ੍ਹਾਂ ਤਸ਼ੱਦਦ ਕੀਤਾ। ਅਰਬਾਂ ਕੋਲ ਹਥਿਆਰ ਨਹੀਂ ਸਨ, ਇਕ ਬੰਦੇ ਨੇ ਤਿੰਨ ਇਜ਼ਰਾਈਲੀ ਚਾਕੂ ਨਾਲ ਮਾਰ ਦਿੱਤੇ। ਲਗਦਾ ਸੀ ਕਿ ਅੱਬੂ ਦੀ ਗ੍ਰਿਫਤਾਰੀ ਨਾਲ ਗੜਬੜ ਰੁਕ ਜਾਏਗੀ, ਇਹ ਵਧ ਗਈ। ਹਮਾਸ ਏਨੀ ਮਜ਼ਬੂਤ ਹੁੰਦੀ

ਗਈ ਕਿ ਯਾਸਰ ਅਰਾਫਾਤ ਦੀ ਪੀ.ਐਲ.ਓ(ਫਲਸਤੀਨ ਲਿਬਰੇਸ਼ਨ ਆਰਗੇਨਾਈਜੇਸ਼ਨ) ਨਾਲ ਮੁਕਾਬਲਾ ਹੋਣ ਲੱਗਾ।

ਪੀ.ਐਲ.ਓ. ਸ਼ਰਈ ਮੁਸਲਮਾਨਾ ਦੀ ਜਥੇਬੰਦੀ ਨਹੀਂ ਸੀ, ਇਸ ਵਿਚ ਕਮਿਊਨਿਸਟ ਵੀ ਸਨ। ਮਸਫੁਟ ਗੱਭਰੂਆਂ ਤੋਂ ਸਾਲ ਵਿਚ ਇਕ ਦੋ ਵਾਰ ਹਿੰਸਕ ਵਾਰਦਾਤ ਕਰਵਾ ਦਿੰਦੇ ਤਾਂ ਕਿ ਫੰਡ ਇਕੱਠਾ ਕਰ ਸਕਣ। ਇਸ ਜਥੇਬੰਦੀ ਦੇ ਲੀਡਰ ਆਪਣੇ ਨਿਜੀ ਬੈਂਕ ਖਾਤਿਆਂ ਵਿਚ ਦਾਨ ਰਾਸ਼ੀ ਜਮਾ ਕਰਵਾਉਂਦੇ ਸਨ ਤੇ ਕੋਈ ਹਿਸਾਬ ਨਹੀਂ ਮੰਗ ਸਕਦਾ। ਹਮਾਸ ਅਤੇ ਪੀ.ਐਲ.ਓ. ਵਿਚ ਟੱਕਰ ਹੋਣੀ ਸ਼ੁਰੂ ਹੋ ਗਈ। ਹਮਾਸ ਦਾ ਲੀਡਰ ਬਿਆਨ ਦਿੰਦਾ- ਫਲਾਣੇ ਦਿਨ ਹੜਤਾਲ ਹੋਵੇਗੀ, ਜਿਸ ਨੇ ਦੁਕਾਨ ਖੋਲ੍ਹੀ ਫੂਕ ਦਿਆਂਗੇ। ਪੀ.ਐਲ.ਓ. ਵਲੋਂ ਬਿਆਨ ਆਉਂਦਾ- ਇਸ ਦਿਨ ਜਿਸ ਨੇ ਦੁਕਾਨ ਬੰਦ ਕੀਤੀ, ਫੂਕ ਦਿਆਂਗੇ।

ਪਰਿਵਾਰ ਵਿਚ ਇਕੋ ਕਮਾਊ ਮੈਂਬਰ ਸੀ, ਤਨਖਾਹ ਬਿਨਾ ਗੁਜ਼ਾਰਾ ਕਿਵੇਂ ਚੱਲੇ? ਮੋਸਾਬ ਦੀ ਮਾਂ ਸਸਤੀ ਤੋਂ ਸਸਤੀ ਸਬਜ਼ੀ ਖਰੀਦਦੀ ਹੋਈ ਦੁਕਾਨਦਾਰ ਨੂੰ ਆਖਦੀ- ਪਸ਼ੂਆਂ ਵਾਸਤੇ ਲਿਜਾਣੀ ਹੈ। ਚਾਚਿਆਂ, ਗਵਾਂਢੀਆਂ ਨੇ ਕੋਈ ਸਹਾਇਤਾ ਨਹੀਂ ਕੀਤੀ ਕਿਉਂਕਿ ਉਨ੍ਹਾਂ ਦੇ ਖਿਆਲ ਵਿਚ ਇਨ੍ਹਾਂ ਕੋਲ ਕਾਹਦਾ ਘਾਟਾ ਹੈ। ਪਿਤਾ ਦੇ ਇਕ ਦੋਸਤ ਤੋਂ ਮਾਂ ਨੇ ਉਧਾਰ ਪੈਸੇ ਮੰਗੇ, ਦੇਣੇ ਤਾਂ ਕਿਥੇ ਸਨ, ਲੋਕਾਂ ਨੂੰ ਦੱਸਣ ਲੱਗਾ- ਸ਼ੇਖ ਹਸਨ ਦੀ ਬੀਵੀ ਪੈਸੇ ਮੰਗਣ ਆਈ ਸੀ, ਉਹ ਖਾਵੰਦ ਦੀ ਗ੍ਰਿਫਤਾਰੀ ਤੋਂ ਫਾਇਦਾ ਉਠਾਉਣਾ ਚਾਹੁੰਦੀ ਹੈ। ਆਖਰ ਮਾਂ ਨੇ ਮੋਸਾਬ ਨੂੰ ਕਿਹਾ- ਸਕੂਲੋਂ ਆ ਕੇ ਅਤੇ ਛੁੱਟੀ ਵਾਲੇ ਦਿਨ ਤੂੰ ਇਥੇ ਨੇੜੇ ਫੈਕਟਰੀ ਦੇ ਦਰਵਾਜੇ ਤੇ ਪਕੌੜੇ ਵੇਚ ਆਇਆ ਕਰ। ਮੈਂ ਘਰ ਬਣਾ ਕੇ ਦੇ ਦਿਆ ਕਰਾਂਗੀ। ਪਹਿਲਾਂ ਪਹਿਲਾਂ ਤਾਂ ਮੋਸਾਬ ਨੂੰ ਕੁਝ ਸੰਗ ਲੱਗੀ ਪਰ ਫੇਰ ਸਭ ਠੀਕ ਹੋ ਗਿਆ। ਇਕ ਦਿਨ ਚਾਚਾ ਇਬਰਾਹੀਮ ਉਧਰੋਂ ਆਪਣੇ ਦੋਸਤਾਂ ਨਾਲ ਲੰਘਿਆ ਜਦੋਂ ਮੋਸਾਬ ਕਾਰਾਂ ਵਿਚ ਬੈਠੇ ਲੋਕਾਂ ਨੂੰ ਪਕੌੜੇ ਵੇਚ ਰਿਹਾ ਸੀ। ਚਾਚਾ ਲੋਹਾ ਲਾਖਾ ਹੋ ਗਿਆ, ਕਿਹਾ- ਲਿਆ ਸਾਰੇ ਪਕੌੜੇ ਮੈਨੂੰ ਦੇਹ। ਬਣਦੇ ਪੈਸੇ ਤਾਂ ਦੇ ਦਿੱਤੇ ਪਰ ਉਸਦੀ ਮਾਂ ਨੂੰ ਫਟਕਾਰਾਂ ਪਾਉਣ ਲੱਗਾ ਕਿ ਤੂੰ ਖਾਨਦਾਨ ਦੀ ਬੇਇਜ਼ਤੀ ਕਰਵਾ ਰਹੀ ਐਂ। ਮਾਂ ਦੇਰ ਤੱਕ ਰੋਂਦੀ ਰਹੀ। ਮਦਦ ਕਰਨੀ ਤਾਂ ਦਰਕਿਨਾਰ, ਰੋਟੀ ਖਾਂਦੇ ਬਰਦਾਸ਼ਤ ਨਹੀਂ ਹੁੰਦੇ।

ਡੇਢ ਸਾਲ ਬਾਦ ਸ਼ੇਖ ਹਸਨ ਦੀ ਰਿਹਾਈ ਹੋਈ। ਅਖਬਾਰਾਂ ਨੇ ਵੱਡੀਆਂ ਸੁਰਖੀਆਂ ਲਾਈਆਂ। ਜਿਵੇਂ ਫਲਸਤੀਨ ਦਾ ਬਾਦਸ਼ਾਹ ਹੋਵੇ, ਵਧਾਈਆਂ ਦਾ ਹੜ੍ਹ ਆ ਗਿਆ। ਲੋਕ, ਮੋਸਾਬ ਅਤੇ ਭੈਣਾਂ ਭਾਈਆਂ ਦਾ ਇਉਂ ਆਦਰ ਕਰਦੇ ਜਿਵੇਂ ਸ਼ਾਹਜਾਦੇ ਸ਼ਾਹਜਾਦੀਆਂ ਹੋਣ। ਦੋਵੇਂ ਨੌਕਰੀਆਂ ਬਹਾਲ ਹੋ ਗਈਆਂ। ਘਰ ਵਿਚ ਖੁਸ਼ੀਆਂ ਖੇੜੇ ਪਰਤ ਆਏ।

ਦੋ ਸਾਲ ਬਾਦ ਫਿਰ ਪੁਲਸ ਆਈ ਤੇ ਸ਼ੇਖ ਹਸਨ ਨੂੰ ਲੈ ਗਈ। ਛੇ ਮਹੀਨਿਆਂ ਬਾਦ ਰਿਹਾ ਹੋ ਗਿਆ। ਗ੍ਰਿਫਤਾਰੀ ਦੌਰਾਨ ਜਿਹੜੇ ਲੋਕ ਪਰੇ ਮੂੰਹ ਕਰਕੇ ਲੰਘ ਜਾਂਦੇ, ਉਹੋ ਬਾਦ ਵਿਚ ਵਧਾਈਆਂ ਦੇਣ ਆ ਜਾਂਦੇ। ਮੋਸਾਬ ਨੂੰ ਬਾਦ ਵਿਚ ਪਤਾ ਲੱਗਾ ਕਿ ਇਜ਼ਰਾਈਲੀਆਂ ਤੋਂ ਡਰਦੇ ਅਜਿਹਾ ਵਰਤਾਰਾ ਕਰਦੇ ਸਨ ਤਾਂ ਕਿ ਸਰਕਾਰ ਅੱਤਵਾਦੀਆਂ ਦੇ ਪਰਿਵਾਰ ਦੀ ਮਦਦ ਕਰਨ ਵਾਲਿਆਂ ਨੂੰ ਨਾ ਕਿਤੇ ਧਰ ਦਬੋਚੇ। ਪਰ ਇਹ ਤਾਂ ਅੱਤਵਾਦੀ ਨਹੀਂ ਸਨ। ਹਮਾਸ ਦੇ ਵਰਕਰਾਂ ਕੋਲ ਹਥਿਆਰ ਹੀ ਨਹੀਂ ਸਨ।

ਅਗਸਤ 1990 ਵਿਚ ਫਿਰ ਤੀਜੀ ਵਾਰ ਸ਼ੇਖ ਨੂੰ ਗ੍ਰਿਫਤਾਰ ਕਰ ਲਿਆ। ਉਹ ਉਦੋਂ ਜੇਲ੍ਹ ਵਿਚ ਬੰਦੀ ਸੀ ਜਦੋਂ ਸੱਦਾਮ ਹੁਸੈਨ ਨੇ ਕੁਵੈਤ ਤੇ ਕਬਜ਼ਾ ਕਰ ਲਿਆ। ਸਾਰੇ ਫਲਸਤੀਨੀ ਖੁਸ਼ ਹੋ ਗਏ- ਹੁਣ ਸੱਦਾਮ ਇਜ਼ਰਾਈਲ ਦਾ ਸਿਰ ਭੰਨੇਗਾ, ਸਾਡਾ ਭਰਾ ਹੈ ਨਾ ਆਖਰ। ਫਲਸਤੀਨ ਆਜ਼ਾਦ ਹੋ ਜਾਵੇਗਾ। ਬੱਚੇ ਘਰਾਂ ਦੀਆਂ ਛੱਤਾਂ ਦੇ ਚੜ੍ਹ ਕੇ ਸੱਦਾਮ ਦੀਆਂ ਤਲਅਵੀਵ ਸ਼ਹਿਰ ਉਪਰ ਡਿਗਦੀਆਂ ਮਿਜ਼ਾਈਲਾਂ ਦੇਖਣ ਲਈ ਖਲੋਤੇ ਰਹਿੰਦੇ। ਪਰ ਕੋਈ ਮਿਜ਼ਾਈਲ ਨਹੀਂ ਡਿਗੀ। ਮੋਸਾਬ ਨੇ ਟੀਵੀ ਦੇਖਦਿਆਂ ਖਬਰ ਸੁਣੀ ਕਿ ਯੂ.ਐਨ.ਓ. ਨੇ ਸੱਦਾਮ ਨੂੰ ਕੁਵੈਤ ਵਿਚੋਂ ਬਾਹਰ ਖਦੇੜ ਦਿੱਤਾ ਹੈ।

ਇਹ ਕੀ ਹੋ ਗਿਆ? ਅਬੂ ਅਜੇ ਜੇਲ੍ਹ ਵਿਚ ਹੈ, ਈਰਾਕ ਨੇ ਜੰਗ ਬੰਦ ਕਿਉਂ ਕਰ ਦਿੱਤੀ? ਇਜ਼ਰਾਈਲੀਆਂ ਨੂੰ ਖਦੇੜਨਾ ਤਾਂ ਬਹੁਤ ਜ਼ਰੂਰੀ ਸੀ।

1992 ਵਿਚ ਸ਼ੇਖ ਰਿਹਾਅ ਹੋਇਆ। ਮੋਸਾਬ ਦੀ ਮਾਂ ਨੇ ਖਾਵੰਦ ਨੂੰ ਕਿਹਾ– ਤੁਹਾਡੀ ਗੈਰਹਾਜ਼ਰੀ ਵਿਚ ਮਾਲਕ ਮਕਾਨ ਬਦਤਮੀਜ਼ ਹੋ ਜਾਂਦੈ। ਮੇਰੇ ਗਹਿਣੇ ਵੇਚ ਕੇ ਗੁਜ਼ਾਰੇ ਜੋਗਾ ਮਕਾਨ ਲੈ ਲਈਏ। ਸ਼ੇਖ ਕਰਜ਼ਾ ਲੈਕੇ ਮਕਾਨ ਲੈ ਲੈਂਦਾ ਤਾਂ ਕਿਸ਼ਤਾਂ ਟੁੱਟ ਜਾਂਦੀਆਂ ਕਿਉਂਕਿ ਕੀ ਪਤਾ ਫਿਰ ਕਦੋਂ ਗ੍ਰਿਫਤਾਰੀ ਹੋ ਜਾਏ। ਗੁਜ਼ਾਰੇ ਜੋਗਾ ਫਲੈਟ ਲੈ ਲਿਆ। ਮੋਸਾਬ 14 ਸਾਲ ਦਾ ਹੋ ਗਿਆ।

ਨਵੇਂ ਘਰ ਆਇਆਂ ਥੋੜਾ ਸਮਾਂ ਬੀਤਿਆ, ਸ਼ੇਖ ਨੂੰ ਫਿਰ ਗ੍ਰਿਫਤਾਰ ਕਰ ਲਿਆ। ਹਮਾਸ ਹਥਿਆਰਬੰਦ ਹੋਣ ਲੱਗ ਪਈ, ਵਾਰਦਾਤਾਂ ਵਧਣ ਲੱਗੀਆਂ। ਸ਼ੱਕ ਦੇ ਆਧਾਰ ਦੇ ਕਿਸੇ ਨੂੰ ਵੀ ਗ੍ਰਿਫਤਾਰ ਕੀਤਾ ਜਾ ਸਕਦਾ ਸੀ, ਸਬੂਤਾਂ ਦੀ ਲੋੜ ਨਹੀਂ।* ਫਲਸਤੀਨੀ ਪਥਰਾਉ ਕਰਦੇ, ਇਜ਼ਰਾਈਲੀ ਗੋਲੀਆਂ ਨਾਲ ਉਨ੍ਹਾਂ ਨੂੰ ਭੁੰਨ ਦਿੰਦੇ। ਇਸ ਹਾਲਤ ਵਿਚ ਚੁਫੇਰਿਓਂ ਜਹਾਦ ਦੀਆਂ ਆਵਾਜ਼ਾਂ ਆਉਂਦੀਆਂ। ਹਮਾਸ ਉਤੇ ਕਿਸੇ ਦਾ ਕੰਟਰੋਲ ਨਹੀਂ ਸੀ। ਸਥਾਨਕ ਆਗੂ ਫੈਸਲੇ ਕਰਦੇ, ਹਮਲੇ ਕਰਦੇ।

ਗਾਜਾ ਪੱਟੀ ਵਿਚ ਦਸ ਲੱਖ ਰਫੂਜੀ ਸਨ, ਇਨ੍ਹਾਂ ਕੋਲ ਗੁਆਉਣ ਲਈ ਕੁਝ ਨਹੀਂ ਸੀ। ਇਨ੍ਹਾਂ ਵਿਚੋਂ ਹਮਾਸ ਲਈ ਭਰਤੀਂ ਆਸਾਨ ਕੰਮ ਸੀ।

ਇਮਾਦ ਨਾਮ ਦੇ ਮੁੰਡੇ ਨੇ ਕਿਧਰਿਉਂ ਬੰਦੂਕ ਲੈ ਲਈ ਜਿਸ ਨਾਲ ਇਕ ਇਜ਼ਰਾਈਲੀ ਸਿਪਾਹੀ ਮਾਰ ਕੇ ਉਸਦੇ ਹਥਿਆਰ ਖੋਹ ਸਕੇ। ਨਿੱਕਾ ਜਿਹਾ ਹਥਿਆਰਬੰਦ ਦਸਤਾ ਬਣ ਗਿਆ। ਲੀਡਰਾਂ ਨੇ ਹਮਾਸ ਵਿਚ ਲੜਾਕੂ ਵਿੰਗ ਥਾਪ ਕੇ ਇਮਾਦ ਨੂੰ ਕਮਾਂਡਰ ਬਣਾ ਦਿੱਤਾ। ਉਹ ਕਿਸੇ ਅਗੇ ਜਵਾਬਦੇਹ ਨਹੀਂ ਸੀ।

13 ਦਸੰਬਰ 1992 ਨੂੰ ਤਲਅਵੀਵ ਨੇੜੇ ਇਕ ਇਜ਼ਰਾਈਲੀ ਸਿਪਾਹੀ ਨੂੰ ਅਗਵਾ ਕਰ ਲਿਆ ਤੇ ਹਮਾਸ ਨੇ ਆਪਣੇ ਨੇਤਾ ਸ਼ੇਖ ਅਹਿਮਦ ਯਾਸੀਨ ਦੀ ਇਸ ਬਦਲੇ ਰਿਹਾਈ ਮੰਗੀ। ਇਜ਼ਰਾਈਲ ਨੇ ਨਾਂਹ ਕਰ ਦਿੱਤੀ। ਦੋ ਦਿਨ ਬਾਦ ਸਿਪਾਹੀ ਦੀ ਲਾਸ਼ ਮਿਲੀ। ਇਜ਼ਰਾਈਲ ਨੇ ਹਮਾਸ ਦੀ ਕਮਰ ਤੋੜਨ ਦਾ ਫੈਸਲਾ ਕੀਤਾ, 1600 ਮੈਂਬਰ ਗ੍ਰਿਫਤਾਰ ਕਰ ਲਏ, 415 ਲੀਡਰ ਦੇਸ ਤੋਂ ਬਾਹਰ ਦੀਆਂ ਜੇਲ੍ਹਾਂ ਵਿਚ ਲੈ ਗਏ। ਸ਼ੇਖ ਹਸਨ ਵੀ ਇਨ੍ਹਾਂ ਵਿਚ ਸੀ, ਉਸਦੇ ਤਿੰਨ ਭਰਾ ਵੀ। ਛੇ ਮਹੀਨਿਆਂ ਬਾਦ ਖਬਰ ਮਿਲੀ ਕਿ 101 ਜਲਾਵਤਨੀ ਰਿਹਾ ਕੀਤੇ ਜਾ ਰਹੇ ਹਨ। ਇਨ੍ਹਾਂ ਵਿਚ ਸ਼ੇਖ ਹਸਨ ਨਹੀਂ ਸੀ। ਅਗਲੇ ਤਿੰਨ ਮਹੀਨਿਆਂ ਬਾਦ ਸਾਰੇ ਬੰਦੀ ਰਿਹਾਅ ਕਰ ਦਿੱਤੇ।

ਆਪੋ ਅਪਣੇ ਰਿਸ਼ਤੇਦਾਰਾਂ ਨੂੰ ਲੋਕ ਲੈਣ ਗਏ ਹੋਏ ਸਨ। ਸਭ ਆ ਗਏ। ਸ਼ੇਖ ਹਸਨ ਨਹੀਂ ਆਇਆ। ਅੱਧੀ ਰਾਤ ਤਕ ਪਰਿਵਾਰ ਉਡੀਕਦਾ ਰਿਹਾ, ਕੋਈ ਪਤਾ ਨਹੀਂ। ਰਿਹਾਈ ਹੋਣ ਵਾਲੇ ਬੰਦਿਆਂ ਨੂੰ ਵੀ ਉਸਦਾ ਪਤਾ ਨਹੀਂ। ਬਾਦ ਵਿਚ ਵਕੀਲਾਂ ਨੇ ਪਤਾ ਕੀਤਾ, ਰਿਹਾਈ ਹੋਣ ਸਾਰ ਮੁੜ ਸ਼ੇਖ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਭੇਜ ਦਿੱਤਾ ਸੀ। 9 ਸਤੰਬਰ 1993 ਨੂੰ ਯਾਸਰ ਅਰਾਫਾਤ ਨੇ ਇਜ਼ਰਾਈਲ ਨਾਲ ਸੁਲਾਹ ਕਰ ਲਈ ਤੇ ਪ੍ਰਧਾਨ ਮੰਤਰੀ ਰਾਬਿਨ ਨੂੰ ਖਤ ਲਿਖਿਆ, ''ਇਜ਼ਰਾਈਲ ਸਟੇਟ ਨੂੰ ਕਾਇਮ ਰਹਿਣ ਦਾ ਹਰ ਹੱਕ ਹੈ ਤੇ ਮੈਂ ਆਤੰਕਵਾਦ ਸਮੇਤ ਹਰ ਕਿਸਮ ਦੀ ਹਿੰਸਾ ਦੀ ਨਿਖੇਧੀ ਕਰਦਾ ਹਾਂ।'' ਇਸ ਬਦਲੇ ਰਾਬਿਨ ਨੇ ਕਿਹਾ, ''ਪੀ.ਐਲ.ਓ. ਫਲਸਤੀਨੀ ਲੋਕਾਂ ਦੀ ਸਹੀ ਪ੍ਰਤੀਨਿਧ ਜਥੇਬੰਦੀ ਹੈ।'' ਅਮਰੀਕਾ ਦੇ ਰਾਸ਼ਟਰਪਤੀ ਬਿਲ ਕਲਿੰਟਨ ਨੇ ਪੀ.ਐਲ.ਓ. ਉਪਰੋਂ ਪਾਬੰਦੀ ਹਟਾ ਲਈ, ਤੇਰਾਂ ਸਤੰਬਰ ਨੂੰ ਦੁਨੀਆਂ ਨੇ ਵਾਈਟ ਹਾਊਸ ਵਿਚ ਅਰਾਫਾਤ ਅਤੇ ਰਾਬਿਨ, ਹੱਥ

---

*ਆਜ਼ਾਦ ਭਾਰਤ ਵਿਚ ਮੀਸਾ, ਐਨ.ਐਸ..ਏ., ਟਾਡਾ ਆਦਿਕ ਕਾਨੂੰਨ ਬਿਲਕੁਲ ਇਸ ਤਰ੍ਹਾਂ ਦੇ ਹਨ। ਦੋ ਸਾਲ ਲਈ ਬੇਕਸੂਰ ਬੰਦੇ ਨੂੰ ਜੇਲ੍ਹ ਵਿਚ ਬੰਦ ਰੱਖਿਆ ਜਾ ਸਕਦਾ ਹੈ। ਜੂਨ 1984 ਵਿਚ ਜਦੋਂ ਮੈਨੂੰ ਗ੍ਰਿਫਤਾਰ ਕੀਤਾ ਗਿਆ, ਹੂਬਹੂ ਇਹੋ ਟਾਰਚਰ ਤੇ ਵਰਤਾਰਾ ਭੁਗਤਿਆ।

ਮਿਲਾਉਂਦਿਆਂ ਦੀ ਤਸਵੀਰ ਦੇਖੀ। ਜਲਾਵਤਨੀ ਖਤਮ ਹੋਈ, ਅਰਾਫਾਤ ਤੁਨੀਸੀਆ ਤੋਂ ਫਲਸਤੀਨ ਪਰਤਿਆ।

ਸ਼ੇਖ ਹਸਨ ਨੂੰ ਅਰਾਫਾਤ ਅਤੇ ਰਾਬਿਨ ਉਤੇ ਕੋਈ ਭਰੋਸਾ ਨਹੀਂ ਸੀ। ਕੁਝ ਨੇਤਾ ਇਸ ਕਰਕੇ ਵੀ ਇਸ ਸੰਧੀ ਵਿਰੁੱਧ ਸਨ ਕਿ ਇਸ ਨਾਲ ਤਾਂ ਅਮਨ ਪਰਤ ਆਏਗਾ, ਫਿਰ ਹਮਾਸ ਕੀ ਕਰੇਗੀ? ਜਿਥੇ ਹਰੇਕ ਦੀ ਵੱਖੋ ਵੱਖਰੀ ਤੂਤੀ ਹੋਵੇ ਉਥੇ ਅਮਨ ਕਿਵੇਂ ਥਿਰ ਹੋ ਸਕਦਾ ਹੈ? ਛੁਟ ਪੁਟ ਹਿੰਸਕ ਵਾਰਦਾਤਾਂ ਜਾਰੀ ਰਹੀਆਂ।

25 ਫਰਵਰੀ 1994 ਨੂੰ ਵੱਡੀ ਵਾਰਦਾਤ ਹੋਈ। ਰਮਜ਼ਾਨ ਦੇ ਮਹੀਨੇ ਜਦੋਂ ਮੁਸਲਮਾਨ ਅਲਹਰਮ ਮਸੀਤ ਵਿਚ ਹੇਬਰੋਂ ਵਿਖੇ ਨਮਾਜ਼ ਪੜ੍ਹ ਰਹੇ ਸਨ ਤਾਂ ਗੋਲਡਸਟੀਨ ਨਾਂ ਦਾ ਅਮਰੀਕਾ ਵਿਚ ਜੰਮਿਆ ਯਹੂਦੀ ਡਾਕਟਰ ਬੰਦੂਕ ਲੈਕੇ ਮਸੀਤ ਵਿਚ ਦਾਖਲ ਹੋਇਆ। ਇਸ ਮਸੀਤ ਦੇ ਵਿਹੜੇ ਵਿਚ ਆਦਮ-ਈਵ, ਅਬਰਾਹਮ-ਸਾਰਾਹ, ਇਸਹਾਕ-ਰਿਬੇਕਾ, ਯਾਕੂਬ-ਲੀਹ ਪੈਗੰਬਰਾਂ ਅਤੇ ਉਨ੍ਹਾਂ ਦੀਆਂ ਬੀਵੀਆਂ ਦੀਆਂ ਕਬਰਾਂ ਹਨ। ਅਕਾਰਣ ਉਸਨੇ ਅੰਧਾਧੁੰਦ ਫਾਇਰਿੰਗ ਖੋਲ੍ਹ ਦਿੱਤੀ, 29 ਫਲਸਤੀਨੀ ਮਾਰ ਦਿੱਤੇ, ਸੌ ਤੋਂ ਵੱਧ ਜ਼ਖਮੀ ਹੋ ਗਏ। ਗੁੱਸੇ ਵਿਚ ਆਈ ਭੀੜ ਨੇ ਹਮਲਾਵਰ ਕੁਟ ਕੁਟ ਕੇ ਮਾਰ ਦਿੱਤਾ। ਮਸਜਿਦ ਵਿਚੋਂ ਇਕ ਇਕ ਲਾਸ਼ ਬਾਹਰ ਲਿਜਾਈ ਜਾਂਦੀ ਟੀਵੀ ਵਿਚ ਦਿਖਾਈ ਗਈ। ਫਲਸਤੀਨੀ ਲੋਕ ਸੁੰਨ ਹੋ ਗਏ। ਹਮਾਸ ਕੜਕੀ- ਇਸ ਕਤਲਿਆਮ ਦਾ ਬਦਲਾ ਲਵਾਂਗੇ। ਹਮਲਾਵਰ ਇਜ਼ਰਾਈਲੀ ਫੌਜ ਦੀ ਵਰਦੀ ਵਿਚ ਸੀ। ਸਮਝਿਆ ਗਿਆ ਸਰਕਾਰ ਨੇ ਕਾਰਾ ਕਰਵਾਇਆ।

6 ਅਪ੍ਰੈਲ ਨੂੰ ਕਾਰ ਵਿਚ ਬੰਬ ਫਟਿਆ, ਅੱਠ ਮਰੇ, 44 ਜ਼ਖਮੀ ਹੋਏ। ਉਸੇ ਦਿਨ ਹਮਾਸ ਨੇ ਦੋ ਇਜ਼ਰਾਈਲੀ ਮਾਰੇ, ਚਾਰ ਜ਼ਖਮੀ ਹੋਏ। ਤੇਰਾਂ ਅਪ੍ਰੈਲ ਨੂੰ ਪਹਿਲਾ ਮਨੁੱਖੀ ਬੰਬ ਫਟਿਆ, ਇਸੇ ਦਿਨ ਸ਼ੇਖ ਹਸਨ ਰਿਹਾ ਹੋਇਆ। ਉਪਰੰਤ ਥਾਂ ਥਾਂ ਧਮਾਕੇ ਦਰ ਧਮਾਕੇ ਹੋਏ, ਸ਼ੇਖ ਨੇ ਕਿਹਾ- ਇਹ ਹੇਬਰੋਂ ਦੁਰਘਟਨਾ ਦੇ ਫਲ ਹਨ।

ਇਜ਼ਰਾਈਲ ਵਿਚ ਸਮਾਜਸੇਵੀ ਜਥੇਬੰਦੀ ਜ਼ਾਕਾ ਦੇ ਵਲੰਟੀਅਰ ਪੀਲੀਆਂ ਵਰਦੀਆਂ ਪਾਕੇ ਦੁਰਘਟਨਾ ਵਾਲੀ ਥਾਂ ਆਉਂਦੇ, ਖਿੱਲਰੀਆਂ ਲੱਤਾਂ ਬਾਹਾਂ ਸਿਰਾਂ ਨੂੰ ਇਕੱਠਾ ਕਰਦੇ ਫਿਰ ਇਨ੍ਹਾਂ ਅੰਗਾਂ ਨੂੰ ਮਿਰਤਕਾਂ ਦੇ ਸਰੀਰਾਂ ਨਾਲ ਜੋੜ ਕੇ ਦਫਨ ਵਾਸਤੇ ਰਿਸ਼ਤੇਦਾਰਾਂ ਨੂੰ ਦੇ ਦਿੰਦੇ। ਸਮਾਜਸੇਵੀ ਆਖਦੇ- ਆਪਣੇ ਮ੍ਰਿਤਕ ਪਿਆਰਿਆਂ ਨੂੰ ਦੇਖਣ ਨਾ ਜਾਉ, ਉਨ੍ਹਾਂ ਦੀ ਜਿਉਂਦੇ ਜੀਅ ਦੀ ਤਸਵੀਰ ਤੁਹਾਡੀ ਯਾਦ ਵਿਚ ਰਹਿਣੀ ਚਾਹੀਦੀ ਹੈ, ਪਰ ਕੌਣ ਰੁਕਦੈ?

ਯਾਹੀਆ ਅੱਯਾਸ਼ ਬੰਬ ਬਣਾਉਣ ਦਾ ਮਾਹਿਰ ਸੀ। ਉਹ ਕੋਈ ਕੱਟੜਪੰਥੀ ਅੱਤਵਾਦੀ ਨਹੀਂ ਸੀ। ਇੰਜਨੀਅਰਿੰਗ ਦਾ ਵਿਦਿਆਰਥੀ ਵਿਦੇਸ਼ ਜਾਕੇ ਪੜ੍ਹਨਾ ਚਾਹੁੰਦਾ ਸੀ, ਇਜ਼ਰਾਈਲ ਨੇ ਆਗਿਆ ਨਹੀਂ ਦਿੱਤੀ। ਕ੍ਰੋਧ ਵਿਚ ਆ ਗਿਆ ਤੇ ਬੰਬ ਬਣਾਉਣ ਲੱਗਾ। ਇਹ ਫਲਸਤੀਨੀਆਂ ਦਾ ਹੀਰੋ ਬਣ ਗਿਆ ਤੇ ਇਜ਼ਰਾਈਲ ਸਰਕਾਰ ਉਸਦੀ ਤਲਾਸ਼ ਵਿਚ ਸੀ। ਵਖ ਵਖ ਧਮਾਕਿਆਂ ਦੌਰਾਨ ਉਸਨੇ 39 ਬੰਦੇ ਮਾਰੇ। ਮੋਸਾਬ ਨੂੰ ਇਹ ਖਬਰਾਂ ਸੁਣ ਕੇ ਜੋਸ਼ ਵੀ ਆਉਂਦਾ ਸੁਆਦ ਵੀ।

ਯਾਸਰ ਅਰਾਫਾਤ ਨੇ ਕੁਵੈਤ ਉਪਰ ਹਮਲੇ ਵੇਲੇ ਈਰਾਨ ਦੀ ਹਮਾਇਤ ਵਿਚ ਬਿਆਨ ਦੇ ਦਿੱਤਾ ਜਿਸ ਨਾਲ ਅਮਰੀਕਾ ਅਤੇ ਅਰਬ ਦੇਸ ਉਸ ਤੋਂ ਪਰੇ ਹਟ ਗਏ, ਅਰਾਫਾਤ ਨੂੰ ਫੰਡ ਦੇਣ ਦੀ ਥਾਂ ਹਮਾਸ ਦੀ ਸਹਾਇਤਾ ਕਰਨ ਲੱਗੇ। ਹਮਾਸ ਅਰਾਫਾਤ ਦੇ ਵਿਰੁੱਧ ਸੀ ਕਿਉਂਕਿ ਉਸਦੀ ਇਜ਼ਰਾਈਲੀ ਵਜ਼ੀਰਾਂ ਨਾਲ ਨੇੜਤਾ ਸੀ। ਜਿਵੇਂ ਸਿਖ ਭਾਰਤ ਵਿਚ ਰਹਿੰਦਿਆਂ ਕੁਝ ਖੁਦਮੁਖਤਾਰੀ ਮੰਗਦੇ ਹਨ, ਇਸੇ ਤਰ੍ਹਾਂ ਅਰਾਫਾਤ ਇਜ਼ਰਾਈਲ ਵਿਚ ਰਹਿੰਦਿਆਂ ਫਲਸਤੀਨ ਲਈ ਖੁਦਮੁਖਤਾਰੀ ਮੰਗਦਾ ਸੀ ਪਰ ਹਮਾਸ ਦਾ ਫੈਸਲਾ ਸੀ ਕਿ ਇਜ਼ਰਾਈਲ 1948 ਤੋਂ ਪਹਿਲਾਂ ਵਾਲੀ ਸਾਰੀ ਧਰਤੀ ਖਾਲੀ ਕਰੇ।

ਸ਼ੇਖ ਹਸਨ ਨੂੰ ਮਿਲਣ ਅਰਾਫਾਤ ਰਮੱਲਾ ਨਗਰ ਆਇਆ। ਪੰਤਵੰਤਿਆਂ ਨੇ ਉਸਦਾ ਸੁਆਗਤ ਕੀਤਾ। ਅਰਾਫਾਤ ਨੇ ਹਮਾਸ ਦੇ ਬਾਨੀਆਂ ਨਾਲ ਹੱਥ ਮਿਲਾਇਆ ਪਰ ਸ਼ੇਖ ਹਸਨ ਦਾ ਹੱਥ ਚੁੰਮਿਆ,

ਯਾਨੀ ਕਿ ਉਸਨੂੰ ਧਾਰਮਿਕ ਤੇ ਸਿਆਸੀ ਨੇਤਾ ਮੰਨਿਆ। ਇਸ ਪਿਛੋਂ ਗਾਜ਼ਾ ਸ਼ਹਿਰ ਵਿਚ ਵੀ ਦੋਵਾਂ ਦੀਆਂ ਮੀਟਿੰਗਾਂ ਹੋਈਆਂ ਪਰ ਪੀ.ਐਲ.ਓ. ਅਤੇ ਹਮਾਸ ਵਿਚ ਏਕਤਾ ਨਾ ਹੋਈ, ਹੋ ਹੀ ਨਹੀਂ ਸਕਦੀ ਸੀ, ਹਮਾਸ ਇਸਲਾਮ ਦੇ ਪੌੜੀ ਦੇ ਆਖਰੀ ਡੰਡੇ ਉਤੇ ਚੜ੍ਹ ਗਈ ਸੀ ਤੇ ਕੁਰਾਨ ਉਸਨੂੰ ਜਹਾਦ ਕਰਨ ਦੀ ਪ੍ਰੇਰਨਾ ਦਿੰਦਾ ਸੀ। ਸ਼ੇਖ ਹਸਨ ਕਤਲ ਦੀਆਂ ਸਾਜ਼ਿਸ਼ਾਂ ਨਹੀਂ ਰਚਦਾ ਸੀ, ਇਹ ਕੰਮ ਜੁਆਨ ਆਪੇ ਕਰਦੇ, ਉਹ ਬਸ ਰੋਕਦਾ ਨਹੀਂ ਸੀ। ਸਰਕਾਰ ਖਾੜਕੂਆਂ ਨੂੰ ਲੱਭ ਨਾ ਸਕਦੀ, ਸ਼ੇਖ ਵਰਗੇ ਲੀਡਰਾਂ ਨੂੰ ਫੜ ਲੈਂਦੀ। ਹਿੰਸਕ ਵਾਰਦਾਤਾਂ ਵਾਸਤੇ ਕੋਈ ਇਕ ਨੇਤਾ ਜਿੰਮੇਵਾਰ ਨਹੀਂ ਸੀ, ਹਮਾਸ ਦਾ ਕੋਈ ਵਿਧੀ ਵਿਧਾਨ ਨਹੀਂ ਸੀ, ਹਮਾਸ ਕੇਵਲ ਇਕ ਖਿਆਲ ਦਾ ਨਾਮ ਸੀ, ਉਸ ਚਪਟੇ ਕੀੜੇ(Flat worm) ਵਰਗਾ ਖਿਆਲ ਜਿਸਦਾ ਸਿਰ ਕੱਟ ਦਿਉ ਤਾ ਥੋੜੀ ਦੇਰ ਬਾਦ ਨਵਾਂ ਸਿਰ ਉਗ ਆਉਂਦਾ ਹੈ। ਸ਼ੇਖ ਹਸਨ ਦੀ ਹਰ ਗ੍ਰਿਫਤਾਰੀ ਨਾਲ ਵਾਰਦਾਤਾਂ ਵੱਧ ਜਾਂਦੀਆਂ। ਕਿਸੇ ਨੂੰ ਯਕੀਨ ਨਹੀਂ ਸੀ ਕਿ ਯਹੂਦੀ, ਫਲਸਤੀਨ ਵਿਚੋਂ ਚਲੇ ਜਾਣਗੇ ਪਰ ਅੱਲਾ ਕਰਾਮਾਤ ਕਰਕੇ ਕੱਢੇਗਾ। ਪੀ.ਐਲ.ਓ. ਸਿਆਸੀ ਜਥੇਬੰਦੀ ਸੀ ਸੋ ਇਸ ਨਾਲ ਬੈਠ ਕੇ ਕੋਈ ਰਸਤਾ ਨਿਕਲ ਸਕਦਾ ਹੈ ਪਰ ਹਮਾਸ ਧਾਰਮਿਕ ਇਸਲਾਮਿਕ ਜਥੇਬੰਦੀ ਹੈ, ਇਸ ਦਾ ਕੀ ਇਲਾਜ?

ਇਕ ਦਿਨ ਮਨੁੱਖੀ ਬੰਬ ਨੇ ਮਾਸੂਮ ਬੱਚਿਆਂ, ਔਰਤਾਂ ਦੀਆਂ ਕਈ ਜਾਨਾ ਲਈਆਂ। ਖਬਰ ਸੁਣਕੇ ਮੋਸਾਬ ਨੇ ਪੁੱਛਿਆ- ਅੱਬੂ, ਤੁਹਾਨੂੰ ਚੰਗੇ ਲਗਦੇ ਨੇ ਇਹ ਕੰਮ? ਅੱਬੂ ਨੇ ਕਿਹਾ- ਮੈਂ ਘਰੋਂ ਬਾਹਰ ਨਿਕਲਿਆ ਤਾਂ ਬਿਛੂ ਜਾਂਦਾ ਦੇਖਿਆ। ਮੈਂ ਸੋਚੀਂ ਪੈ ਗਿਆ, ਇਸ ਨੂੰ ਮਾਰਾਂ ਕਿ ਨਾਂ। ਮੈਥੋਂ ਮਾਰਿਆਂ ਨਹੀਂ ਗਿਆ। -ਤਾਂ ਕੀ ਇਜ਼ਰਾਈਲੀ ਬਿਛੂ ਨੇ ਅੱਬੂ? ਅੱਬੂ ਖਾਮੋਸ਼ ਬੈਠਾ ਰਿਹਾ।

ਟੀਵੀ ਤੇ ਵੱਡੀ ਖਬਰ ਸੁਣੀ, ਇਜ਼ਰਾਈਲ ਦੇ ਪ੍ਰਧਾਨ ਮੰਤਰੀ ਰਾਬਿਨ ਨੂੰ ਕਤਲ ਕਰ ਦਿੱਤਾ। ਫਲਸਤੀਨੀ ਖੁਸ਼ ਹੋ ਗਏ, ਹਮਾਸ ਏਡਾ ਕਾਰਨਾਮਾ ਵੀ ਕਰ ਸਕਦੀ ਹੈ? ਅਰਾਫਾਤ ਨੇ ਸ਼ੇਖ ਹਸਨ ਨੂੰ ਫੋਨ ਕੀਤਾ। ਸ਼ੇਖ ਹੂੰ ਹਾਂ ਕਰਦਾ ਰਿਹਾ। ਅਰਾਫਾਤ ਨੇ ਦੱਸਿਆ ਕਿ ਇਹ ਕਾਰਾ ਹਮਾਸ ਨੇ ਨਹੀਂ ਇਕ ਯਹੂਦੀ ਜੁਆਨ ਨੇ ਕੀਤਾ। ਕਿਉਂਕਿ ਇਸ ਕਤਲ ਕਾਰਨ ਸਿਆਸੀ ਨੁਕਸਾਨ ਹੋਇਆ, ਹਮਾਸ ਦੇ ਯੋਧੇ ਦੁਖੀ ਹੋਏ ਕਿ ਬਹਾਦਰੀ ਦਾ ਕਾਰਨਾਮਾ ਯਹੂਦੀ ਕਰ ਗਿਆ।

ਦੁਨੀਆਂ ਨੇ ਅਰਾਫਾਤ ਤੇ ਦਬਾਉ ਪਾਇਆ ਕਿ ਖਾੜਕੂਆਂ ਨੂੰ ਕਾਬੂ ਕਰੇ। ਸ਼ੇਖ ਹਸਨ ਨੂੰ ਗ੍ਰਿਫਤਾਰ ਕਰਕੇ ਅਰਾਫਾਤ ਦੀ ਸਪੁਰਦਗੀ ਵਿਚ ਉਸਦੇ ਹੀ ਮਹਿਲ ਦੇ ਇਕ ਹਿਸੇ ਵਿਚ ਨਜ਼ਰਬੰਦ ਕਰ ਦਿੱਤਾ। ਹੁਣ ਯਹੂਦੀ ਨਹੀਂ, ਫਲਸਤੀਨੀ ਫਲਸਤੀਨੀਆਂ ਨੂੰ ਗ੍ਰਿਫਤਾਰ ਕਰਨਗੇ। ਅਰਾਫਾਤ ਨੇ ਸ਼ੇਖ ਨੂੰ ਸਤਿਕਾਰ ਨਾਲ ਰੱਖਿਆ ਤੇ ਗਾਹੇ ਬਗਾਹੇ ਸਲਾਹ ਮਸ਼ਵਰਾ ਕਰਨ ਆਉਂਦਾ ਜਾਂਦਾ। ਬਹੁਤ ਗ੍ਰਿਫਤਾਰੀਆਂ ਹੋਈਆਂ, ਭੇਤ ਲੈਣ ਵਾਸਤੇ ਤਸੀਹਿਆਂ ਦੌਰਾਨ ਮੌਤਾਂ ਹੋਈਆਂ ਤੇ ਬਹੁਤ ਸਾਰੇ ਖਾੜਕੂ ਅੰਡਰਗ੍ਰਾਊਂਡ ਹੋਕੇ ਵਾਰਦਾਤਾਂ ਕਰਦੇ ਰਹੇ।

ਮੋਸਾਬ ਇਜ਼ਰਾਈਲ ਦੇ ਵਿਰੁੱਧ ਸੀ ਕਿਉਂਕਿ ਉਸਨੇ ਅੱਲਾ ਦੇ ਬੰਦਿਆਂ ਦੀ ਜ਼ਮੀਨ ਖੋਹੀ, ਅਰਾਫਾਤ ਵਰਗੇ ਨਾਸਤਿਕ ਦੇ ਵਿਰੁੱਧ ਸੀ ਜਿਹੜਾ ਮੁਸਲਮਾਨਾ ਦੇ ਹੱਕ ਵਿਚ ਨਹੀਂ ਯਹੂਦੀਆਂ ਦੇ ਹੱਕ ਵਿਚ ਭੁਗਤ ਰਿਹਾ ਸੀ, ਜਿਸਨੇ ਭਲੇਮਾਣਸ ਅੱਬੂ ਸ਼ੇਖ ਹਸਨ ਵਰਗੇ ਆਦਰਸ਼ਕ ਮੁਸਲਮਾਨ ਨੂੰ ਗ੍ਰਿਫਤਾਰ ਕਰ ਰੱਖਿਐ। ਉਹ ਸਤਾਰਾਂ ਸਾਲ ਕੁਝ ਮਹੀਨੇ ਦਾ ਹੋ ਗਿਆ। ਕਦੀ ਕਦਾਈਂ ਅੱਬੂ ਨਾਲ ਮੁਲਾਕਾਤ ਕਰਨ ਜਾਂਦਾ, ਅੱਬੂ ਹਰ ਵਾਰ ਇਹੀ ਆਖਦਾ- ਤੇਰਾ ਕੰਮ ਕੇਵਲ ਪੜ੍ਹਨਾ ਹੈ, ਸਮਝਿਆ? ਕੇਵਲ ਪੜ੍ਹਾਈ ਕਰ। ਮੋਸਾਬ ਹਾਂ ਹੂੰ ਕਰਦਾ ਰਹਿੰਦਾ ਪਰ ਉਸਦਾ ਮਨ ਹਥਿਆਰ ਲੈਕੇ ਇਜ਼ਰਾਈਲ ਅਤੇ ਪੀ.ਐਲ.ਓ. ਵਿਰੁੱਧ ਲੜਨ ਦਾ ਬਣ ਰਿਹਾ ਸੀ, ਨਾ ਸਫਲ ਹੋਵਾਂਗਾ ਨਾ ਸਹੀ, ਸ਼ਹੀਦ ਤਾਂ ਅਖਵਾਵਾਂਗਾ। ਅੱਬੂ ਨੇ ਕਿਹਾ- ਮੇਰੇ ਬਾਦ ਪਰਿਵਾਰ ਦੀ ਜ਼ਿਮੇਵਾਰੀ ਤੇਰੀ ਹੈ। ਮਾਂ ਦਾ ਆਖਾ ਮੰਨੀ, ਨਮਾਜ਼ ਵਿਚ ਕਦੀ ਨਾਗਾ ਨਾ ਪਾਈਂ। ਮੋਸਾਬ ਉਪਰ ਪਿਉ ਦੀ ਸਿਖਿਆ ਅਸਰੰਦਾਜ਼ ਨਹੀਂ ਹੋ ਰਹੀ। ਮੋਸਾਬ ਘਰੋਂ ਖਾਣਾ ਲੈਕੇ ਜਾਂਦਾ, ਲਜ਼ੀਜ਼ ਖਾਣਾ ਅੱਬੂ ਸਿਪਾਹੀਆਂ ਨਾਲ ਵੰਡ ਕੇ ਖਾਂਦਾ। ਗਾਰਦ

ਉਸਦਾ ਪੂਰਾ ਸਤਿਕਾਰ ਕਰਦੀ। ਮੋਸਾਬ ਨੂੰ ਇਹ ਸਭ ਅਜੀਬ ਲਗਦਾ। ਵੈਰੀ ਨਾਲ ਪਿਆਰ ਦਾ ਕੀ ਮਤਲਬ?

ਉਸਨੇ ਆਪਣੇ ਦੋਸਤ ਇਬ੍ਰਾਹੀਮ ਨੂੰ ਕਿਹਾ- ਮੇਰਾ ਜੀ ਕਰਦੈ ਬੰਦੂਕ ਖਰੀਦਾਂ ਪਰ ਪੈਸੇ ਨਹੀਂ, ਬਹੁਤ ਮਹਿੰਗੀ ਨਾ ਸਹੀ, ਸਸਤੀ ਖਰੀਦ ਲਾਂਗੇ, ਪਿਸਤੌਲ ਵੀ ਠੀਕ ਐ। ਇਬ੍ਰਾਹੀਮ ਨੇ ਕਿਹਾ ਉਹ ਪੈਸਿਆਂ ਦਾ ਬੰਦੋਬਸਤ ਕਰ ਦਏਗਾ। ਫਿਰ ਆਪਣੇ ਚਚੇਰੇ ਭਰਾ ਦਾਉਦ ਨੂੰ ਪੁੱਛਿਆ ਕਿਥੋਂ ਹਥਿਆਰ ਮਿਲ ਸਕਦੈ? ਉਸਨੇ ਕਿਹਾ- ਦਸ ਦਿਆਂਗਾ, ਪਰ ਤੂੰ ਕਰਨਾ ਕੀ ਐ? ਮੋਸਾਬ ਨੇ ਕਿਹਾ- ਹਰੇਕ ਘਰ ਵਿਚ ਹਥਿਆਰ ਐ ਮੈਂ ਪਰਿਵਾਰ ਦੀ ਰਾਖੀ ਕਰਾਂਗਾ।

ਆਪਣੇ ਆਪ ਨੂੰ ਸਵਾਲ ਕੀਤਾ- ਸਕੂਲ ਦਾ ਕੀ ਬਣੇਗਾ? ਆਪੇ ਜਵਾਬ ਦੇ ਲਿਆ- ਪਾਗਲਾਂ ਦੇ ਦੇਸ ਵਿਚ ਸਕੂਲ ਦੀ ਕੀ ਲੋੜ?

ਅੱਬੂ ਵਾਲੀ ਛੋਟੀ ਜਿਹੀ ਕਾਰ ਚਲੌਣੀ ਸਿਖ ਲਈ ਸੀ। ਚਚੇਰੇ ਭਰਾ ਦੇ ਦੱਸੇ ਸਿਰਨਾਵੇਂ ਤੇ ਇਕ ਪਿੰਡ ਕਿਸੇ ਦੇ ਘਰ ਇਬ੍ਰਾਹੀਮ ਸਣੇ ਪੁੱਜ ਗਿਆ। ਦੋਵਾਂ ਨੇ ਦੋ ਰਫਲਾਂ ਖਰੀਦ ਲਈਆਂ। ਡਿਕੀ ਵਿਚ ਕੱਪੜੇ ਹੇਠ ਲੁਕਾਣ ਬਾਦ ਘਰ ਵਾਲੇ ਨੂੰ ਕਿਹਾ- ਕਾਲੀ ਮਿਰਚ ਦਾ ਪਾਊਡਰ ਦੇਹ। ਉਸਨੇ ਪੁੱਛਿਆ- ਕੀ ਕਰਨੈ? ਮੋਸਾਬ ਨੇ ਕਿਹਾ- ਡਿਕੀ ਵਿਚ ਧੂੜਨੈ। ਕੋਈ ਇਜ਼ਰਾਈਲੀ ਕੁੱਤਾ ਸੁੰਘਣ ਲੱਗਾ ਤਾਂ ਨਿੱਛਾਂ ਮਾਰੇਗਾ।

ਕਦੀ ਕਦਾਈਂ ਇਬ੍ਰਾਹੀਮ ਨਾਲ ਫੋਨ ਤੇ ਗੱਲ ਕਰ ਲੈਂਦਾ। ਇਮਤਿਹਾਨਾ ਵਿਚ ਦੋ ਹਫਤੇ ਰਹਿ ਗਏ। ਇਕ ਸ਼ਾਮ ਘਰ ਆਇਆ ਤਾ ਭਰਾ ਨੇ ਦੱਸਿਆ- ਮੋਸਾਬ ਪੁਲਸ ਆਈ ਸੀ, ਤੈਨੂੰ ਲੱਭ ਰਹੀ ਸੀ। ਅੱਬੂ ਨੂੰ ਮਿਲਣ ਗਿਆ, ਅੱਬੂ ਨੂੰ ਪੁਲਸ ਦਾ ਪਤਾ ਲੱਗ ਗਿਆ। ਪੁੱਛਿਆ- ਸੱਚ ਦੱਸ ਕੀ ਗੱਲ ਐ। ਸਚ ਦੱਸ ਦਿੱਤਾ। ਸ਼ਾਂਤ ਸੁਭਾ ਦਾ ਅੱਬੂ ਦੁਖੀ ਵੀ ਹੋਇਆ ਕ੍ਰੋਧਵਾਨ ਵੀ। ਕਿਹੜਾ ਰਸਤਾ ਫੜ ਲਿਐ ਤੂੰ? ਸਿਰ ਵਿਚ ਗੋਲੀ ਦਾਗ ਦੇਣਗੇ। ਤੂੰ ਘਰ ਵਿਚ ਜੇਠਾ ਬੇਟਾ ਹੈਂ, ਤੂੰ ਕੀ ਕਰਨ ਲੱਗੈਂ?

ਇਮਤਿਹਾਨ ਤੱਕ ਮੋਸਾਬ ਇਧਰ ਉਧਰ ਲੁਕ ਛੁਪ ਕੇ ਰਹਿਣ ਲੱਗਾ। ਫਿਰ ਪਤਾ ਲੱਗਾ, ਇਬ੍ਰਾਹੀਮ ਦੇ ਘਰ ਛਾਪਾ ਪਿਆ, ਗੰਨ ਫੜੀ ਗਈ, ਗ੍ਰਿਫਤਾਰ ਕਰਕੇ ਲੈ ਗਏ। ਸਕੂਲੋਂ ਪਰਤਦਿਆਂ ਮੋਸਾਬ ਦੀ ਗ੍ਰਿਫਤਾਰੀ ਦਾ ਵੇਰਵਾ ਸ਼ੁਰੂ ਵਿਚ ਆ ਚੁੱਕਾ ਹੈ। ਪੁਲਸ ਦੇ ਖੁਫੀਆ ਵਿੰਗ ਨੇ ਦੋਹਾਂ ਦੀ ਗੁਫਤਗੂ ਰਿਕਾਰਡ ਕਰ ਲਈ ਸੀ। ਥੋੜੇ ਦਿਨਾਂ ਬਾਦ ਦਾਊਦ ਕਾਬੂ ਕਰ ਲਿਆ।

ਜਿਸ ਤਫਤੀਸ਼ ਕੇਂਦਰ ਵਿਚ ਸ਼ੇਖ ਹਸਨ ਨੂੰ ਤਸੀਹੇ ਦਿੱਤੇ ਸਨ, ਉਸੇ ਵਿਚ ਆਖਰ ਮੋਸਾਬ ਪੁਜ ਗਿਆ। ਉਚੀ ਆਵਾਜ਼ ਵਿਚ ਸੀਡੀ ਵਜ ਰਹੀ ਸੀ ਤਾਂ ਕਿ ਬੰਦੀਆਂ ਦੀਆਂ ਚੀਕਾਂ ਬਾਹਰ ਸੁਣਾਈ ਨਾਂ ਦੇਣ। ਤਸ਼ੱਦਦ ਝਲਦਿਆਂ ਮੋਸਾਬ ਨੂੰ ਲਗਦਾ ਗਲਤ ਉਤਰ ਸੁਣਕੇ ਮੁਨਕਿਰ ਤੇ ਨਕੀਰ ਫਰਿਸ਼ਤੇ ਸਿਰ ਵਿਚ ਹਥੌੜੇ ਮਾਰ ਰਹੇ ਸਨ।

ਇਕ ਦਿਨ ਉਸਨੂੰ ਕਿਸੇ ਹੋਰ ਕਮਰੇ ਵਿਚ ਲਿਜਾਇਆ ਗਿਆ ਜਿਥੇ ਖੁਫੀਆ ਪੁਲਸ ਅਫਸਰ ਬੈਠਾ ਸੀ। ਮੋਸਾਬ ਵੱਲ ਦੇਖ ਕੇ ਕਿਹਾ- ਅੱਖ ਕਿਉਂ ਸੁੱਜੀ ਹੋਈ ਐ?

- ਉਨ੍ਹਾਂ ਨੇ ਰਫਲ ਦਾ ਬੱਟ ਮਾਰਿਆ।
- ਕਿਨ੍ਹਾਂ ਨੇ ?
- ਜਿਹੜੇ ਸਿਪਾਹੀ ਮੈਨੂੰ ਜੀਪ ਵਿਚ ਸੁੱਟ ਕੇ ਲਿਆਏ ਸਨ ਉਨ੍ਹਾਂ ਨੇ।
- ਇਹ ਤਾਂ ਗ਼ੈਰ ਕਾਨੂੰਨੀ ਕੰਮ ਹੈ, ਮੈਂ ਖਬਰ ਲਵਾਂਗਾ ਉਨ੍ਹਾਂ ਦੀ। ਹਾਂ, ਇਹ ਦੱਸ ਤੈਨੂੰ ਇਥੇ ਕਿਉਂ ਲਿਆਂਦਾ ਗਿਆ?
- ਪਤਾ ਨਹੀਂ।

- ਤੈਨੂੰ ਸਭ ਪਤੈ। ਮੈਂ ਖੁਫੀਆ ਪੁਲਸ ਕਪਤਾਨ ਲੋਈ ਹਾਂ, ਤੇਰੇ ਇਲਾਕੇ ਦਾ ਇੰਚਾਰਜ। ਤੇਰੇ ਪਰਿਵਾਰ, ਤੇਰੇ ਸਾਥੀਆਂ ਬਾਰੇ ਸਭ ਪਤੈ ਮੈਨੂੰ, ਦੇਖ, ਮੈਂ ਉਨ੍ਹਾਂ ਅਫਸਰਾਂ ਵਰਗਾ ਨਹੀਂ ਜਿਹੜੇ ਤੈਨੂੰ ਟਾਰਚਰ ਕਰਦੇ ਰਹੇ। ਮੇਰੀ ਦਿਲਚਸਪੀ ਤੈਨੂੰ ਸੁਧਾਰਨ ਵਿਚ ਹੈ। ਹੁਣ ਜੋ ਤੈਨੂੰ ਪਤੈ ਉਗਲ ਦੇਹ।

- ਤੁਸੀਂ ਕਾਸ ਬਾਰੇ ਪੁੱਛਣੈ?

- ਹਮਾਸ ਬਾਰੇ, ਹਥਿਆਰਾਂ ਬਾਰੇ, ਇਸਲਾਮਿਕ ਲਹਿਰ ਬਾਰੇ।

- ਮੈਨੂੰ ਕੋਈ ਜਾਣਕਾਰੀ ਨਹੀਂ।

- ਮੋਸਾਬ, ਤੂੰ ਮੁਸੀਬਤ ਵਾਲੇ ਰਾਹ ਪੈ ਰਿਹੈਂ। ਤੇਰੇ ਅੱਬੂ ਨੂੰ ਮੈਂ ਪੁੱਛਗਿਛ ਲਈ ਲਿਆਂਦਾ ਸੀ। ਉਹ ਭਲਾ ਆਦਮੀ ਹੈ, ਤੇਰੇ ਵਾਂਗ ਹਥਿਆਰਾਂ ਦਾ ਸ਼ੁਕੀਨ ਨਹੀਂ। ਤੂੰ ਇਜ਼ਰਾਈਲੀ ਲੋਕਾਂ ਦੇ

ਖਿਲਾਫ ਹੈ। ਦੇਖ ਛੋਕਰੇ, ਇਜ਼ਰਾਈਲ ਨਿਕਾ ਜਿਹਾ ਦੇਸ ਐ ਜੋ ਅਸੀਂ ਬੜੀ ਮੁਸ਼ਕਿਲ ਨਾਲ

ਹਾਸਲ ਕੀਤੈ। ਜਿਹੜਾ ਬੰਦਾ ਇਜ਼ਰਾਈਲ ਦੇ ਵਸਨੀਕਾਂ ਨਾਲ ਬੁਰਾ ਕਰੇਗਾ ਅਸੀਂ ਛੱਡਾਂਗੇ ਨਹੀਂ। ਅਸੀਂ ਬੜੇ ਦੁਖ ਦੇਖੇ ਹਨ, ਹੁਣ ਬਸ।

ਇਹ ਕਹਿਕੇ ਕਪਤਾਨ ਕਿਧਰੇ ਚਲਾ ਗਿਆ, ਥੋੜੀ ਦੇਰ ਬਾਦ ਮੀਟ ਚਾਵਲ ਦੀ ਭਰੀ ਪਲੇਟ ਲੈਕੇ ਆ ਗਿਆ। -ਤੈਨੂੰ ਭੁੱਖ ਲਗੀ ਹੋਣੀ ਮੋਸਾਬ, ਖਾ ਲੈ। ਪਲੇਟ ਫੜ ਲਈ, ਸੁਹਣੀ ਖੁਸ਼ਬੂ ਸੀ। ਇਹ ਕੈਦੀਆਂ ਲਈ ਨਹੀਂ ਅਫਸਰਾਂ ਲਈ ਤਿਆਰ ਕੀਤਾ ਖਾਣਾ ਸੀ। ਖਾ ਗਿਆ।

ਕਪਤਾਨ ਨੇ ਕਿਹਾ- ਹਾਂ ਹੁਣ ਦੱਸ ਤੂੰ ਇਜ਼ਰਾਈਲੀਆਂ ਦਾ ਦੁਸ਼ਮਣ ਕਿਉਂ ਹੈਂ?

- ਮੈਂ ਅਜ ਤੱਕ ਕਿਸੇ ਇਜ਼ਰਾਈਲੀ ਨੂੰ ਤੰਗ ਨਹੀਂ ਕੀਤਾ, ਸਗੋਂ ਤੁਸੀਂ ਮੇਰੇ ਬੇਕਸੂਰ ਅੱਬੂ ਨੂੰ ਅਨੇਕ ਵਾਰ ਗ੍ਰਿਫਤਾਰ ਕੀਤਾ, ਟਾਰਚਰ ਕੀਤਾ, ਹੁਣ ਤੱਕ ਬੰਦ ਹੈ।

- ਮੋਸਾਬ, ਤੈਨੂੰ ਆਖਰੀ ਮੌਕਾ ਦਿਤੈ। ਫੇਰ ਟਾਰਚਰ ਚੈਂਬਰ ਵਿਚ ਜਾਣਾ ਚਾਹੁਨੈ ਤੇਰੀ ਮਰਜ਼ੀ। ਤੂੰ ਅਜੇ ਬੱਚਾ ਹੈਂ, ਮੈਨੂੰ ਤੇਰੇ ਤੇ ਤਰਸ ਆਉਂਦੈ। ਮੈਂ ਤੈਨੂੰ ਬਚਾਉਣਾ ਚਾਹੁੰਨਾ। ਬਚਣੈ ਤਾਂ ਸਾਰੀ ਗੱਲ ਦੱਸ ਦੇਹ।

ਮੋਸਾਬ ਨੇ ਬੰਦੂਕ ਖਰੀਦਣ ਦੀ ਸਾਰੀ ਗੱਲ ਦੱਸ ਦਿੱਤੀ। ਇਹ ਨਹੀਂ ਦੱਸਿਆ ਕਿ ਕਿਸ ਵਾਸਤੇ ਖਰੀਦੀ ਸੀ, ਕਿਹਾ ਆਪਣੇ ਘਰਦਿਆਂ ਦੀ ਰਾਖੀ ਵਾਸਤੇ ਲਿਆਂਦੀ। ਪਰ ਇਹ ਤੱਥ ਦਸਦਿਆਂ ਚਚੇਰੇ ਭਰਾ ਦਾ ਨਾਮ ਵੀ ਲੈਣਾ ਪਿਆ ਇਸ ਕਰਕੇ ਉਹ ਵੀ ਦਬੋਚ ਲਿਆ। ਵਖ ਵਖ ਅਤੇ ਇਕੱਠਿਆ ਕੀਤੀ ਪੜਤਾਲ ਤੋਂ ਪਤਾ ਲੱਗਾ ਅਜੇ ਕੋਈ ਵਾਰਦਾਤ ਨਹੀਂ ਕੀਤੀ। ਲੋਈ ਕੁਝ ਹਫਤਿਆਂ ਬਾਦ ਫਿਰ ਆ ਗਿਆ।

- ਮੋਸਾਬ ਜੇ ਤੂੰ ਸਾਡੇ ਨਾਲ ਮਿਲ ਕੇ ਚੱਲੇਂਗਾ ਤਾਂ ਸੰਕਟ ਤੋਂ ਬਚ ਸਕਦੈਂ, ਜੇਲ੍ਹ ਵਿਚ ਵੀ ਲੰਮਾ ਸਮਾਂ ਨਹੀਂ ਰਹੇਂਗਾ। ਫਲਸਤੀਨੀ, ਇਜ਼ਰਾਈਲੀਆਂ ਨਾਲ ਲੜਦੇ ਰਹੇ ਹਨ ਅੱਜ ਉਹ ਇਕ ਟੇਬਲ ਤੇ ਬੈਠੇ ਅਮਨ ਦਾ ਰਸਤਾ ਲੱਭ ਰਹੇ ਹਨ।

- ਪਰ ਇਸਲਾਮ ਮੈਨੂੰ ਤੁਹਾਡੇ ਨਾਲ ਮਿਲਣ ਨਹੀਂ ਦਿੰਦਾ।

- ਇਹ ਗੱਲ ਨੀ ਮੋਸਾਬ, ਤੇਰਾ ਅੱਬੂ ਘੰਟਿਆਂ ਬੱਧੀ ਸਾਡੇ ਨਾਲ ਸਹੀ ਗੱਲ, ਸਭ ਦੇ ਭਲੇ ਦੀ ਗੱਲ ਕਰਦਾ ਰਿਹੈ। ਹੁਣ ਵੀ ਕਰ ਰਿਹੈ।

ਮੋਸਾਬ ਸੋਚ ਰਿਹਾ ਸੀ ਦੁਸ਼ਮਣ ਨਾਲ ਮਿਲਕੇ ਚੱਲਣ ਦਾ ਮਤਲਬ ਹੈ ਰੱਬ ਦੀਆਂ ਨਜ਼ਰਾਂ ਵਿਚ ਡਿਗ ਜਾਣਾ, ਦੋਜਖਾਂ ਵਿਚ ਸੁਟਿਆ ਜਾਣਾ, ਪਤਾ ਲੱਗ ਗਿਆ ਤਾਂ ਫਲਸਤੀਨੀ ਉਸਨੂੰ ਗੋਲੀ ਨਾਲ ਫੁੰਡ ਦੇਣਗੇ। ਇਕ ਰਸਤਾ ਹੋਰ ਵੀ ਹੈ। ਇਨ੍ਹਾਂ ਇਜ਼ਰਾਈਲੀਆਂ ਨਾਲ ਰਲਕੇ ਕੰਮ ਸ਼ੁਰੂ ਕਰੋ, ਅਸਲੀ ਰਫਲ ਮਿਲ ਜਾਏਗੀ, ਉਸੇ ਰਫਲ ਨਾਲ ਇਨ੍ਹਾਂ ਨੂੰ ਮਾਰ ਕੇ ਹੋਰ ਹਥਿਆਰ ਕਾਬੂ ਕਰੋ।

ਕੁੱਝ ਦਿਨਾਂ ਬਾਦ ਲੋਈ ਫਿਰ ਆਇਆ- ਦੱਸ ਮੋਸਾਬ, ਕੀ ਫੈਸਲਾ ਕੀਤਾ।

- ਮੈਂ ਤਾਂ ਤਿਆਰ ਹਾਂ ਪਰ ਮੈਨੂੰ ਜੇ ਉਨ੍ਹਾਂ ਮਾਰ ਦਿੱਤਾ?

– ਮੈਂ 18 ਸਾਲ ਤੋਂ ਪੁਲਸ ਵਿਚ ਹਾਂ, ਅਸੀਂ ਅਕਲ ਨਾਲ ਆਪਣੇ ਕੰਮ ਸਿਰੇ ਚਾੜ੍ਹਦੇ ਹਾਂ। ਸਾਡੀ ਫਲਸਤੀਨੀਆਂ ਨਾਲ ਦੁਸ਼ਮਣੀ ਨਹੀਂ, ਅਸੀਂ ਬਸ ਆਪਣੀ ਖੈਰ ਚਾਹੁੰਦੇ ਹਾਂ।

– ਠੀਕ ਹੈ ਫਿਰ ਮੈ ਤੁਹਾਡੇ ਨਾਲ ਕੰਮ ਕਰਨ ਲਈ ਤਿਆਰ ਹਾਂ। ਹੁਣ ਘਰ ਜਾਵਾਂ?

ਲੋਈ ਹੱਸ ਪਿਆ- ਓ ਬੱਚੂ ਮੇਰਾ ਜੀ ਕਰਦੈ ਹੁਣੇ ਤੈਨੂੰ ਘਰ ਭੇਜ ਦਿਆਂ ਪਰ ਤੇਰੀ ਤੇ ਤੇਰੇ ਸਾਥੀਆਂ ਦੀ ਗ੍ਰਿਫਤਾਰੀ ਅਖਬਾਰਾਂ ਦੇ ਪਹਿਲੇ ਪੰਨੇ ਤੇ ਛਪੀ ਸੀ। ਤੁਹਾਨੂੰ ਤਕੜੇ ਖਾੜਕੂ ਸਮਝਿਆ ਗਿਆ ਸੀ। ਹੁਣੇ ਤੈਨੂੰ ਰਿਹਾ ਕਰ ਦਿੱਤਾ ਤਾਂ ਲੋਕ ਸਮਝਣਗੇ ਤੂੰ ਸਾਡੇ ਨਾਲ ਰਲ ਗਿਐਂ। ਤੈਨੂੰ ਸੁਰਖਿਅਤ ਰਖਣ ਵਾਸਤੇ ਜੇਲ੍ਹ ਠੀਕ ਐ। ਜੇਲ੍ਹ ਵਿਚ ਤੈਨੂੰ ਹਮਾਸ ਦੇ ਹੋਰ ਬੰਦੀ ਮਿਲਣਗੇ, ਤੇਰੀ ਇਜ਼ਤ ਕਰਨਗੇ, ਆਖਰ ਤੂੰ ਸ਼ੇਖ ਹਸਨ ਦਾ ਫਰਜ਼ੰਦ ਐਂ।

ਜੇਲ੍ਹ ਭੇਜਣ ਵਾਸਤੇ ਹੱਥਾਂ ਵਿਚ ਹੱਥਕੜੀ ਲਾ ਦਿੱਤੀ, ਡੇਢ ਮਹੀਨੇ ਬਾਦ ਸੂਰਜ ਦੇਖਿਆ। ਇਸ ਵਾਰੀ ਜੀਪ ਦੇ ਫਰਸ਼ ਉਪਰ ਨਹੀਂ ਸੀਟ ਤੇ ਬਿਠਾਇਆ। ਜੇਲ੍ਹ ਪੁਜੇ, ਡਾਕਟਰ ਨੇ ਮੁਆਇਨਾ ਕਰਕੇ ਕਿਹਾ- ਠੀਕ ਐ, ਲੈ ਜਾਉ। ਦਫਤਰ ਵਿਚ ਪੁਛਿਆ- ਕਿਸ ਜਥੇਬੰਦੀ ਲਈ ਕੰਮ ਕਰਦੈਂ? - ਹਮਾਸ ਲਈ, ਉਤਰ ਦਿੱਤਾ। ਵਖੋ ਵਖ ਗਰੁੱਪਾਂ ਨੂੰ ਵਖ ਵਖ ਬੰਦ ਕੀਤਾ ਜਾਂਦਾ, ਜਿਥੇ ਹਮਾਸ ਦੇ ਬੰਦੀ ਹਨ, ਉਥੇ ਮੋਸਾਬ ਨੂੰ ਭੇਜਣਾ ਹੈ। ਅੰਦਰਲਾ ਪ੍ਰਬੰਧ ਵੀ ਬੰਦੀ ਆਪ ਕਰਨ। ਇਜ਼ਰਾਈਲੀਆਂ ਨਾਲ ਟੱਕਰ ਹੋ ਸਕਦੀ ਹੈ, ਆਪਸ ਵਿਚ ਵੀ ਟਕਰਾਉਣਗੇ, ਤਾਂ ਠੀਕ, ਇਸ ਨਾਲ ਕਮਜ਼ੋਰ ਹੋਣਗੇ। ਇਸ ਜੇਲ੍ਹ ਵਿਚ ਹਮਾਸ ਦੇ ਬੰਦੀ ਸਭ ਤੋਂ ਵਧੀਕ ਸਨ। ਹਮਾਸ ਜੇਲ੍ਹ ਵਿਚਲੇ ਨਿਯਮ ਲਾਗੂ ਕਰਦੀ, ਸਭ ਨੂੰ ਮੰਨਣੇ ਪੈਣਗੇ।

ਸਵੇਰੇ ਚਾਰ ਵਜੇ ਨਮਾਜ਼ ਵਾਸਤੇ ਜਗਾ ਲਿਆ ਜਾਂਦਾ, ਦਿਨ ਵਿਚ ਦੋ ਵਾਰ ਈਮਾਮ ਉਪਦੇਸ਼ ਕਰਨ ਆਉਂਦਾ, ਟੀਵੀ ਉਪਰ ਰੱਸੇ ਨਾਲ ਬੰਨ੍ਹਿਆ ਇਕ ਫੱਟਾ ਲਟਕਦਾ, ਜਦੋਂ ਇਸ਼ਤਿਹਾਰ ਵਿਚ ਕੋਈ ਕੁੜੀ ਨੰਗੇ ਸਿਰ ਦਿਸਦੀ ਫੱਟਾ ਠਾਹ ਕਰਕੇ ਹੇਠਾਂ ਡਿਗਕੇ ਟੀਵੀ ਨੂੰ ਢੱਕ ਲੈਂਦਾ।

- ਇਹ ਕੀ ਬਕਵਾਸ ਐ? ਮੋਸਾਬ ਨੇ ਈਮਾਮ ਨੂੰ ਪੁੱਛਿਆ- ਕੀ ਘਰਾਂ ਵਿਚ ਅਸੀਂ ਟੀਵੀ ਉਪਰ ਨੰਗੇ ਸਿਰ ਵਾਲੀਆਂ ਕੁੜੀਆਂ ਨਹੀਂ ਦੇਖਦੇ?

- ਉਥੇ ਹੋਰ ਗੱਲ ਐ, ਈਮਾਮ ਨੇ ਕਿਹਾ- ਉਥੇ ਔਰਤਾਂ, ਮਰਦ ਇਕੱਠੇ ਰਹਿੰਦੇ ਨੇ। ਇਥੇ ਕੇਵਲ ਮਰਦ ਹਨ, ਇਹੋ ਜਿਹੇ ਸੀਨ ਦੇਖ ਕੇ ਸਹਿਵਾਸ ਹੋਣ ਦਾ ਡਰ ਰਹਿੰਦੈ। ਇਸ ਬੈਰਕ ਵਿਚ ਤਾਸ਼ ਖੇਡਣ ਤੇ ਪਾਬੰਦੀ ਸੀ। ਕੁਰਾਨ ਤੋਂ ਇਲਾਵਾ ਕੋਈ ਕਿਤਾਬ ਨਾ ਪੜ੍ਹੋ। ਭਿਆਨਕ ਚੀਕਾਂ ਸੁਣੀਆਂ, ਪੁੱਛਿਆ- ਕੀ ਗੱਲ ਐ? ਦੱਸਿਆ ਗਿਆ- ਹਮਾਸ ਦਾ ਆਪਣਾ ਇਕ ਖੁਫੀਆ ਵਿੰਗ ਹੈ। ਉਹ ਮਾੜੇ ਬੰਦਿਆਂ ਨੂੰ ਟਾਰਚਰ ਕਰਦੈ। -ਇਸ ਨੇ ਕੀ ਬੁਰਾ ਕੀਤਾ? -ਜੇਲ੍ਹ ਵਿਚ ਕੋਈ ਬੁਰਾ ਨਹੀਂ ਕੀਤਾ, ਕਹਿੰਦੇ ਨੇ ਜਦੋਂ ਬਾਹਰ ਸੀ, ਇਸਨੇ ਕਿਸੇ ਖਾੜਕੂ ਦੀ ਇਤਲਾਹ ਇਜ਼ਰਾਈਲੀ ਪੁਲਸ ਨੂੰ ਦਿੱਤੀ ਸੀ। - ਇਹ ਕੀ ਕਰਦੇ ਨੇ? -ਨਹੁੰਆਂ ਦੇ ਹੇਠਲੇ ਪਾਸੇ ਹੱਥਾਂ ਪੈਰਾਂ ਵਿਚ ਸੂਈਆਂ ਖਭੋਂਦੇ ਨੇ। ਜ਼ਰੂਰੀ ਨਹੀਂ ਇਤਲਾਹ ਸਹੀ ਹੋਵੇ, ਸ਼ੱਕ ਸ਼ੱਕ ਵਿਚ ਤਸੀਹੇ ਦੇਈ ਜਾਂਦੇ ਨੇ। ਜਿਸ ਕਿਸੇ ਤੇ ਮੁਖਬਰੀ ਦਾ ਇਲਜਾਮ ਲੱਗਾ, ਸਮਝੋ ਉਸਦੀ ਜ਼ਿੰਦਗੀ ਖਤਮ, ਉਸਦੀ ਬੀਵੀ, ਬੱਚੇ, ਮਾਪੇ ਸਭ ਉਸ ਨੂੰ ਛੱਡ ਦਿੰਦੇ ਨੇ। ਸਾਲ 1993 ਤੋਂ 96 ਤੱਕ 150 ਸ਼ੱਕੀ ਮੁਖਬਰਾਂ ਦੀ ਟਾਰਚਰ ਹੋਈ ਜਿਨ੍ਹਾਂ ਵਿਚੋਂ 16 ਮਰ ਗਏ। ਇਹ ਸਭ ਜ਼ੁਲਮ ਜੇਲ੍ਹ ਅੰਦਰ ਹੁੰਦਾ ਸੀ।

ਮੋਸਾਬ ਦੀ ਲਿਖਾਈ ਬੜੀ ਵਧੀਆ ਸੀ। ਹਮਾਸ ਦੇ ਖੁਫੀਆ ਦਸਤੇ ਨੇ ਕਿਹਾ- ਤੂੰ ਸਾਡੀ ਸੂਚਨਾ ਸਾਫ ਸਾਫ ਲਿਖ ਦਿਆ ਕਰ। ਇਹ ਤੇਰੇ ਤਕ ਰਹਿਣੀ ਚਾਹੀਦੀ ਹੈ ਕੇਵਲ। ਮੋਸਾਬ ਸੋਚਣ ਲੱਗਾ, ਇਹ ਸੂਚਨਾ ਹੈ ਕਿ ਲੁੱਚਪੁੱਣਾ? ਤਸੀਹਿਆਂ ਦੌਰਾਨ ਕੋਈ ਮੰਨ ਰਿਹਾ ਹੈ ਉਸਦੇ ਆਪਣੇ ਪਰਿਵਾਰ ਦੀ ਫਲਾਣੀ ਔਰਤ ਨਾਲ ਨਾਜਾਇਜ਼ ਸਬੰਧ ਹਨ, ਕੋਈ ਦੱਸ ਰਿਹਾ ਹੈ, ਉਸਨੇ ਗਾਂ ਨਾਲ ਜਬਰਜਨਾਹ ਕੀਤਾ। ਅਜੇ ਇਕ ਫਾਈਲ ਤਿਆਰ ਹੋਈ ਸੀ, ਲੱਗਣ ਲੱਗਾ ਜਿਵੇਂ ਸਾਰੇ ਫਲਸਤੀਨੀ ਮੁਖਬਰ ਹਨ। ਦੁਖ ਤੋਂ ਬਚਣ ਵਾਸਤੇ ਤਸੀਹੇ ਝਲਦਾ ਬੰਦਾ ਉਹ ਕੁੱਝ ਮੰਨੀ ਜਾਂਦਾ ਜੋ ਉਸਨੇ ਨਹੀਂ

ਕੀਤਾ ਹੁੰਦਾ। ਟਾਰਚਰ ਦਾ ਦੁਖ ਨਾ ਸਹਾਰਦਾ ਹੋਇਆ ਇਕ ਦਿਨ ਕੈਦੀ ਬਾਹਰ ਵਲ ਭੱਜਿਆ ਤੇ ਕੰਡਿਆਲੀ ਤਾਰ ਵਿਚ ਉਲਝ ਕੇ ਲਹੂ ਲੁਹਾਣ ਹੋ ਗਿਆ। ਇਜ਼ਰਾਈਲੀ ਸਿਪਾਹੀ ਨੇ ਬੰਦੂਕ ਤਾਣ ਲਈ, ਜ਼ਖਮੀ ਚਿੱਲਾਇਆ- ਮਾਰੋ ਨਾ, ਮੈਂ ਜੇਲ੍ਹੋਂ ਭੱਜਣ ਨਹੀਂ, ਤਸੀਹਿਆਂ ਤੋਂ ਦੁਖੀ ਹੋਕੇ ਇਧਰ ਆਇਆਂ। ਸਿਪਾਹੀ ਨੇ ਉਸਨੂੰ ਧੌਣ ਤੋਂ ਫੜ ਲਿਆ ਤੇ ਆਪਣੇ ਨਾਲ ਕਿਸੇ ਹੋਰ ਪਾਸੇ ਲੈ ਗਿਆ। ਹਮਾਸ ਦੇ ਬੰਦੇ ਆਪਣੇ ਹੀ ਲਾਚਾਰ ਮੈਂਬਰਾਂ ਨਾਲ ਜਲਾਦਾਂ ਵਾਲਾ ਵਿਹਾਰ ਕਰ ਰਹੇ ਹਨ! ਮੋਸਾਬ ਆਪਣੇ ਆਪ ਨੂੰ ਪੁੱਛਦਾ- ਇਹ ਹੈ ਇਸਲਾਮ?

ਡੇਢ ਸਾਲ ਦੀ ਕੈਦ ਕੱਟ ਕੇ ਮੋਸਾਬ ਰਿਹਾ ਹੋਇਆ, ਲੱਗਾ ਨਰਕ ਵਿਚੋਂ ਸੁਰਗ ਵਿਚ ਆ ਗਿਆ ਹੋਵੇ। ਪਹਿਲੀ ਵਾਰ ਆਜ਼ਾਦੀ ਦੀ ਕੀਮਤ ਦਾ ਪਤਾ ਲੱਗਾ। ਅੱਬੂ ਰਿਹਾ ਹੋ ਗਿਆ ਸੀ, ਹੱਜ ਵਾਸਤੇ ਤੁਰ ਪਿਆ, ਬਾਰਡਰ ਪਾਰ ਨਹੀਂ ਕਰਨ ਦਿੱਤਾ, ਮੁੜ ਗ੍ਰਿਫਤਾਰ ਕਰ ਲਿਆ। ਅੱਬੂ ਨੇ ਕਿਸੇ ਨੂੰ ਨਹੀਂ ਦੱਸਿਆ ਸੀ ਕੀ ਕੀ ਤਸੀਹੇ ਝੱਲੇ, ਨਾ ਮੋਸਾਬ ਨੇ ਕੁੱਝ ਦੱਸਿਆ।

ਦੋ ਮਹੀਨਿਆਂ ਬਾਦ ਕੈਪਟਨ ਲੋਈ ਦਾ ਫੋਨ ਆਇਆ- ਮੁਬਾਰਕ ਰਿਹਾਈ ਦੀ ਮੋਸਾਬ। ਫੋਨ ਤੇ ਵਧੀਕ ਗੱਲ ਨੀਂ ਹੋ ਸਕਦੀ, ਮਿਲਣ ਆ ਸਕਦੈਂ? - ਹਾਂ ਕਿਉਂ ਨਹੀਂ, ਕਿਥੇ? ਫਲਾਣੇ ਹੋਟਲ ਦੇ ਗੇਟ ਤੇ। ਪੁੱਜ ਗਿਆ, ਇਕ ਕਾਰ ਆਈ ਤੇ ਕਿਹਾ- ਸੀਟ ਤੇ ਨਾ ਬੈਠ, ਹੇਠਾਂ ਬੈਠ। ਹੇਠਾਂ ਬੈਠੇ ਉਤੇ ਕੰਬਲ ਪਾਕੇ ਲੁਕਾ ਦਿੱਤਾ। ਇਕ ਘੰਟੇ ਮਗਰੋਂ ਕਾਰ ਵਿਚੋਂ ਨਿਕਲੇ ਤਾਂ ਕਿਸੇ ਦੇ ਘਰ ਪੁੱਜੇ। ਡ੍ਰਾਇੰਗ ਰੂਮ ਵਿਚ ਬੈਠ ਗਏ, ਥੋੜੀ ਦੇਰ ਬਾਦ ਲੋਈ ਆ ਗਿਆ, ਹੱਥ ਮਿਲਾਇਆ ਫਿਰ ਜੱਫੀ ਪਾਈ।

- ਕਿਵੇਂ ਰਿਹਾ ਜੇਲ੍ਹ ਵਿਚਲਾ ਸਮਾਂ?
- ਬੁਰਾ। ਤੁਸੀਂ ਕਹਿੰਦੇ ਸੀ ਜਲਦੀ ਰਿਹਾਈ ਕਰ ਦਿਆਂਗੇ?
- ਤੇਰੇ ਭਲੇ ਲਈ ਕੀਤਾ, ਤੇਰਾ ਬਚਾਉ ਕਰਨਾ ਸੀ।
- ਪਰ ਤੁਹਾਨੂੰ ਪਤੈ ਜੇਲ੍ਹ ਵਿਚ ਹਮਾਸ ਦੇ ਬੰਦੇ ਹਮਾਸ ਦੇ ਮੈਂਬਰਾਂ ਨੂੰ ਤਸੀਹੇ ਦਿੰਦੇ ਨੇ? ਤੁਸੀਂ ਰੋਕਦੇ ਕਿਉਂ ਨੀ?
- ਅਸੀਂ ਕਿਉਂ ਰੋਕੀਏ? ਹਮਾਸ ਖੁਦਕੁਸ਼ੀ ਕਰਦੀ ਹੈ ਕਰੇ।

ਕਪਤਾਨ ਨੇ ਸੌ ਸੌ ਡਾਲਰਾਂ ਦੇ ਕੁਝ ਨੋਟ ਦਿੱਤੇ ਤੇ ਕਿਹਾ- ਜਾਹ ਨਵੇਂ ਕੱਪੜੇ ਖਰੀਦ ਲੈ। ਦੂਜੀ ਮੀਟਿੰਗ ਵਿਚ ਹੋਰ ਡਾਲਰ ਦਿੱਤੇ। ਇਕ ਮਹੀਨੇ ਵਿਚ ਅੱਠ ਸੌ ਡਾਲਰ ਵੀਹ ਸਾਲ ਦੇ ਮੁੰਡੇ ਲਈ ਬਹੁਤ ਜ਼ਿਆਦਾ ਰਕਮ ਸੀ। ਉਸਨੂੰ ਹਦਾਇਤ ਦਿੱਤੀ ਗਈ ਕਿ ਵਿਆਹੀ ਹੋਈ ਆਪਣੀ ਬੀਵੀ ਤੋਂ ਬਗੈਰ ਕਿਸੇ ਕੁੜੀ ਨਾਲ ਦੋਸਤੀ ਨਾ ਕਰੇ, ਇਹ ਸਭ ਤੋਂ ਵਧੀਕ ਖਤਰਨਾਕ ਹੋਵੇਗਾ। ਦੂਜੀ ਹਦਾਇਤ ਇਹ ਕਿ ਡਬਲ ਏਜੰਟ ਵਾਲੀ ਗੱਲ ਮੁੜਕੇ ਨਾ ਕਿਸੇ ਕੋਲ ਕਰੀਂ। ਪੜ੍ਹ ਲਿਖ ਕੇ ਚੰਗਾ ਮੁਸਲਮਾਨ ਬਣ। ਬੀ.ਏ. ਕਰ ਲੈ।

ਮੋਸਾਬ ਸੋਚਣ ਲੱਗਾ- ਇਨ੍ਹਾਂ ਬੰਦਿਆਂ ਨੂੰ ਮਾਰਨ ਦੀ ਸਕੀਮ ਘੜੀ ਸੀ ਮੈਂ? ਇਹ ਜੋ ਮੈਨੂੰ ਨੇਕ ਮੁਸਲਮਾਨ ਬਣਨ ਲਈ ਪ੍ਰੇਰ ਰਹੇ ਹਨ, ਦੁਸ਼ਮਣ ਕਿਵੇਂ ਹੋਏ ? ਠੀਕ ਹੈ, ਇਨ੍ਹਾਂ ਨੇ ਮੈਨੂੰ ਜੀਪ ਵਿਚ ਸੁੱਟਿਆ, ਤਸੀਹਾ ਕੇਂਦਰ ਵਿਚ ਤੰਗ ਕੀਤਾ, ਪਰ ਇਹੋ ਕੁਝ ਹਮਾਸ ਆਪਣੇ ਹੀ ਬੰਦੀਆਂ ਵਿਰੁੱਧ ਕਰ ਰਹੀ ਹੈ, ਮੇਰਾ ਦੋਸਤ ਕੌਣ ਤੇ ਵੈਰੀ ਕੌਣ? ਇਕ ਦਿਨ ਕਪਤਾਨ ਨੇ ਕਿਹਾ- ਅਸੀਂ ਤੇਰੇ ਕਰਕੇ ਤੇਰੇ ਅੱਬੂ ਨੂੰ ਰਿਹਾ ਕਰ ਰਹੇ ਹਾਂ। ਨੇੜੇ ਰਿਹਾ ਕਰੀਂ। ਅਸੀਂ ਹੋਰ ਕਾਸੇ ਵਿਚ ਰੁਚਿਤ ਨਹੀਂ, ਹਿੰਸਾ ਰੋਕਣੀ ਹੈ, ਕਿਤੇ ਹਿੰਸਾ ਕਰਨ ਦੀ ਸਕੀਮ ਪਤਾ ਲੱਗੇ, ਸਾਨੂੰ ਦੱਸੀਂ। ਠੀਕ ਹੈ? -ਠੀਕ ਹੈ, ਮੋਸਾਬ ਨੇ ਕਿਹਾ।

ਇਸ ਵੇਲੇ ਤਕ ਮੋਸਾਬ ਸੰਭਲ ਚੁਕਾ ਸੀ। ਉਹ ਹਰੇਕ ਧਿਰ ਵਲੋਂ ਕੀਤੀ ਹਿੰਸਾ ਵਿਰੁੱਧ ਹੋ ਗਿਆ। ਜਦੋਂ ਮਿਲਦੇ, ਇਜ਼ਰਾਈਲੀ ਅਫਸਰ ਉਸ ਅਗੇ ਕੋਈ ਅਜਿਹੀ ਹਰਕਤ ਨਾ ਕਰਕੇ ਜੋ ਇਸਲਾਮ ਦੇ ਅਨੁਕੂਲ ਨਾ ਹੋਵੇ। ਉਸਨੂੰ ਖਾਣ ਲਈ ਕਦੀ ਵਰਜਿਤ ਵਸਤੂ ਨਾ ਦਿੰਦੇ।

ਇਕ ਅੰਗਰੇਜ਼ ਈਸਾਈ ਨੇ ਅਰਬੀ ਅਤੇ ਅੰਗਰੇਜ਼ੀ ਜ਼ਬਾਨ ਵਿਚ ਛਪੀ ਬਾਈਬਲ ਮੋਸਾਬ ਨੂੰ ਦਿੱਤੀ। ਅੱਬੂ ਨੇ ਸਿਖਾਇਆ ਹੋਇਆ ਸੀ ਸਭ ਧਰਮ ਗ੍ਰੰਥ ਚੰਗੇ ਹਨ। ਦਿਲਚਸਪ ਲੱਗਣ ਲੱਗੀ। ਯਸੂ ਆਖ ਰਿਹੈ- ਤੁਹਾਨੂੰ ਦੱਸਿਆ ਗਿਆ ਸੀ ਗਵਾਂਢੀ ਨੂੰ ਪਿਆਰ ਕਰੋ, ਵੈਰੀ ਨੂੰ ਨਫਰਤ। ਮੈਂ ਤੁਹਾਨੂੰ ਦੱਸਣੈ ਦੁਸ਼ਮਣ ਨੂੰ ਵੀ ਪ੍ਰੇਮ ਕਰੋ। ਜਿਸਨੇ ਤੁਹਾਨੂੰ ਦੁਖ ਦਿੱਤੇ, ਉਸ ਵਾਸਤੇ ਅਰਦਾਸ ਕਰੋ, ਉਸਦਾ ਭਲਾ ਕਰੋ। ਤੁਹਾਡੇ ਦੁਸ਼ਮਣ ਬਾਹਰ ਨਹੀਂ, ਤੁਹਾਡੇ ਅੰਦਰ ਹਨ, ਗੁੱਸਾ, ਲੋਭ, ਨਫਰਤ ਇਹ ਹਨ ਵੈਰੀ। ਇਨ੍ਹਾਂ ਤੋਂ ਦੂਰ ਰਹੋ।

ਮੋਸਾਬ ਵਿਚ ਬਦਲਾਉ ਆਉਣ ਲੱਗਾ- ਕੀ ਇਜ਼ਰਾਈਲੀ ਮੇਰੇ ਦੁਸ਼ਮਣ ਹਨ? ਮੇਰੇ ਕਲਚਰ ਨੇ ਮੈਨੂੰ ਇਹੀ ਸਿਖਾਇਆ ਸੀ। ਤੇ ਹਮਾਸ ਮੇਰੀ ਦੋਸਤ ਹੈ? ਮਾਸੂਮਾਂ ਨੂੰ ਮਾਰਨਾ ਕਿਧਰ ਦੀ ਸੂਰਮਗਤੀ ਹੋਈ? ਮੈਨੂੰ ਜਿਉਣ ਦਾ ਹੱਕ ਮਿਲੇ ਤਾਂ ਯਹੂਦੀਆਂ ਨੂੰ ਕਿਉਂ ਨਹੀਂ? ਪੜ੍ਹਿਆ- ਫਤਵੇ ਨਾ ਦਿਉ, ਤੁਹਾਡੇ ਖਿਲਾਫ ਵੀ ਫਤਵਾ ਮਿਲ ਸਕਦਾ ਹੈ। ਸੋਚਣ ਲੱਗਾ- ਇਸਲਾਮ ਵਿਚ ਤਾਂ ਫਤਵਾ ਦਰ ਫਤਵਾ ਚਲਦਾ ਰਹਿੰਦੈ। ਉਸਨੂੰ ਦਿਨ ਬਦਿਨ ਯਸੂ ਮਸੀਹ ਚੰਗਾ ਲੱਗਣ ਲੱਗਾ।

ਹਮਾਸ ਦਾ ਲੱਕ ਤੋੜਨ ਵਿਚ ਇਜ਼ਰਾਈਲ ਨਹੀਂ ਯਾਸਰ ਅਰਾਫਾਤ ਕਾਮਯਾਬ ਹੋ ਗਿਆ। ਲੀਡਰ, ਜਾਂ ਮਾਰੇ ਗਏ ਜਾਂ ਬੰਦੀ ਬਣਾ ਲਏ। ਰਿਹਾਅ ਹੋਏ ਮੁੰਡੇ ਥੱਕ ਕੇ ਘਰ ਬੈਠ ਗਏ। ਇਥੋਂ ਤਕ ਕਿ ਸ਼ੇਖ ਹਸਨ ਸਿਆਸਤ ਤੋਂ ਕਿਨਾਰਾ ਕਰਕੇ ਮਸਜਿਦ ਅਤੇ ਅਧਿਆਪਨ ਦੇ ਕੰਮੀਂ ਲੱਗ ਗਿਆ।

25 ਜੁਲਾਈ 2000 ਨੂੰ ਅਮਰੀਕਣ ਰਾਸ਼ਟਰਪਤੀ ਦੀ ਪ੍ਰਧਾਨਗੀ ਹੇਠ ਕੈਂਪ ਡੇਵਿਡ ਨਾਮ ਦਾ ਸਿਖਰ ਸੰਮੇਲਨ ਹੋਇਆ ਜਿਸ ਵਿਚ ਯਾਸਰ ਅਰਾਫਾਤ ਤੇ ਇਜ਼ਰਾਈਲ ਦਾ ਪ੍ਰਧਾਨਮੰਤਰੀ ਬਰਾਕ ਸ਼ਾਮਲ ਹੋਏ। ਬਰਾਕ ਨੇ ਪੇਸ਼ਕਸ਼ ਕੀਤੀ ਕਿ ਵੈਸਟ ਬੈਂਕ ਦਾ 90%, ਸਾਰੀ ਗਾਜ਼ਾ ਪੱਟੀ ਇਲਾਕਾ ਤੇ ਪੂਰਬੀ ਜੇਰੂਸਲਮ ਇਸ ਦੀ ਰਾਜਧਾਨੀ ਵਜੋਂ ਫਲਸਤੀਨ ਵਾਸਤੇ ਛੱਡਣ ਲਈ ਤਿਆਰ ਹਾਂ। ਉਜੜ ਚੁਕੇ ਲੋਕਾਂ ਨੂੰ ਰਾਹਤ ਦੇਣ ਲਈ ਅੰਤਰਰਾਸ਼ਟਰੀ ਫੰਡ ਬਜਟ ਵਿਚ ਰੱਖਿਆ ਜਾਵੇਗਾ। ਇਸ ਪੇਸ਼ਕਸ਼ ਨਾਲ ਫਲਸਤੀਨ ਵਿਚ ਸਥਾਈ ਅਮਨ ਹੋ ਸਕਦਾ ਸੀ ਪਰ ਯਾਸਰ ਅਰਾਫਾਤ ਮੰਨਿਆਂ ਨਹੀਂ। ਉਸਦੀ ਮੰਗ ਸੀ 1967 ਤੋਂ ਪਹਿਲਾਂ ਕਬਜ਼ੇ ਵਾਲਾ ਸਾਰਾ ਫਲਸਤੀਨ ਛੱਡੋ। ਉਸਨੂੰ ਪਤਾ ਸੀ ਉਸਦੀ ਇਹ ਮੰਗ ਮੰਨੀ ਨਹੀਂ ਜਾਵੇਗੀ। ਉਸ ਕੋਲ ਬੇਸ਼ੁਮਾਰ ਧਨ ਆ ਰਿਹਾ ਸੀ, ਉਹ ਵੱਡਾ ਸਿਆਸੀ ਲੀਡਰ ਹੋ ਗਿਆ ਸੀ, ਸੰਧੀ ਕਰਕੇ ਉਸਦੀ ਸ਼ਾਨੋਸ਼ੌਕਤ ਮੱਧਮ ਪੈ ਜਾਏਗੀ। ਗਰਮਦਲੀਆਂ ਵਿਚ ਉਹ ਹੋਰ ਬਹਾਦਰ ਸਾਬਤ ਹੋ ਗਿਆ ਜਿਸਨੇ ਅਮਰੀਕਾ ਦੇ ਰਾਸ਼ਟਰਪਤੀ ਨੂੰ ਅੰਗੂਠਾ ਦਿਖਾ ਦਿੱਤਾ, ਯਾਨੀ ਕਿ ਉਹ ਸਾਰੀ ਦੁਨੀਆਂ ਵਿਰੁੱਧ ਲੜਨ ਲਈ ਤਿਆਰ ਹੈ। ਟੀਵੀ ਉਪਰ ਉਸਦਾ ਭਾਸ਼ਣ ਇਸ ਸ਼ੈਲੀ ਵਿਚ ਸੀ ਜਿਵੇਂ ਉਹ ਫਲਸਤੀਨ ਦਾ ਚੀ ਗਵੇਰਾ ਹੋਵੇ। ਉਸਦੀ ਸ਼ੁਹਰਤ ਦੀ ਭੁੱਖ ਕਦੀ ਮੰਦੀ ਨਹੀਂ ਪਈ। ਉਹ ਚਾਹੁੰਦਾ ਸੀ, ਇਤਿਹਾਸਕ ਪਾਠ ਪੋਥੀਆਂ ਵਿਚ ਹੀਰੋ ਵਾਂਗ ਉਸ ਕਾਰਨਾਮੇ ਲਿਖੇ ਹੋਣ। ਇਤਿਹਾਸ ਵਿਚ ਉਸਦਾ ਜ਼ਿਕਰ ਹੋਵੇਗਾ, ਹੀਰੋ ਵਜੋਂ ਨਹੀਂ ਖਲਨਾਇਕ ਵੱਜੋਂ, ਜੋ ਫਲਸਤੀਨੀ ਖ਼ੂਨ ਵਗਣਾ ਰੋਕ ਸਕਦਾ ਸੀ ਰੋਕਿਆ ਨਹੀਂ।

ਜੇਰੂਸਲਮ ਵਿਚਲੀ ਅਲਅਕਸ ਮਸਜਿਦ ਫਲਸਤੀਨੀਆਂ ਲਈ ਬੜੀ ਪਵਿਤਰ ਥਾਂ ਹੈ। ਖਬਰ ਨਸ਼ਰ ਹੋਈ ਕਿ ਇਜ਼ਰਾਈਲ ਦਾ ਜਰਨੈਲ ਸ਼ਾਰੋਂ ਇਸ ਮਸਜਿਦ ਵਿਚ ਜਾਏਗਾ। ਸ਼ੇਖ ਹਸਨ ਨੇ ਬਿਆਨ ਦਿੱਤਾ ਕਿ ਸ਼ਾਰੋਂ ਨੂੰ ਮਸਜਿਦ ਵਿਚ ਜਾਣ ਤੋਂ ਰੋਕਾਂਗੇ। ਉਥੇ ਮੌਕੇ ਤੇ ਮੋਸਾਬ ਨਾਲ ਸ਼ੇਖ ਪੁੱਜਾ। ਮਿਥੇ ਸਮੇਂ ਤੇ ਸ਼ਾਰੋਂ ਇਕ ਹਜ਼ਾਰ ਕਮਾਂਡੋਆਂ ਨਾਲ ਆਇਆ, ਦਰਵਾਜ਼ੇ ਵਿਚ ਸ਼ੇਖ ਉਸਨੂੰ ਰੋਕਣ ਲਈ ਹਾਜ਼ਰ ਸੀ। ਉਹ ਅੰਦਰ ਗਿਆ ਹੀ ਨਹੀਂ ਬਸ ਦਰਵਾਜ਼ੇ ਤੇ ਨਜ਼ਰ ਮਾਰੀ ਤੇ ਪਰਤ ਗਿਆ। ਪਿਉ ਪੁੱਤਰ ਅਪਣੇ ਪਿੰਡ ਵਲ ਕਾਰ ਵਿਚ ਰਵਾਨਾ ਹੋ ਗਏ। ਰਸਤੇ ਵਿਚ ਮੋਸਾਬ ਨੇ ਪੁੱਛਿਆ- ਇਹ ਕੀ ਹੋਇਆ ਅੱਬੂ? ਅੱਬੂ ਹੱਸ ਪਿਆ- ਵੱਡੀ ਖੇਡ ਖੇਡੀ ਗਈ। ਹੁਣ ਯਾਸਰ ਅਰਾਫਾਤ ਸ਼ਬਦਾਂ ਦੇ ਅੰਗਿਆਰ ਬਰਸਾਏਗਾ, ਹਿੰਸਾ ਵਧੇਗੀ ਤੇ ਹਿੰਸਾ ਦਾ ਦੋਸ਼ ਮੇਰੇ ਉਪਰ, ਹਮਾਸ

ਉਪਰ ਮੜ੍ਹੇਗਾ। -ਫਿਰ ਤੁਸੀਂ ਕਿਉਂ ਇਸ ਤਾਣੀ ਵਿਚ ਉਲਝੇ? -ਮੈਂ ਸ਼ਾਰੋਂ ਨੂੰ ਰੋਕਣ ਨਾ ਜਾਂਦਾ ਤਾਂ ਇਸ ਦਾ ਅਰਥ ਹੋਣਾ ਸੀ ਯਹੂਦੀ ਜੋ ਮਰਜ਼ੀ ਮਸਜਿਦਾਂ ਵਿਚ ਕਰਦੇ ਫਿਰਨ, ਫਲਸਤੀਨੀਆਂ ਵਿਚ ਰੋਕਣ ਦੀ ਤਾਕਤ ਈ ਨਹੀ ਰਹੀ।

ਉਹੀ ਗੱਲ ਹੋਈ। ਲੋਕ ਗੁੱਸੇ ਵਿਚ ਆ ਗਏ, ਹਿੰਸਾ ਮੁੜ ਸ਼ੁਰੂ ਹੋ ਗਈ। ਨਵਾਂ ਅਲਅਕਸ਼ ਸ਼ਹੀਦ ਗਰੁੱਪ ਹੋਂਦ ਵਿਚ ਆ ਗਿਆ। ਮੋਸਾਬ ਨੇ ਦ੍ਰਿੜ ਇਰਾਦਾ ਕਰ ਲਿਆ ਕਿ ਹਿੰਸਾ, ਪ੍ਰਤੀਹਿੰਸਾ ਰੋਕੇਗਾ। ਯਾਸਰ ਅਰਾਫਾਤ ਦੀ ਯਹੂਦੀਆਂ ਨੂੰ ਫਿਰ ਲੋੜ ਪੈ ਗਈ ਕਿ ਹਿੰਸਾ ਦਬਾਏ। ਅਲਅਕਸ ਗਰੁੱਪ ਨੇ ਕਾਰ-ਬੰਬਾਂ, ਬੱਸ-ਬੰਬਾਂ, ਮਨੁਖੀ-ਬੰਬਾਂ ਦੀ ਹਨੇਰੀ ਲਿਆ ਦਿੱਤੀ। ਇਜ਼ਰਾਈਲ ਦੀ ਪੁਲਸ ਦੇ ਖੁਫੀਆ ਵਿੰਗ ਨੂੰ ਕੁੱਝ ਨਹੀਂ ਸੀ ਸੁਝ ਰਿਹਾ।

ਇਕ ਦਿਨ ਲੋਈ ਨੇ ਮੋਸਾਬ ਨੂੰ ਬੁਲਾਇਆ ਤੇ ਕਿਹਾ- ਸਾਨੂੰ ਖਬਰ ਮਿਲੀ ਹੈ ਕਿ ਮਾਹਿਰ ਉਦੇ ਨਾ ਦੇ ਬੰਦੇ ਕੋਲ ਕੁਝ ਅਜਨਬੀ ਆਉਂਦੇ ਜਾਂਦੇ ਹਨ। ਪਤਾ ਕਰ ਉਹ ਕੌਣ ਹਨ ਤੇ ਉਦੇ ਨਾਲ ਉਨ੍ਹਾਂ ਦਾ ਕੀ ਲਿੰਕ ਹੈ। ਸਿਰਫ ਤੂੰ ਇਹ ਕਰ ਸਕਦੈਂ। ਮੋਸਾਬ ਉਦੇ ਨੂੰ ਜਾਣਦਾ ਸੀ। ਉਹ ਹਮਾਸ ਦੀ ਸੈਨਾ ਦਾ ਕਮਾਂਡਰ ਸੀ। ਜੇਲ੍ਹਾਂ ਵਿਚਲਾ ਟਾਰਚਰ ਉਸ ਦੀ ਆਗਿਆ ਨਾਲ ਹੁੰਦਾ ਸੀ, ਉਸ ਨੂੰ ਰਿਪੋਰਟ ਭੇਜੀ ਜਾਂਦੀ ਹੁੰਦੀ। ਸ਼ਾਇਦ ਆਤਮਘਾਤੀ ਦਸਤੇ ਵੀ ਉਸੇ ਦੇ ਸਨ।

ਮੋਸਾਬ ਨੇ ਕਾਰ ਸਟਾਰਟ ਕੀਤੀ ਤੇ ਉਦੇ ਦੀ ਦੋ ਮੰਜ਼ਲੀ ਕੋਠੀ ਤੋਂ ਰਤਾ ਹਟ ਕੇ ਉਸਦੇ ਗੇਟ ਵਲ ਦੇਖਣ ਲੱਗਾ। ਅੱਧੇ ਕੁ ਘੰਟੇ ਬਾਦ ਏਕੇ ਸੰਤਾਲੀ ਰਫਲਾਂ ਹੱਥਾਂ ਵਿਚ ਫੜੀ ਕਈ ਜਣੇ ਬਾਹਰ ਨਿਕਲੇ ਤੇ ਹਰੇ ਰੰਗ ਦੀ ਜਿਪਸੀ ਵਿਚ ਸਵਾਰ ਹੋ ਕੇ ਤੁਰ ਗਏ। ਮੋਸਾਬ ਨੇ ਆਪਣੀ ਕਾਰ ਰਤਾ ਕੁ ਹਟਵੀਂ ਪਿਛੇ ਪਿਛੇ ਲਾ ਲਈ। ਪਰ ਥੋੜੀ ਦੇਰ ਬਾਦ ਉਹ ਗੁੰਮ ਹੋ ਗਏ। ਜਿਪਸੀ ਉਪਰ ਇਜ਼ਰਾਈਲੀ ਟੈਗ ਚਿਪਕਾਏ ਹੋਏ ਸਨ। ਹੁਣ ਮੋਸਾਬ ਨੂੰ ਅਕਲ ਆਈ ਕਿ ਇਹ ਤਾਂ ਬਹੁਤ ਵੱਡੇ ਪੱਧਰ ਦਾ ਕੰਮ ਸੀ ਜੋ ਮੈਂ ਇਕੱਲੇ ਨੇ ਵਿਢ ਲਿਆ। ਇਸ ਵਾਸਤੇ ਤਾਂ ਸੈਟੇਲਾਈਟ ਕੈਮਰੇ, ਹੈਲੀਕਾਪਟਰ ਦੀ ਨਿਗਰਾਨੀ ਤੇ ਹਥਿਆਰਬੰਦ ਬੰਦਿਆਂ ਦਾ ਗ੍ਰੋਹ ਮੁਕਾਬਲੇ ਲਈ ਚਾਹੀਦਾ ਹੈ। ਸ਼ਕ ਪੈ ਜਾਦਾ ਉਨ੍ਹਾਂ ਮੋਸਾਬ ਦੇ ਗੋਲੀ ਮਾਰ ਦੇਣੀ ਸੀ। ਗੁੰਮ ਹੋਣ ਦਾ ਅਫਸੋਸ ਤਾਂ ਹੋਇਆ ਪਰ ਖੁਸ਼ ਵੀ ਹੋਇਆ ਕਿ ਜਾਨ ਬਚੀ।

ਅਗਲੀ ਸਵੇਰ ਉਹ ਸਰਵਿਸ ਸਟੇਸ਼ਨ ਤੇ ਕਾਰ ਧੁਆਣ ਗਿਆ। ਕਮਾਲ, ਉਹੀ ਹਰੀ ਜਿਪਸੀ ਉਹੀ ਕੱਲ੍ਹ ਵਾਲੇ ਬੰਦੇ ਜਿਪਸੀ ਧੁਆ ਰਹੇ। ਕੀ ਇਹ ਰੱਬੀ ਕ੍ਰਿਸ਼ਮਾ ਹੈ? ਇਨ੍ਹਾਂ ਨੂੰ ਤਾਂ ਮੋਸਾਬ ਜਾਣਦਾ ਹੈ, ਇਹ ਯਾਸਰ ਅਰਾਫਾਤ ਦੇ ਅੰਗ ਰਖਿਅਕ ਹਨ, ਪਿਤਾ ਨਾਲ ਕਿਸੇ ਮੀਟਿੰਗ ਲਈ ਜਾਂਦਾ, ਇਹ ਅਰਾਫਾਤ ਦੇ ਪਿਛੇ ਖਲੋਤੇ ਹੁੰਦੇ। ਜਦੋਂ ਉਹ ਚਲੇ ਗਏ, ਸਰਵਿਸ ਸਟੇਸ਼ਨ ਵਾਲੇ ਤੋਂ ਪੁੱਛਿਆ- ਤੁਸੀਂ ਇਨ੍ਹਾਂ ਨੂੰ ਜਾਣਦੇ ਹੋ? ਕੋਈ ਹੋਰ ਇਹ ਸਵਾਲ ਪੁੱਛਦਾ ਤਾਂ ਸਰਵਿਸ ਮੈਨ ਸ਼ਾਇਦ ਟਾਲ ਦਿੰਦਾ ਪਰ ਸ਼ੇਖ ਹਸਨ ਦੇ ਬੇਟੇ ਨੂੰ ਦੱਸਣਾ ਜ਼ਰੂਰੀ ਹੈ -ਇਹ ਅਰਾਫਾਤ ਦੀ ਫੋਰਸ ਹੈ, ਇਥੇ ਬਿਟੂਨੀਆਂ ਵਿਚ ਰਹਿੰਦੇ ਹਨ। ਮੋਸਾਬ ਹੋਰ ਵੀ ਉਲਝਣ ਵਿਚ ਪੈ ਗਿਆ, ਉਦੇ ਕੋਲ ਇਨ੍ਹਾਂ ਨੂੰ ਕੀ ਕੰਮ? ਇਹ ਅਰਾਫਾਤ ਕੋਲ ਰਹਿਣ ਦੀ ਥਾਂ ਸ਼ੇਖ ਹਸਨ ਦੇ ਘਰ ਨੇੜੇ ਕਿਉਂ ਰਹਿੰਦੇ ਨੇ? ਮੋਸਾਬ ਬਿਟੂਨੀਆਂ ਇਲਾਕੇ ਵਲ ਡ੍ਰਾਈਵ ਕਰਦਾ ਗਿਆ, ਉਹੀ ਜਿਪਸੀ ਇਕ ਘਰ ਦੇ ਬਾਹਰ ਖੜੀ ਦੇਖੀ। ਪਰੇ ਹਟ ਕੇ ਲੋਈ ਨਾਲ ਫੋਨ ਮਿਲਾਇਆ ਤੇ ਕਿਹਾ- ਅਜਨਬੀ ਲੱਭ ਲਏ ਹਨ। ਇਸੇ ਕਾਰ ਵਿਚੋਂ ਕਈ ਵਾਰ ਵੈਸਟ ਬੈਂਕ ਤੇ ਫਾਇਰਿੰਗ ਹੋਈ ਸੀ। ਸਾਰੀ ਗੱਲ ਸਾਫ ਹੋ ਗਈ। ਅਲਅਕਸ ਗਰੁੱਪ, ਜਿਹੜਾ ਮਾਰੋ ਮਾਰ ਕਰਦਾ ਫਿਰਦਾ ਸੀ, ਯਾਸਰ ਅਰਾਫਾਤ ਦੇ ਕਮਾਂਡੋ ਹਨ। ਵਾਰਦਾਤਾਂ ਆਪ ਕਰਵਾ ਰਿਹੈ, ਪਾਈ ਜਾ ਰਿਹੈ ਹਮਾਸ ਦੇ ਖਾਤੇ ਵਿਚ। ਸੁਰਾਗ ਮਿਲ ਗਿਆ, ਹੁਣ ਖੌਫਨਾਕ ਬੰਬਾਰੀ ਬੰਦ ਹੋਏਗੀ, ਸੱਪ ਦੀ ਸਿਰੀ ਮਿਧੀ ਜਾਏਗੀ।

ਸਦਾਮ ਹੁਸੈਨ ਨੇ ਫਲਸਤੀਨੀਆਂ ਨੂੰ ਸਾਢੇ ਤਿੰਨ ਕਰੋੜ ਡਾਲਰ ਸਹਾਇਤਾ ਫੰਡ ਦਿੱਤਾ, ਜਿਹੜਾ ਲੜਦਾ ਮਾਰਿਆ ਗਿਆ ਉਸਦੇ ਪਰਿਵਾਰ ਨੂੰ ਦਸ ਹਜ਼ਾਰ ਡਾਲਰ ਤੇ ਮਨੁਖੀ ਬੰਬ ਦੇ ਪਰਿਵਾਰ ਨੂੰ ਪੱਚੀ ਹਜ਼ਾਰ ਡਾਲਰ।

ਇਕ ਜੂਨ 2001 ਨੂੰ ਬੱਚਿਆਂ ਦੀ ਇਕ ਟੋਲੀ ਡਿਸਕੋ ਦੇਖਣ ਵਾਸਤੇ ਟਿਕਟਾਂ ਲੈਣ ਲਈ ਖਲੋਤੀ ਸੀ। ਸਾਰੇ ਖੁਸ਼, ਹੱਸ ਰਹੇ, ਮਜ਼ਾਕ ਕਰ ਰਹੇ, ਬਹੁਤੇ ਰੂਸ ਵਿਚੋਂ ਆਏ ਰਫੂਜੀਆਂ ਦੇ ਬੱਚੇ ਸਨ। ਇਸ ਕਤਾਰ ਵਿਚ ਸੱਯਦ ਹੋਤਾਰੀ ਨਾਮ ਦਾ ਇਕ ਮੁੰਡਾ ਵੀ ਬੰਬ ਬੰਨ੍ਹੀ ਖਲੋਤਾ ਸੀ। ਬੰਬ ਚਲਾ ਦਿੱਤਾ, 21 ਮੌਤਾਂ ਹੋਈਆਂ 132 ਜ਼ਖਮੀ ਹੋਏ। ਇਸ ਮੁੰਡੇ ਦੇ ਪਿਉ ਨੂੰ ਗਵਾਂਢੀ ਨੇ ਵਧਾਈ ਦਿੱਤੀ, ਪਿਉ ਨੇ ਕਿਹਾ- ਮੇਰੇ ਤਿੰਨ ਮੁੰਡੇ ਹੋਰ ਨੇ, ਮੇਰੀ ਇਛਾ ਹੈ ਉਹ ਵੀ ਦੇਸ ਅਤੇ ਦੀਨ ਲਈ ਇਵੇਂ ਸ਼ਹੀਦ ਹੋਣ।

ਹਮਾਸ ਦੇ ਲੀਡਰ ਇਕ ਇਕ ਕਰਕੇ ਪੁਲਸ ਨੇ ਮਾਰਨੇ ਸ਼ੁਰੂ ਕਰ ਦਿੱਤੇ। ਸਾਰੇ ਅੰਡਰਗਰਾਉਂਡ ਹੋ ਗਏ। ਮੋਸਾਬ ਨੇ ਕਿਹਾ- ਅੱਬੂ ਤੁਹਾਡਾ ਘਰ ਵਿਚ ਰਹਿਣਾ ਠੀਕ ਨਹੀਂ ਮੈਂ ਤੁਹਾਨੂੰ ਕਿਸੇ ਸਹੀ ਟਿਕਾਣੇ ਤੇ ਰਖਾਂਗਾ। ਅੱਬੂ ਨੇ ਪਹਿਲੋਂ ਇਨਕਾਰ ਕੀਤਾ ਫਿਰ ਮੰਨ ਗਿਆ। ਮੋਸਾਬ, ਅੱਬੂ ਨੂੰ ਬਚਾਣਾ ਚਾਹੁੰਦਾ ਸੀ, ਖੁਫੀਆ ਪੁਲਸ ਵੀ ਉਸਨੂੰ ਬਚਾਉਣਾ ਚਾਹੁੰਦੀ ਸੀ ਕਿਉਂਕਿ ਮੋਸਾਬ ਰਾਹੀਂ ਸੂਚਨਾ ਮਿਲ ਰਹੀ ਸੀ। ਇਕ ਹੋਟਲ ਵਿਚ ਕਮਰਾ ਲੈ ਦਿੱਤਾ। ਮੈਨੇਜਰ ਨੂੰ ਸੂਚਨਾ ਗੁਪਤ ਰੱਖਣ ਲਈ ਕਹਿ ਦਿੱਤਾ ਤੇ ਨਾਲੇ ਕਿਹਾ ਕਿ ਹਰ ਰੋਜ ਕਮਰਾ ਬਦਲਣਾ ਹੋਵੇਗਾ। ਹੁਣ ਅੱਬੂ ਦਾ ਬਾਹਰਲੀ ਦੁਨੀਆਂ ਨਾਲ ਸੰਪਰਕ ਕੇਵਲ ਮੋਸਾਬ ਰਾਹੀਂ ਸੀ।

ਮੋਸਾਬ ਨੇ M16 ਰਫਲ ਲੈ ਲਈ ਤੇ ਅੱਬੂ ਦੀ ਥਾਂ ਹਮਾਸ ਦੀਆਂ ਗਤੀਵਿਧੀਆਂ ਕੰਟਰੋਲ ਕਰਨ ਲੱਗਾ। ਮਰਨ ਉਪਰੰਤ ਮਨੁਖੀ ਬੰਬਾਂ ਦੀ ਪਛਾਣ ਤਾਂ ਹੋ ਜਾਂਦੀ ਪਰ ਬੰਬ ਬਣਦੇ ਕਿਥੇ ਹਨ, ਬਣਾਉਂਦਾ ਕੌਣ ਹੈ, ਕਿਸੇ ਨੂੰ ਪਤਾ ਨਹੀਂ। ਅਮਰੀਕਾ ਦੀ ਸੀ.ਆਈ.ਏ ਨੇ ਪਤਾ ਲਾ ਲਿਆ। ਅਬਦੁਲਾ ਬੁਗਤੀ ਤੇ ਬਿਲਾਲ ਬੁਗਤੀ ਸਨ। ਸਿਰਨਾਵਾਂ ਅਰਾਫਾਤ ਨੂੰ ਦੇ ਦਿੱਤਾ, ਦੋਵੇਂ ਗ੍ਰਿਫਤਾਰ ਕਰ ਲਏ। ਅਰਾਫਾਤ ਉਨ੍ਹਾਂ ਨੂੰ ਫੜਨ ਦੀ ਬਜਾਇ ਤਮਗੇ ਦੇਣੇ ਚਾਹੁੰਦਾ ਸੀ ਪਰ ਅਮਰੀਕਾ ਤੋਂ ਭਾਰੀ ਫੰਡ ਲੈਂਦਾ ਸੀ, ਟਾਲ ਕਿਵੇਂ ਸਕਦਾ ਸੀ।

ਗਿਆਰਾਂ ਸਤੰਬਰ 2001 ਨੂੰ ਅਲਕਾਇਦਾ ਨੇ ਚਾਰ ਜੈੱਟ ਜਹਾਜ਼ ਅਗਵਾ ਕਰਕੇ ਦੋ ਵਾਸ਼ਿੰਗਟਨ ਦੇ ਵਿਸ਼ਵ ਟਰੇਡ ਸੈਂਟਰਾਂ ਵਿਚ ਮਾਰੇ, ਇਕ ਸਮਰਸੈਟੱ ਕਾਉਂਟੀ ਵਿਚ ਤੇ ਇਕ ਖੇਤਾਂ ਵਿਚ ਡੇਗਿਆ। ਕੁੱਲ 2973 ਬੰਦੇ ਮਰੇ। ਫਲਸਤੀਨੀ ਬੱਚਿਆਂ ਨੇ ਗਾਜ਼ਾ ਪੱਟੀ ਵਿਚ ਇਸ ਘਟਨਾ ਤੇ ਜਸ਼ਨ ਮਨਾਏ। ਸਾਰੀ ਦੁਨੀਆਂ ਅੱਤਵਾਦ ਦੇ ਖਾਤਮੇ ਲਈ ਇਕ ਹੋ ਗਈ।

ਮਾਰਚ 2002 ਦੀ ਇਕ ਰਾਤ ਮੋਸਾਬ ਦੇ ਘਰ ਕੁਝ ਅਜਨਬੀ ਆਏ, ਦਰਵਾਜ਼ਾ ਖੜਕਾਇਆ, ਮੋਸਾਬ ਨੇ ਬੂਹਾ ਖੋਲ੍ਹਣ ਤੋਂ ਪਹਿਲਾ ਪੁੱਛਿਆ- ਕੀ ਗੱਲ ਹੈ? ਉਨ੍ਹਾਂ ਕਿਹਾ- ਸ਼ੇਖ ਹਸਨ ਦਾ ਪਤਾ ਟਿਕਾਣਾ ਦਸੋ, ਮਿਲਣੈ। ਮੋਸਾਬ ਨੇ ਪੁੱਛਿਆ- ਕੀ ਕੰਮ ਹੈ? ਉਨ੍ਹਾਂ ਕਿਹਾ- ਅਸੀਂ ਪੰਜ ਮਨੁਖੀ ਬੰਬ ਹਾਂ, ਜਾਰਡਨ ਤੋਂ ਆਏ ਹਾਂ। ਜਿਥੇ ਅਸੀਂ ਰੁਕਣਾ ਸੀ, ਸਾਡਾ ਉਹ ਬੰਦਾ ਗ੍ਰਿਫਤਾਰ ਕਰ ਲਿਆ। ਮੋਸਾਬ ਨੇ ਦਰਵਾਜਾ ਖੋਲ੍ਹ ਕੇ ਅੰਦਰ ਲੰਘਾ ਲਏ। ਉਨ੍ਹਾਂ ਦੱਸਿਆ- ਸਾਡੀ ਕਾਰ ਵਿਚ ਬਹੁਤ ਸਾਰੇ ਬੰਬ ਅਤੇ ਹੋਰ ਵਿਸਫੋਟਕ ਸਮੱਗਰੀ ਹੈ, ਉਹ ਵੀ ਸਹੀ ਥਾਂ ਤੇ ਛੁਪਾਉਣੀ ਹੈ। ਮੋਸਾਬ ਨੇ ਕਾਰ ਆਪਣੇ ਗੈਰਜ ਵਿਚ ਲੁਕਾ ਦਿੱਤੀ, ਉਨ੍ਹਾਂ ਨੂੰ ਖਾਣ ਪੀਣ ਲਈ ਪੈਸੇ ਵੀ ਦਿੱਤੇ। ਹੋਟਲ ਵਿਚ ਠਹਿਰਨ ਚਲੇ ਗਏ। ਮੋਸਾਬ ਨੇ ਲੋਈ ਨਾਲ ਗੱਲ ਕੀਤੀ। ਲੋਈ ਦੰਗ ਰਹਿ ਗਿਆ, ਚੱਲਣ ਤੋਂ ਪਹਿਲਾਂ ਆਤਮਘਾਤੀ ਬੰਬ ਪਹਿਲੀ ਵਾਰ ਮਿਲੇ। ਪ੍ਰਧਾਨ ਮੰਤਰੀ ਨੇ ਪੁਲਸ ਨੂੰ ਆਗਿਆ ਦੇ ਦਿੱਤੀ ਕਿ ਮਾਰ ਦਿਉ। ਮੋਸਾਬ ਅੜ ਗਿਆ- ਨਹੀਂ ਮੈਂ ਕਤਲਾਂ ਦੇ ਖਿਲਾਫ ਆਂ, ਚਾਹੇ ਕਿਸੇ ਵਲੋਂ ਕਿਉਂ ਨਾ ਹੋਣ। ਮੈਨੂੰ ਪਤੈ ਇਹ ਖਤਰਨਾਕ ਨੇ ਪਰ ਇਨ੍ਹਾਂ ਨੂੰ ਪਤਾ ਈ ਨੀ ਇਹ ਕੀ ਕਰ ਰਹੇ ਨੇ।

- ਕੀ ਕਿਹਾ? ਸਾਨੂੰ ਹੁਕਮ ਦੇ ਰਿਹੈਂ ਮੋਸਾਬ? ਲੋਈ ਨੇ ਪੁੱਛਿਆ।

– ਨਹੀਂ ਹੁਕਮ ਨਹੀਂ, ਜੇ ਤੁਸੀਂ ਮੇਰੀ ਗੱਲ ਨਾ ਮੰਨੀ, ਮੈਂ ਤੁਹਾਡੇ ਨਾਲੋਂ ਰਾਬਤਾ ਤੋੜ ਲਵਾਂਗਾ। ਮੈਂ ਬਾਈਬਲ ਪੜ੍ਹ ਰਿਹਾਂ। ਅੱਲਾ ਕਤਲਾਂ ਦੀ ਆਗਿਆ ਦੇ ਦਿੰਦੈ, ਯਸੂ ਨਹੀਂ ਦਿੰਦਾ।

ਪੁਲਸ ਨੂੰ ਮੰਨਣਾ ਪਿਆ ਕਿਉਂਕਿ ਮੋਸਾਬ ਨੂੰ ਗੁਆਉਣਾ ਹਾਨੀਕਾਰਕ ਹੋਵੇਗਾ, ਮੋਸਾਬ ਨੇ ਉਨ੍ਹਾਂ ਦੇ ਕਮਰੇ ਵਿਚ ਮਾਈਕ ਟਿਕਾ ਦਿੱਤੇ ਜਿਹੜੇ ਕਿਸੇ ਨੂੰ ਨਹੀਂ ਦਿਸਦੇ ਸਨ। ਉਨ੍ਹਾਂ ਦੀ ਹਰੇਕ ਗੱਲ ਖੁਫੀਆ ਪੁਲਸ ਅਤੇ ਮੋਸਾਬ ਸੁਣ ਰਹੇ ਸਨ, ਰਿਕਾਰਡ ਕਰ ਰਹੇ ਸਨ। ਉਨ੍ਹਾਂ ਵਿਚੋਂ ਹਰੇਕ ਚਾਹੁੰਦਾ ਸੀ ਕਿ ਸਭ ਤੋਂ ਪਹਿਲਾਂ ਮੈਂ ਮਰਾਂ ਤਾਂਕਿ ਦੋਸਤਾਂ ਦੀ ਮੌਤ ਦਾ ਦੁਖ ਨਾ ਹੋਵੇ। ਗੱਲਾਂ ਕਰਦੇ ਕਰਦੇ ਸੌਂ ਗਏ। ਘੁਰਾੜਿਆਂ ਦੀਆਂ ਆਵਾਜ਼ਾਂ ਆਉਣ ਲੱਗੀਆਂ। ਹਰੇਕ ਨੇ ਬੰਬ ਵਾਲੀ ਬੈਲਟ ਲੱਕ ਦੁਆਲੇ ਬੰਨ੍ਹ ਰੱਖੀ ਸੀ। ਰਤਾ ਕੁ ਬੇਧਿਆਨੀ ਹੋਈ, ਉਹ ਬੰਬ ਚਲਾਉਣ ਵਿਚ ਸਕਿੰਟ ਲਾਉਣਗੇ। ਸੜਕ ਵਾਲੇ ਪਾਸੇ ਬਾਲਕੋਨੀ ਵਿਚ ਖੁਲ੍ਹਦੇ ਦਰਵਾਜੇ ਨੂੰ ਉਡਾਉਣ ਵਾਸਤੇ ਬੰਬ ਰੱਖ ਦਿੱਤਾ। ਇਸ਼ਾਰਾ ਹੋਇਆ, ਬੰਬ ਚੱਲਿਆ, ਦਰਵਾਜਾ ਟੁੱਟਿਆ ਤੇ ਕਮਾਂਡੋ ਟੁਟ ਕੇ ਪੈ ਗਏ। ਇਕ ਮੁੰਡੇ ਨੇ ਬੰਦੂਕ ਚੁੱਕੀ ਤੇ ਉਪਰੋਂ ਹੇਠ ਛਾਲ ਮਾਰ ਦਿੱਤੀ। ਧਰਤੀ ਉਤੇ ਪੁੱਜਣ ਤੋਂ ਪਹਿਲਾਂ ਹਵਾ ਵਿਚ ਹੀ ਉਹ ਗੋਲੀਆਂ ਨਾਲ ਛਲਣੀ ਹੋ ਗਿਆ। ਹੱਥ ਪਿਛੇ ਬੰਨ੍ਹੀ ਜਦੋਂ ਪੁਲਸ ਉਨ੍ਹਾਂ ਚਾਰਾਂ ਨੂੰ ਲਿਜਾ ਰਹੀ ਸੀ, ਇਕ ਨੇ ਕਿਹਾ– ਮੋਸਾਬ ਨੇ ਕਾਰਾ ਕਰਵਾਇਐ। ਮੋਸਾਬ ਦੇ ਪੈਰਾਂ ਹੇਠੋਂ ਜਮੀਨ ਖਿਸਕ ਗਈ, ਹੁਣ ਉਹ ਖੁਦ ਵੀ ਬਚ ਨਹੀਂ ਸਕੇਗਾ।

ਕਪਤਾਨ ਲੋਈ ਨੇ ਹੱਲ ਲੱਭ ਲਿਆ, ਕਿਹਾ– ਇਨ੍ਹਾਂ ਚਾਰਾਂ ਵਿਚੋਂ ਤਿੰਨ ਨੂੰ ਜੇਲ੍ਹ ਬੰਦ ਕਰਾਂਗੇ, ਇਕ ਨੂੰ ਆਪਣੇ ਘਰ ਜਾਣ ਦੀ ਆਗਿਆ ਦਿਆਂਗੇ, ਖਬਰ ਦਿਆਂਗੇ ਕਿ ਜਿਸ ਬੰਦੇ ਨੇ ਫੜਵਾਏ, ਉਸਨੂੰ ਮਾਫ ਕਰ ਦਿੱਤਾ। ਮੋਸਾਬ ਨੂੰ ਬਚਾਣਾ ਪੁਲਸ ਲਈ ਅਹਿਮ ਕੰਮ ਸੀ, ਜੇਲ੍ਹ ਵਿਚ ਠੀਕ ਰਹੇ ਪਰ ਉਹ ਮੰਨਦਾ ਨਹੀਂ ਸੀ ਕਿਉਂਕਿ ਅੱਬਾ ਦੀ ਜਾਨ ਨੂੰ ਘੱਟ ਖਤਰਾ ਨਹੀਂ ਸੀ, ਉਹ ਇਕੱਲਾ ਅੱਬੂ ਦਾ ਸਹਾਰਾ ਹੈ।

ਲੋਈ ਨੇ ਕਿਹਾ– ਦੂਜਾ ਤਰੀਕਾ ਇਹ ਹੈ ਕਿ ਸਾਬਤ ਕਰੀਏ ਮੋਸਾਬ ਖਤਰਨਾਕ ਖਾੜਕੂ ਹੈ। ਉਸਦੀ ਗ੍ਰਿਫਤਾਰੀ ਦਾ ਡਰਾਮਾ ਰਿਕਾਰਡ ਕਰਕੇ ਟੀਵੀ ਤੇ ਦਿਖਾਇਆ ਜਾਵੇ। ਸਭ ਕੁਝ ਤੈਅ ਹੋ ਗਿਆ। ਮੋਸਾਬ ਮਾਂ ਕੋਲ ਜਾਏ, ਘਰੋਂ ਗ੍ਰਿਫਤਾਰੀ ਦਿਖਾਣੀ ਹੋਵੇਗੀ। ਪਰ ਪਲੈਨ ਮੁਤਾਬਕ ਫੌਜ ਦੇ ਘਰ ਪੁੱਜਣ ਤੋਂ ਪਹਿਲਾਂ ਮੋਸਾਬ ਕਿਧਰੇ ਨਿਕਲ ਜਾਏਗਾ। ਉਸਦੇ ਘਰ ਦੇ ਬਾਹਰ ਹਵਾਈ ਫਾਇਰਿੰਗ ਹੋਏਗੀ, ਲਾਊਡ ਸਪੀਕਰ ਵਿਚ ਕਿਹਾ ਜਾਏਗਾ ਕਿ ਹੱਥ ਖੜੇ ਕਰ ਕੇ ਮੋਸਾਬ ਬਾਹਰ ਆਏ। ਇਹ ਸਾਰਾ ਡਰਾਮਾ ਦੁਨੀਆਂ ਨੇ ਦੇਖਿਆ। ਮੋਸਾਬ ਆਪਣੇ ਪਿਤਾ ਦੀ ਹਿਫਾਜਤ ਕਰੇ, ਫੌਜ ਤੋਂ ਬਚ ਕੇ ਰਹੇ ਤੇ ਲੋੜੀਂਦੀ ਸੂਚਨਾ ਕਪਤਾਨ ਨੂੰ ਦਿੰਦਾ ਰਹੇ।

ਆਖਰ ਹਾਲਾਤ ਖਤਰਨਾਕ ਹੋ ਗਏ। ਖਾੜਕੂਆਂ ਦੀਆਂ ਕਈ ਟੋਲੀਆਂ ਸਨ ਜੋ ਇਕ ਦੂਜੀ ਤੇ ਇਤਬਾਰ ਨਹੀਂ ਕਰਦੀਆਂ ਸਨ। ਫੌਜ ਅਤੇ ਪੁਲਸ ਵਿਚ ਸ਼ਰੀਕੇਬਾਜ਼ੀ ਸੀ। ਮੋਸਾਬ ਅਤੇ ਅੱਬੂ ਦਾ ਲੁਕ ਛੁਪ ਕੇ ਰਹਿਣਾ ਘਾਤਕ ਸਾਬਤ ਹੋ ਸਕਦਾ ਸੀ। ਮੋਸਾਬ ਨੇ ਲੋਈ ਨਾਲ ਗੱਲ ਕੀਤੀ। ਲੋਈ ਵੀ ਸਹਿਮਤ ਸੀ ਕਿ ਦੋਵਾਂ ਦੀ ਹਿਫਾਜ਼ਤ ਵਾਸਤੇ ਗ੍ਰਿਫਤਾਰੀ ਕਰਨੀ ਪਵੇਗੀ। ਮੋਸਾਬ ਨੇ ਮਾਂ ਨੂੰ ਕਿਹਾ– ਅੰਮੀ ਅੱਬੂ ਨੂੰ ਮਿਲ ਆਉ। ਸਿਰਨਾਵਾਂ ਦੇ ਦਿੱਤਾ। ਮਾਂ ਦੇ ਪਿਛੇ ਪੁਲਸ ਲੱਗ ਗਈ, ਫੌਜ ਆ ਗਈ, ਸਾਇਰਨ ਵੱਜ ਗਏ, ਐਲਾਨ ਹੋਇਆ– ਕੋਈ ਘਰੋਂ ਬਾਹਰ ਨਾ ਨਿਕਲੇ। ਕੀ ਹੋ ਰਿਹੈ, ਦੇਖਣ ਲਈ ਇਕ ਬੰਦਾ ਝਾਕਿਆ। ਫੌਜੀ ਨੇ ਕਿਹਾ– ਅੰਦਰ ਹੋ ਜਾ, ਮਰ ਜਾਏਂਗਾ। ਇਹ ਬੰਦਾ ਬੁਗਤੀ ਸੀ ਜਿਸਨੇ ਅਣਗਿਣਤ ਇਜ਼ਰਾਈਲੀ ਕਤਲ ਕਰਵਾਏ ਸਨ ਪਰ ਫੌਜੀ ਉਸਨੂੰ ਜਾਣਦੇ ਨਹੀਂ ਸਨ, ਨਾਂ ਹੀ ਬੁਗਤੀ ਨੂੰ ਪਤਾ ਸੀ ਸ਼ੇਖ ਹਸਨ ਉਸਦੇ ਨੇੜੇ ਰਹਿ ਰਿਹਾ ਹੈ। ਕੁਝ ਦਿਨਾਂ ਬਾਦ ਮੋਸਾਬ ਨੂੰ ਫੜ ਲਿਆ। ਪਿਉ ਪੁਤਰ ਤਫਤੀਸ਼ ਕੇਂਦਰ ਵਿਚ ਇਕੱਠੇ ਕਰ ਦਿੱਤੇ। ਨਾ ਸਖਤੀ ਕਰਨੀ ਸੀ ਨਾ ਪੁਛ ਗਿਛ। ਅੱਬੂ ਨੂੰ ਇਸ ਨਾਟਕ ਦਾ ਕੋਈ ਇਲਮ ਨਹੀਂ।

ਜੇਲ੍ਹ ਵਿਚ ਆਮਨਾ ਨਾਂ ਦਾ ਇਕ ਈਸਾਈ ਨਜ਼ਰਬੰਦ ਮਿਲਿਆ। ਉਸਦਾ ਯਹੂਦੀ ਪਿਤਾ ਯੂਨੀਵਰਸਿਟੀ ਵਿਚ ਪ੍ਰੋਫੈਸਰ ਸੀ। ਮੋਸਾਬ ਨੇ ਪੁੱਛਿਆ- ਇਥੇ ਕਿਵੇਂ? ਉਸਨੇ ਦੱਸਿਆ- ਮੈਂ ਯਹੂਦੀ ਸਾਂ, ਮੇਰੀ ਪਤਨੀ ਈਸਾਈ ਹੈ, ਦੋ ਬਚੇ ਹਨ। ਨਵੀਂ ਬਾਈਬਲ ਦਾ ਅਸਰ ਵੀ ਸੀ ਤੇ ਮੇਰੀ ਪਤਨੀ ਦਾ ਵੀ, ਮੈਂ ਈਸਾਈ ਹੋ ਗਿਆ। ਮੁੰਡਿਆਂ ਲਈ ਤਿੰਨ ਸਾਲ ਤੇ ਕੁੜੀਆਂ ਲਈ ਦੋ ਸਾਲ ਫੌਜ ਦੀ ਨੌਕਰੀ ਇਜ਼ਰਾਈਲ ਵਿਚ ਲਾਜ਼ਮੀ ਹੈ। ਮੈਨੂੰ ਭਰਤੀ ਦਾ ਨੋਟਿਸ ਮਿਲਿਆ। ਫਿਰ ਦੂਜਾ ਨੋਟਿਸ ਫਿਰ ਤੀਜਾ। ਮੈਂ ਸਿਵਲੀਅਨ ਲੋਕਾਂ ਨੂੰ ਮਾਰ ਨਹੀਂ ਸਕਦਾ। ਜੇ ਕੋਈ ਕਹੇ ਕਿ ਦੌੜੇ ਜਾਂਦੇ ਬੱਚੇ ਦੇ ਸਿਰ ਵਿਚ ਨਹੀਂ ਲੱਤ ਵਿਚ ਗੋਲੀ ਮਾਰ, ਮੈਂ ਇਹ ਵੀ ਨਹੀਂ ਕਰ ਸਕਦਾ, ਹੁਕਮ ਅਦੂਲੀ ਦੇ ਦੋਸ਼ ਵਿਚ ਅੰਦਰ ਕਰ ਦਿੱਤਾ। ਮੋਸਾਬ ਲਈ ਅਜੀਬ ਸਥਿਤੀ ਸੀ, ਇਕ ਈਸਾਈ ਇਸ ਲਈ ਬੰਦੀ ਹੈ ਕਿਉਂਕਿ ਇਜ਼ਰਾਈਲ ਨਾਲ ਮਿਲਕੇ ਨਹੀਂ ਚਲਦਾ, ਮੋਸਾਬ ਵੀ ਬੰਦੀ ਹੈ ਬੇਸ਼ਕ ਦੋਵਾਂ ਦੇ ਕਾਰਨ ਵਖ ਵਖ ਹਨ। ਮੋਸਾਬ ਯਹੂਦੀਆਂ ਨੂੰ ਬਚਾ ਰਿਹਾ ਸੀ, ਆਮਨਾ ਫਲਸਤੀਨੀ ਮੁਸਲਮਾਨਾਂ ਨੂੰ।

6 ਮਹੀਨਿਆਂ ਦੀ ਸਜ਼ਾ ਸੁਣਾ ਕੇ ਮੋਸਾਬ ਨੂੰ ਜੇਲ੍ਹ ਭੇਜ ਦਿੱਤਾ। ਜਿਸ ਜੇਲ੍ਹ ਵਿਚ ਭੇਜਿਆ ਉਹ ਮਾਰੂਥਲ ਵਿਚ ਸੀ ਜਿਥੇ ਗਿਦੜਾਂ, ਬਘਿਆੜਾਂ ਅਤੇ ਚੀਤਿਆਂ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ। ਇਸ ਜੇਲ੍ਹ ਵਿਚੋਂ ਕੈਦੀਆਂ ਦੇ ਭੱਜਣ ਦੀਆਂ ਵਾਰਦਾਤਾਂ ਕਈਆਂ ਨੇ ਸੁਣਾਈਆਂ ਪਰ ਬਚ ਕੇ ਕੋਈ ਘਰ ਪੁਜਾ ਹੋਵੇ, ਨਹੀਂ ਸੁਣਿਆ। ਗਰਮੀਆਂ ਵਿਚ ਤੰਦੂਰ ਤੇ ਸਰਦੀਆਂ ਵਿਚ ਬਰਫਾਨੀ ਠੱਕਾ। ਕੈਦੀਆਂ ਦੇ ਸਾਹਾਂ ਵਿਚਲੇ ਵਾਸ਼ਪ ਤੰਬੂ ਦੀ ਛੱਤ ਉਤੇ ਜਾਕੇ ਪਾਣੀ ਹੋ ਜਾਂਦੇ ਤੇ ਸਾਰੀ ਰਾਤ ਟਪਕਾ ਡਿਗਦਾ ਰਹਿੰਦਾ।

ਇਕ ਸਵੇਰ ਮੋਸਾਬ ਨੇ ਦੋ ਕੈਦੀ ਚਾਹ ਬਣਾਉਂਦੇ ਦੇਖੇ। ਉਹ ਕਿਤਾਬਾਂ ਦੇ ਬਾਲਣ ਨਾਲ ਅੱਗ ਮਚਾ ਰਹੇ ਸਨ। ਇਕ ਡਬੇ ਵਿਚ ਰੈਡਕਰਾਸ ਵਲੋਂ ਭੇਜੇ ਨਾਵਲਾਂ ਕਹਾਣੀਆਂ ਦੀਆਂ ਕਿਤਾਬਾਂ ਸਨ। ਮੋਸਾਬ ਨੂੰ ਗੁੱਸਾ ਆਇਆ ਤੇ ਡੱਬਾ ਚੁੱਕ ਲਿਆ। ਇਕ ਕੈਦੀ ਨੇ ਕਿਹਾ- ਚਾਹ ਬਣਾਉਣੀ ਐ ਤਾਂ ਪੰਜ ਚਾਰ ਲੈ ਜਾ, ਸਾਰਾ ਡੱਬਾ ਕਿਉਂ ਧੂਹ ਰਿਹੈਂ? ਮੋਸਾਬ ਨੇ ਕਿਹਾ- ਤੁਹਾਡੇ ਲਈ ਬਾਲਣ ਦਾ ਪ੍ਰਬੰਧ ਕਰ ਦਿਆਂਗਾ। ਇਹ ਕੀਮਤੀ ਕਿਤਾਬਾਂ ਪੜ੍ਹਨ ਵਾਸਤੇ ਰੱਬ ਨੇ ਭੇਜੀਆਂ ਨੇ। ਕੈਦੀਆਂ ਨੇ ਕਿਹਾ- ਇਹ ਈਸਾਈਆਂ ਦੀਆਂ ਕਿਤਾਬਾਂ ਤੂੰ ਕਿਉਂ ਪੜ੍ਹੇਂਗਾ? ਮੋਸਾਬ ਨੇ ਕਿਹਾ- ਈਸਾਈਆਂ ਦੀਆਂ ਨਹੀਂ, ਇਹ ਨਿਊਯਾਰਕ ਟਾਈਮਜ਼ ਅਖਬਾਰ ਦੀਆਂ ਸਭ ਤੋਂ ਵਧੀਕ ਵਿਕਣ ਵਾਲੀਆਂ ਕਿਤਾਬਾਂ ਨੇ।

ਕੈਦ ਭੁਗਤ ਤੇ ਘਰ ਆ ਗਿਆ। ਹੁਣ ਫਲਸਤੀਨੀ ਗੁਰੀਲਿਆਂ ਤੋਂ ਖਤਰਾ ਨਹੀਂ, ਹਮਾਸ ਦਾ ਲੀਡਰ ਕੈਦ ਕੱਟ ਆਇਆ ਹੈ। ਲੁਕ ਛਿਪ ਕੇ ਰਹਿਣ ਦੀ ਲੋੜ ਨਹੀਂ, ਇਜ਼ਰਾਈਲ ਦੀ ਖੁਫੀਆ ਪੁਲਸ ਨਾਲ ਮਿਲ ਕੇ ਚੱਲ ਰਿਹੈ। ਪਤਾ ਲੱਗਾ ਕਿ ਮਾਰਚ ਵਿਚ ਅਬਦੁਲਾ ਬੁਗਤੀ ਨੂੰ ਗ੍ਰਿਫਤਾਰ ਕਰ ਲਿਆ ਹੈ। ਉਸ ਲੇ 66 ਬੰਦੇ ਕਤਲ ਕੀਤੇ ਤੇ 500 ਦੇ ਕਰੀਬ ਜ਼ਖਮੀ। ਇਸ ਤੋਂ ਵੀ ਵਧੀਕ ਮਾਰੇ ਸਨ ਪਰ ਪੁਲਸ ਕੋਲ ਬਾਕੀਆਂ ਦੇ ਸਬੂਤ ਨਹੀਂ ਸਨ। ਜੱਜ ਨੇ 67 ਉਮਰ ਕੈਦਾਂ ਦੀ ਸਜ਼ਾ ਦਿੱਤੀ। ਇਕ ਬੰਦੇ ਮਗਰ ਇਕ ਉਮਰ ਕੈਦ, ਇਕ ਉਮਰ ਕੈਦ ਜ਼ਖਮੀਆਂ ਕਾਰਨ। ਬੁਗਤੀ ਜੱਜ ਵਲ ਦੇਖ ਕੇ ਦਹਾੜਿਆ- ਤੈਨੂੰ ਵੀ ਨਹੀਂ ਛਡਾਂਗਾ। ਕੈਦ ਵਿਚ ਬੰਦੀਆਂ ਨੂੰ ਬੰਬ ਬਣਾਉਣ ਦੀ ਜਾਚ ਸਿਖਾਵਾਂਗਾ। ਸੁਣ ਕੇ ਜੱਜ ਨੇ ਹੁਕਮ ਸੁਣਾਇਆ- ਇਸ ਨੂੰ ਇਕੱਲਿਆਂ ਸੈੱਲ ਵਿਚ ਬੰਦ ਰੱਖਣਾ।

2004, ਅਕਤੂਬਰ ਦੇ ਅਖੀਰਲੇ ਹਫਤੇ ਅਰਾਫਾਤ ਬਿਮਾਰ ਹੋ ਗਿਆ, ਸੁਣਿਆ ਕਿ ਫਲੂ ਹੋ ਗਿਐ। ਇਲਾਜ ਲਈ ਪੈਰਿਸ ਲੈ ਗਏ ਜਿਥੇ 75 ਸਾਲ ਦੀ ਉਮਰ ਭੋਗ ਕੇ ਉਹ 11 ਨਵੰਬਰ ਨੂੰ ਮਰ ਗਿਆ। ਕੁਝ ਕਹਿੰਦੇ ਸਨ ਜ਼ਹਿਰ ਦਿੱਤਾ ਗਿਆ, ਕੁਝ ਦਾ ਆਖਣਾ ਸੀ ਏਡਜ਼ ਨਾਲ ਮਰਿਐ। ਹਫਤੇ ਬਾਦ ਸ਼ੇਖ ਹਸਨ ਨੂੰ ਰਿਹਾ ਕਰ ਦਿੱਤਾ। ਖੁਫੀਆ ਏਜੰਸੀ ਨੇ ਸ਼ੇਖ ਨੂੰ ਕਿਹਾ- ਯਾਸਰ ਅਰਾਫਾਤ ਨਹੀਂ ਰਿਹਾ ਸ਼ੇਖ ਹਸਨ, ਉਸਦੀ ਥਾਂ ਵੀ ਤੁਸੀਂ ਸੰਭਾਲੋ। ਬਹੁਤ ਖੂਨ ਵਗ ਚੁਕਿਐ, ਹੁਣ ਬੰਦ ਕਰੀਏ। ਤੁਸੀਂ ਭਲੇ ਮੁਸਲਮਾਨ ਹੋ, ਮੁਸਲਮਾਨਾ ਅਤੇ ਯਹੂਦੀਆਂ ਨੂੰ ਬਚਾਉ।

– ਵੈਸਟ ਬੈਂਕ ਦਾ ਇਲਾਕਾ ਛੱਡ ਦਿਉ ਤੇ ਫਲਸਤੀਨ ਨੂੰ ਖੁਦਮੁਖਤਾਰ ਸਟੇਟ ਦਾ ਰੁਤਬਾ ਦਿਉ, ਠੀਕ ਹੋ ਜਾਏਗਾ, ਸ਼ੇਖ ਨੇ ਕਿਹਾ। ਸ਼ੇਖ ਜਾਣਦਾ ਸੀ, ਇਜ਼ਰਾਈਲੀ ਜਾਣਦੇ ਸਨ ਕਿ ਹਮਾਸ ਇਨੇ ਕੁ ਨਾਲ ਨਹੀਂ ਮੰਨੇਗੀ।

ਰਿਹਾਈ ਵਕਤ ਮੋਸਾਬ, ਅੱਬੂ ਦੀ ਜੇਲ੍ਹ ਦੇ ਦਰਵਾਜੇ ਉਪਰ ਘਰ ਲਿਜਾਣ ਵਾਸਤੇ ਆਇਆ ਹੋਇਆ ਸੀ। ਅੱਬੂ ਨੇ ਕਿਹਾ– ਘਰ ਜਾਣ ਤੋਂ ਪਹਿਲੋਂ ਯਾਰ ਅਰਾਫਾਤ ਦੀ ਕਬਰ ਉਪਰ ਜਾਕੇ ਫਾਤਿਹਾ ਪੜ੍ਹਾਂਗੇ।

ਪੀ.ਐਲ.ਓ. ਦੇ ਮੈਂਬਰ ਬੇਚੈਨ ਸਨ ਕਿ ਹੁਣ ਹਮਾਸ ਤਾਕਤਵਰ ਹੋ ਜਾਏਗੀ। ਪਰ ਹਮਾਸ ਦੇ ਲੀਡਰ ਕੌਣ ਹਨ? ਸ਼ੇਖ ਹਸਨ ਲੀਡਰ ਨਹੀਂ। ਵਡੇ ਵਡੇ ਖਾੜਕੂ ਮਾਰੇ ਜਾ ਚੁਕੇ ਸਨ ਜਾਂ ਜੇਲ੍ਹਾਂ ਵਿਚ ਸਨ ਪਰ ਉਹ ਵੀ ਸਾਰੇ ਵਰਕਰ ਸਨ, ਲੀਡਰ ਕੌਣ ਹੈ? ਨਾ ਖੁਫੀਆ ਮਹਿਕਮੇ ਨੂੰ ਪਤਾ ਹਮਾਸ ਦਾ ਲੀਡਰ ਕੌਣ ਹੈ ਨਾ ਸ਼ੇਖ ਹਸਨ ਨੂੰ ਪਤਾ।

ਇਕ ਦਿਨ ਸ਼ੇਖ ਹਸਨ ਨੇ ਬੇਟੇ ਨੂੰ ਕਿਹਾ– ਮੋਸਾਬ ਮੇਰਾ ਜੀ ਕਰਦੈ ਮੈਂ ਆਪਣਾ ਦਫਤਰ ਬੰਦ ਕਰ ਦਿਆਂ, ਬੇਵਾ ਔਰਤਾਂ, ਯਤੀਮ ਬੱਚੇ, ਖੁਆਰ ਮਾਵਾਂ ਮੇਰੇ ਤੋਂ ਮਦਦ ਮੰਗਦੇ ਹਨ, ਮੈਂ ਕੀ ਕਰ ਸਕਦਾਂ?

– ਪਰ ਪਾਪਾ ਮੀਡੀਆ ਤੁਹਾਨੂੰ ਕਿਥੇ ਮਿਲਿਆ ਕਰੇਗਾ ਫਿਰ?

– ਮੈਂ ਮੀਡੀਏ ਤੋਂ ਕੀ ਲੈਣੈ?

– ਪਰ ਤੁਸੀ ਹਮਾਸ ਦੇ ਲੀਡਰ ਹੋ।

– ਮੈਂ ਹਮਾਸ ਦਾ ਲੀਡਰ ਨਹੀਂ ਹਾਂ।

– ਪਰ ਤੁਸੀਂ ਹਮਾਸ ਦੀ ਨੀਂਹ ਰੱਖੀ ਸੀ, ਤੁਸੀਂ ਬਾਨੀ ਹੋ।

– ਨੀਂਹ ਰੱਖੀ ਸੀ ਜਰੂਰ ਪਰ ਮੈਂ ਲੀਡਰ ਨਹੀਂ। ਮੈਨੂੰ ਪਤਾ ਹੀ ਨਹੀਂ ਇਹ ਹੋਈ ਕੀ ਜਾਂਦੈ ਚਾਰੇ ਪਾਸੇ, ਦਿਨ ਰਾਤ।

ਜੇ ਮੋਸਾਬ ਅਤੇ ਸ਼ੇਖ ਹਸਨ ਨੂੰ ਨਹੀਂ ਪਤਾ ਹਮਾਸ ਦੀ ਲੀਡਰਸ਼ਿਪ ਕਿਥੇ ਹੈ ਫਿਰ ਹੋਰ ਕਿਸਨੂੰ ਪਤਾ ਹੈ? ਸ਼ੇਖ ਹਸਨ ਦਾ ਦਿਲ ਸਵੀਕਾਰ ਕਰ ਚੁਕਾ ਸੀ ਕਿ ਇਜ਼ਰਾਈਲ ਸਟੇਟ ਕਾਇਮ ਰਹੇਗੀ ਪਰ ਫਲਸਤੀਨ ਦੀ ਹੋਂਦ ਵੀ ਰਹਿਣੀ ਚਾਹੀਦੀ ਹੈ, ਅਮਨ ਚਾਹੁੰਦਾ ਸੀ ਪਰ ਇਸ ਦੀ ਚਾਬੀ ਨਹੀਂ ਲਭਦੀ ਸੀ। ਯਾਸਰ ਅਰਾਫਾਤ ਦਾ ਕੋਈ ਉਤਰਾਧਿਕਾਰੀ ਨਹੀਂ ਸੀ। ਉਸਨੇ ਕਿਸੇ ਤੇ ਇਤਬਾਰ ਹੀ ਨਹੀਂ ਸੀ ਕੀਤਾ, ਸਾਰੇ ਬੈਂਕ ਖਾਤੇ ਉਸਦੇ ਨਿਜੀ ਸਨ।

ਪੱਛਮੀ ਦੇਸਾਂ ਨੇ ਫਲਸਤੀਨ ਵਿਚ ਚੋਣਾਂ ਕਰਵਾਉਣ ਦਾ ਸੁਝਾਅ ਰੱਖਿਆ। ਸ਼ੇਖ ਹਸਨ ਨੂੰ ਪਤਾ ਸੀ ਉਸਦੀ ਇਜ਼ਤ ਕਾਰਨ ਹਮਾਸ ਚੋਣਾਂ ਜਿਤੇਗੀ ਪਰ ਫਿਰ ਕਰੇਗੀ ਕੀ? ਉਸਦੇ ਕੰਟਰੋਲ ਵਿਚ ਕੁਝ ਵੀ ਨਹੀਂ, ਇਹ ਹੋਰ ਵੀ ਖਤਰਨਾਕ ਸਾਬਤ ਹੋ ਸਕਦੀ ਹੈ। ਸਰਕਾਰ ਬਣਾ ਕੇ ਹਮਾਸ ਇਜ਼ਰਾਈਲ ਵਿਰੁੱਧ ਯੁੱਧ ਦਾ ਐਲਾਨ ਕਰ ਸਕਦੀ ਹੈ। ਉਧਰ ਹਮਾਸ ਦੇ ਵੋਟਰਾਂ ਨੂੰ ਸਬਕ ਸਿਖਾਉਣ ਲਈ ਇਜ਼ਰਾਈਲ ਚੜ੍ਹਾਈ ਕਰ ਸਕਦਾ ਹੈ। ਸੋਚਦੇ ਸਨ ਵੋਟਾਂ ਬਾਦ ਅਮਨ ਪਰਤੇ ਪਰ ਉਲਟ ਹੋਣ ਦੀ ਵਧੀਕ ਸੰਭਾਵਨਾ ਹੈ।

ਸ਼ੇਖ ਹਸਨ ਨੂੰ ਪੀ.ਐਲ.ਓ. ਦੇ ਬੰਦਿਆਂ ਦੇ ਭਰਿਸ਼ਟ ਹੋਣ ਦਾ ਪਤਾ ਸੀ ਤੇ ਹਮਾਸ ਦੇ ਬੰਦੂਕਧਾਰੀ ਬੰਦੇ ਮੂਰਖ ਅਤੇ ਜ਼ਾਲਮ ਸਨ, ਇਨ੍ਹਾਂ ਦੇ ਹੱਥ ਸਰਕਾਰ ਦੇ ਦਈਏ?

ਇਕ ਦਿਨ ਕਪਤਾਨ ਲੋਈ ਨੂੰ ਮੋਸਾਬ ਨੇ ਕਿਹਾ– ਮੇਰਾ ਜੀ ਕਰਦੈ ਮੈਂ ਈਸਾਈ ਹੋ ਜਾਵਾਂ। ਲੋਈ ਨੇ ਕਿਹਾ– ਤੂੰ ਜੋ ਮਰਜੀ ਹੋ ਜਾ, ਅਸੀਂ ਇਸ ਵਿਚ ਦਖਲ ਨੀ ਦੇਣਾ ਪਰ ਇਹ ਗੱਲ ਕਿਸੇ ਨੂੰ ਪਤਾ ਲੱਗ ਗਈ ਤਾਂ ਤੂੰ ਮੁਸੀਬਤ ਵਿਚ ਫਸ ਜਾਏਂਗਾ, ਨਾਲੇ ਤੇਰੇ ਅੱਬੂ ਦੀ ਬਦਨਾਮੀ ਹੋ ਜਾਏਗੀ। ਇਨ੍ਹਾਂ ਅਫਸਰਾਂ ਨੂੰ ਇਸ ਗੱਲ ਦਾ ਵੀ ਫਿਕਰ ਸੀ ਕਿ ਫਿਰ ਇਨ੍ਹਾਂ ਨੂੰ ਕੋਈ ਸੂਚਨਾ ਨਹੀਂ ਮਿਲ ਸਕੇਗੀ ਜੇ ਮੋਸਾਬ ਹਮਾਸ ਨਾਲੋਂ ਕੱਟਿਆ ਗਿਆ।

ਅਮਰੀਕਨ ਈਸਾਈਆਂ ਦੀ ਇਕ ਟੋਲੀ ਜੇਰੂਸਲਮ ਦੇ ਗਿਰਜੇ ਵਿਚ ਪ੍ਰਾਰਥਨਾ ਕਰਨ ਆਈ। ਆਪਣੇ ਇਕ ਮਿਤਰ ਨਾਲ ਮੋਸਾਬ ਉਥੇ ਗਿਆ ਹੋਇਆ ਸੀ। ਇਕ ਕੁੜੀ ਨਾਲ ਦੋਸਤੀ ਹੋ ਗਈ ਤੇ ਦੱਸਿਆ ਕਿ ਮੈਂ ਯਸੂ ਦਾ ਮੁਰੀਦ ਹਾਂ।

- ਤੂੰ ਬਪਤਿਸਮਾਂ ਲੈ ਲਿਐ?

- ਨਹੀਂ ਅਜੇ ਨਹੀਂ।

- ਕਿਉਂ?

- ਤੂੰ ਬਪਤਿਸਮਾਂ ਦੇ ਸਕਦੀ ਐਂ?

- ਹਾਂ, ਕਿਉਂ ਨਹੀਂ?

- ਤੇ ਖਬਰ ਕਿਸੇ ਨੂੰ ਦੱਸੇਂਗੀ ਤਾਂ ਨਹੀਂ?

- ਜੇ ਨਹੀਂ ਦੱਸਣੀ ਤਾ ਨਹੀਂ ਦੱਸਾਂਗੀ। ਚੱਲ ਬੀਚ ਤੇ ਚੱਲੀਏ।

ਦੋਵੇਂ ਬੀਚ ਤੇ ਚਲੇ ਗਏ। ਸਾਨ ਡੀਆਗੋ ਤੋਂ ਆਈ ਇਸ ਕੁੜੀ ਨਾਲ ਤਲਅਵੀਵ ਸਾਗਰ ਕੰਢੇ ਹਮਾਸ ਦੇ ਬਾਨੀ ਸ਼ੇਖ ਹਸਨ ਯੂਸਫ ਦਾ ਜੇਠਾ ਪੁੱਤਰ ਬਪਤਿਸਮਾਂ ਲੈਣ ਆਇਐ, ਕਿਸੇ ਦੇ ਖਾਬੋ ਖਿਆਲ ਵਿਚ ਨਹੀਂ। ਮੋਸਾਬ ਈਸਾਈ ਹੋ ਗਿਆ।

23 ਸਤੰਬਰ 2005 ਨੂੰ ਮੋਸਾਬ ਆਪਣੀ ਕਾਰ ਵਿਚ ਅੱਬਾ ਨੂੰ ਲਈ ਕਿਧਰੇ ਜਾ ਰਿਹਾ ਸੀ ਤਾਂ ਫੋਨ ਆਇਆ- ਇਹ ਕੀ ਹੋ ਰਿਹੈ ਸ਼ੇਖ ਹਸਨ? ਸ਼ੇਖ ਨੇ ਪੁੱਛਿਆ- ਕੀ ਹੋ ਰਿਹੈ? ਆਵਾਜ਼ ਆਈ- ਜਿਬਾਲੀਆ ਕਸਬੇ ਦੇ ਰਫੂਜੀ ਕਾਰਵਾਂ ਉਪਰ ਇਜ਼ਰਾਈਲ ਨੇ ਬੰਬ ਸੁੱਟ ਦਿਤੈ। ਬਹੁਤ ਮੌਤਾਂ ਹੋਈਆਂ, ਮੈਂ ਅੱਖੀ ਦੇਖਿਐ। ਜਹਾਜ਼ ਵਿਚੋਂ ਮਿਜ਼ਾਈਲਾਂ ਹੇਠਾਂ ਡਿੱਗੀਆਂ। ਇਜ਼ਰਾਈਲ ਨੇ ਅਮਨ ਸੰਧੀ ਤੋੜ ਦਿੱਤੀ। ਸ਼ੇਖ ਹਸਨ ਨੂੰ ਟੀਵੀ ਕੈਮਰਿਆਂ ਨੇ ਘੇਰ ਲਿਆ, ਉਸਨੇ ਕਿਹਾ- ਇਜ਼ਰਾਈਲ ਨੇ ਧੋਖਾ ਦਿਤੈ, ਸੰਧੀ ਤੋੜੀ ਹੈ, ਮੈਂ ਅੰਤਰਰਾਸ਼ਟਰੀ ਪੜਤਾਲ ਦੀ ਮੰਗ ਕਰਦਾ ਹਾਂ।

ਮੋਸਾਬ ਨੇ ਇਕ ਪਾਸੇ ਜਾਕੇ ਲੋਈ ਨੂੰ ਫੋਨ ਕੀਤਾ। ਲੋਈ ਨੇ ਕਿਹਾ- ਤੂੰ ਟੀਵੀ ਚੈਨਲ ਦੇਖ। ਮਿਸਾਈਲ ਉਪਰੋਂ ਹੇਠਾਂ ਨਹੀਂ ਡਿਗੀ, ਹੇਠੋਂ ਉਪਰ ਵੱਲ ਜਾ ਰਹੀ ਹੈ। ਇਹ ਹਮਾਸ ਦਾ ਕਾਰਾ ਹੈ। ਮੋਸਾਬ ਨੇ ਅੱਬੂ ਨੂੰ ਵੀਡੀਓ ਦਿਖਾਈ -ਸਾਫ ਦਿਸ ਰਿਹੈ, ਕਾਫਲੇ ਦੇ ਪਿਛੇ ਪਿਛੇ ਇਕ ਵੈਨ ਜਾ ਰਹੀ ਹੈ। ਵੈਨ ਹਮਾਸ ਦੀ ਹੈ, ਵੈਨ ਵਿਚੋਂ ਮਿਸਾਈਲ ਉਪਰ ਜਾ ਰਹੀ ਹੈ। ਪੰਦਰਾਂ ਬੰਦੇ ਮਰੇ। ਇਜ਼ਰਾਈਲ ਨੂੰ ਬਦਨਾਮ ਕਰਲ ਲਈ ਕਾਰਾ ਕੀਤਾ ਗਿਆ। ਸ਼ੇਖ ਹਸਨ ਹੈਰਾਨ ਰਹਿ ਗਿਆ।

ਜੋ ਮੋਸਾਬ ਅਤੇ ਸ਼ੇਖ ਹਸਨ ਨੂੰ ਪਤਾ ਲੱਗ ਗਿਆ, ਉਹ ਖਾੜਕੂਆਂ ਨੂੰ ਪਤਾ ਨਾ ਲੱਗਾ। ਕਿਉਂਕਿ ਇਜ਼ਰਾਈਲ ਨੇ ਮਿਸਾਈਲ ਸੁੱਟੀ ਹੈ, ਗਾਜ਼ਾ ਪੱਟੀ ਵਿਚ ਚਾਲੀ ਥਾਵਾਂ ਤੇ ਹਮਾਸ ਨੇ ਬੰਬ ਧਮਾਕੇ ਕੀਤੇ। ਇਜ਼ਰਾਈਲ ਦੀ ਕੈਬਨਿਟ ਨੇ ਸਰਬਸੰਮਤੀ ਨਾਲ ਮਤਾ ਪਾਸ ਕਰਕੇ ਅਮਨ-ਸੰਧੀ ਵਾਪਸ ਲੈ ਲਈ।

ਲੋਈ ਦਾ ਫੋਨ ਆਇਆ- ਤੁਹਾਡੇ ਅੱਬੂ ਨੂੰ ਗ੍ਰਿਫਤਰ ਕਰਨਾ ਪਏਗਾ।

- ਕਿਉਂ? ਮੋਸਾਬ ਨੇ ਪੁੱਛਿਆ।

- ਸ਼ੇਖ ਹਸਨ ਨੇ ਇਜ਼ਰਾਈਲ ਖਿਲਾਫ ਗਲਤ ਬਿਆਨ ਦਿੱਤਾ ਜਿਸ ਦੀ ਭੜਕਾਹਟ ਕਾਰਨ ਚਾਲੀ ਬੰਬ ਧਮਾਕੇ ਹੋਏ। ਤੁਹਾਨੂੰ ਦੋਵਾਂ ਨੂੰ ਜੇਲ੍ਹ ਜਾਣਾ ਪਏਗਾ।

ਦੋਵੇਂ ਗ੍ਰਿਫਤਾਰ ਕਰ ਲਏ। ਮੋਸਾਬ ਇਸ ਗੱਲੋਂ ਖੁਸ਼ ਸੀ ਕਿ ਉਸਦੇ ਅੱਬੂ ਨੂੰ ਬੈਠਣ ਵਾਸਤੇ ਕੁਰਸੀ ਦੇ ਦਿੱਤੀ। ਮੋਸਾਬ ਫਰਸ਼ ਤੇ ਬੈਠ ਗਿਆ। ਸੈਂਕੜੇ ਗ੍ਰਿਫਤਾਰੀਆਂ ਹੋਈਆਂ। ਕ੍ਰਿਮਿਸ ਡੇ 25 ਦਸੰਬਰ 2005 ਨੂੰ ਮੋਸਾਬ ਤਿੰਨ ਮਹੀਨਿਆਂ ਦੀ ਕੈਦ ਕੱਟ ਕੇ ਰਿਹਾਅ ਹੋ ਗਿਆ, ਇਹ ਪ੍ਰਸੰਗ ਲਿਖੇ ਜਾਣ ਤੱਕ ਉਸਦਾ ਅੱਬਾ ਜੇਲ੍ਹ ਵਿਚ ਸੀ।

ਫਲਸਤੀਨ ਵਿਚ ਲੋਕ ਸਭਾ ਚੋਣਾ ਦਾ ਐਲਾਨ ਹੋ ਗਿਆ। ਅੱਬੂ ਗੈਰਹਾਜ਼ਰ ਸੀ ਤਾਂ ਮੋਸਾਬ ਕੋਲ ਫੋਨ ਖੜਕਣ ਲੱਗੇ। ਹਰੇਕ ਖਾੜਕੂ ਟਿਕਟ ਦਾ ਹੱਕਦਾਰ ਸੀ। ਮੋਸਾਬ ਆਖਦਾ, ਉਸ ਦਾ

ਚੋਣਾਂ ਨਾਲ ਕੋਈ ਲੈਣ ਦੇਣ ਨਹੀਂ, ਨਾ ਉਸਦਾ ਅੱਬੂ ਚੋਣ ਲੜੇਗਾ। ਏ.ਪੀ.(ਐਸੋਸਿਏਟਡ ਪ੍ਰੈੱਸ) ਰਾਹੀਂ ਸ਼ੇਖ ਨੇ ਐਲਾਨ ਕਰ ਦਿੱਤਾ ਕਿ ਉਸਦਾ ਚੋਣਾ ਨਾਲ ਕੋਈ ਲੈਣ ਦੇਣ ਨਹੀਂ। ਜੇ ਸ਼ੇਖ ਹਮਾਇਤ ਨਹੀਂ ਕਰੇਗਾ ਤਾ ਹਮਾਸ ਚੋਣ ਕਿਵੇਂ ਜਿਤੇਗੀ? ਮੋਸਾਬ ਉਪਰ ਦਬਾਉ ਪਾਇਆ ਐਲਾਨ ਕਰ, ਕਿ ਏ.ਪੀ. ਦੀ ਖਬਰ ਗਲਤ ਹੈ। ਮੋਸਾਬ ਨੇ ਕਿਹਾ- ਕੀ ਇਸਲਾਮ ਝੂਠ ਬੋਲਣ ਦੀ ਆਗਿਆ ਦਿੰਦੈ ? ਫਿਰ ਇਹ ਕਹੋ ਕਿ ਸਿਆਸਤ ਦਾ ਕੋਈ ਧਰਮ ਧੁਰਮ ਨਹੀਂ ਹੁੰਦਾ। ਫਿਰ ਇਕ ਕਾਲ ਆਈ- ਮੋਸਾਬ ਪ੍ਰੈੱਸ ਕਾਨਫਰੰਸ ਸੱਦ ਕੇ ਚੋਣਾ ਵਿਚ ਹਮਾਸ ਦੀ ਹਮਾਇਤ ਦਾ ਐਲਾਨ ਕਰ ਨਹੀਂ ਤੈਨੂੰ ਗੋਲੀ ਮਾਰ ਦਿਆਂਗੇ। ਮੋਸਾਬ ਨੇ ਕਿਹਾ- ਆ ਜਾਹ, ਗੋਲੀ ਖਾਣ ਲਈ ਤਿਆਰ ਹਾਂ। ਲੋਈ ਨੂੰ ਫੋਨ ਨੰਬਰ ਦੱਸ ਦਿੱਤਾ। ਘੰਟੇ ਅੰਦਰ ਧਮਕੀ ਦੇਣ ਵਾਲਾ ਗ੍ਰਿਫਤਾਰ ਕਰ ਲਿਆ।

ਮਰਜ਼ੀ ਦੇ ਖਿਲਾਫ ਚੋਣ ਪੋਸਟਰਾਂ ਉਪਰ ਸ਼ੇਖ ਹਸਨ ਦੀ ਫੋਟੋ ਛਾਪੀ ਗਈ। ਉਸਦੀ ਸ਼ਖਸੀਅਤ ਦਾ ਸਤਿਕਾਰ ਹੀ ਏਨਾ ਸੀ ਕਿ ਹਮਾਸ ਜਿਤ ਕੇ ਪਾਰਲੀਮੈਂਟ ਵਿਚ ਚਲੀ ਗਈ।

ਆਖਰ ਮੋਸਾਬ ਨੇ ਲੋਈ ਨੂੰ ਫੋਨ ਤੇ ਆਪਣਾ ਫੈਸਲਾ ਸੁਣਾ ਦਿੱਤਾ- ਮੈਂ 27 ਸਾਲ ਦਾ ਹੋ ਗਿਆਂ। ਹੁਣ ਤੁਹਾਡੇ ਨਾਲ ਰਲਕੇ ਹੋਰ ਕੰਮ ਨਹੀਂ ਕਰਾਂਗਾ। ਲਗਦੈ ਉਮਰ ਦਾ ਤੀਜਾ ਹਿਸਾ ਜ਼ਾਇਆ ਕਰ ਲਿਆ। ਮੈਂ ਕੀ ਖੱਟਿਆ? ਕੀ ਅਮਨ ਸ਼ਾਂਤੀ ਹੋ ਗਈ? ਗ੍ਰਿਫਤਾਰੀਆਂ ਅਤੇ ਕਤਲਾਂ ਨਾਲ ਸ਼ਾਂਤੀ ਨੀਂ ਹੋ ਸਕਦੀ। ਮੈਂ ਤੁਹਾਡਾ ਆਦਰ ਕਰਦਾਂ ਪਰ ਹੁਣ ਹੋਰ ਨਹੀਂ। ਲੋਈ ਨੇ ਕਿਹਾ- ਮੈਂ ਆਪਣੇ ਸਟਾਫ ਨਾਲ ਸਲਾਹ ਕਰਕੇ ਫੋਨ ਕਰਾਂਗਾ।

ਲੋਈ ਦਾ ਫੋਨ ਆਇਆ- ਇਕ ਕਮੁਨੀਕੇਸ਼ਨ ਕੰਪਨੀ ਤੈਨੂੰ ਜਿਥੇ ਫਲਸਤੀਨ ਵਿਚ ਚਾਹੇਂ ਤਾਂ ਬ੍ਰਾਂਚ ਦੇਣ ਲਈ ਤਿਆਰ ਹੈ। ਖਰਚਾ ਸਾਰਾ ਅਸੀਂ ਕਰਾਂਗੇ। ਮਨਜ਼ੂਰ?

ਮੋਸਾਬ ਨੇ ਇਨਕਾਰ ਕਰ ਦਿੱਤਾ, ਕਿਹਾ- ਮੈਂ ਕਿਸੇ ਬਾਹਰਲੇ ਦੇਸ ਜਾਕੇ ਵੱਸਾਂਗਾ। -ਠੀਕ ਐ, ਲੋਈ ਨੇ ਕਿਹਾ- ਇੰਗਲੈਂਡ ਭੇਜ ਦਿੰਨੇ ਆਂ, ਸਾਰਾ ਖਰਚਾ ਸਾਡਾ, ਇਕ ਸਾਲ ਉਥੇ ਰਹਿ ਕੇ ਵਾਪਸ ਪਰਤ ਆ।

- ਨਹੀਂ, ਮੈਂ ਅਮਰੀਕਾ ਜਾਵਾਂਗਾ ਤੇ ਫਿਰ ਪਰਤਾਂਗਾ ਨਹੀਂ। ਫੋਨ ਤੇ ਇਹ ਸੰਵਾਦ ਟੱਪ ਬਰਾਸ ਇੰਟੈਲੀਜੈਂਸ ਨੇ ਸੁਣਿਆ।

ਕੁਝ ਦਿਨਾਂ ਬਾਦ ਲੋਈ ਦਾ ਫੋਨ ਫਿਰ ਆਇਆ- ਠੀਕ ਐ। ਤੈਨੂੰ ਅਮਰੀਕਾ ਪੁਚਾ ਦਿੰਨੇ ਆਂ ਪਰ ਵਾਪਸ ਆ ਜਾਈਂ। ਤੈਨੂੰ ਪਤੈ ਮੋਸਾਬ ਅਸੀਂ ਹਮਾਸ ਦੇ ਮੈਂਬਰਾਂ ਨੂੰ ਫਲਸਤੀਨ ਦਾ ਬਾਰਡਰ ਨਹੀਂ ਟੱਪਣ ਦਿੰਦੇ। ਤੂੰ ਵਕੀਲ ਕਰ, ਅਰਜ਼ੀ ਪਾ ਕਿ ਇਲਾਜ ਕਰਾਉਣ ਚਲਿਐਂ। ਇਉਂ ਤੇਰੇ ਤੇ ਕੋਈ ਸ਼ੱਕ ਨਹੀਂ ਕਰੇਗਾ।

ਅਦਾਲਤ ਵਿਚ ਅਰਜ਼ੀ ਪਾ ਦਿੱਤੀ, ਪੁਲਸ ਨੇ ਇਤਰਾਜ਼ ਨਹੀਂ ਕੀਤਾ, ਆਗਿਆ ਮਿਲ ਗਈ। ਮਾਂ ਇਹ ਖਬਰ ਸੁਣਕੇ ਖੁਸ਼ ਵੀ ਹੋਈ ਕਿ ਉਸਦਾ ਬੇਟਾ ਆਖਰ ਸੁਖ ਦਾ ਸਾਹ ਲਏਗਾ, ਦੁਖੀ ਵੀ ਹੋਈ, ਅੱਬੂ ਜੇਲ੍ਹ ਵਿਚ ਹੈ ਤੇ ਜ਼ਿਮੇਵਾਰ ਬੇਟਾ ਵਿਛੜ ਰਿਹਾ ਹੈ। ਸਾਰੀ ਰਾਤ ਗੱਲਾਂ ਕਰਦੇ ਰਹੇ। ਸਵੇਰ ਹੋਈ, ਜਿਹੜੀ ਬਾਈਬਲ ਵਰ੍ਹਿਆਂ ਤੋਂ ਪੜ੍ਹਦਾ ਆ ਰਿਹਾ ਸੀ, ਆਪਣੇ ਦੋਸਤ ਜਮਾਲ ਦੇ ਹੱਥ ਵਿਚ ਸੌਂਪਦਿਆਂ ਕਿਹਾ- ਇਸ ਤੋਂ ਕੀਮਤੀ ਤੈਨੂੰ ਦੇਣ ਲਈ ਮੇਰੇ ਕੋਲ ਹੋਰ ਕੁਝ ਨਹੀਂ, ਇਸ ਨੂੰ ਕੇਵਲ ਪੜ੍ਹੀ ਨਾ, ਅਮਲ ਕਰੀਂ।

ਪੈਰਿਸ ਦੇ ਰਸਤੇ ਉਹ ਕੈਲੀਫੋਰਨੀਆਂ ਪੁੱਜ ਗਿਆ। ਇਕ ਇਜ਼ਰਾਈਲ ਦਾ ਪੱਤਰਕਾਰ ਮਿਲ ਗਿਆ ਜਿਸਨੂੰ ਜੁਲਾਈ 2008 ਵਿਚ ਧਰਮ ਪਰਿਵਰਤਨ ਦੀ ਕਹਾਣੀ ਸੁਣਾਈ। ਇਹ ਖਬਰ ਪੱਛਮ ਵਲੋਂ ਨਹੀਂ ਜਾਣੀ ਚਾਹੀਦੀ, ਇਜ਼ਰਾਈਲ ਦੇ ਅਖਬਾਰ ਵਿਚ ਛਪੇ। ਉਸਨੇ ਕਹਾਣੀ ਦਾ ਸਿਰਲੇਖ ਰੱਖਿਆ- ਸ਼ਰਾਰਤੀ ਬੱਚਾ। ਕੁਦਰਤੀ ਹੈ, ਮਾਪਿਆਂ, ਭੈਣਾਂ, ਭਰਾਵਾਂ ਦੇ ਦਿਲ ਉਤੇ ਗਹਿਰੀ ਸੱਟ ਵੱਜੀ। ਜਿਗਰੀ ਦੋਸਤ ਜਮਾਲ ਦੇ ਵਿਆਹ ਵਿਚ ਸ਼ਾਮਲ ਹੋਣ ਸਾਰੇ ਜਣੇ ਗਏ। ਅੰਮੀ ਦਾ ਦਿਲ ਉਪਰ ਕਾਬੂ ਨਾ ਰਿਹਾ। ਜਮਾਲ ਸਮੇਤ ਸਾਰੇ ਜ਼ਾਰ ਜ਼ਾਰ ਰੋਏ। ਜਮਾਲ ਦੇ ਵਿਆਹ ਬਾਦ ਖਬਰ

ਛਪਦੀ ਠੀਕ ਸੀ। ਖੁਸ਼ੀ ਮੌਕੇ ਮਾਤਮ ਛਾ ਗਿਆ। ਅੱਬੂ ਨੂੰ ਜੇਲ ਵਿਚ ਖਬਰ ਮਿਲੀ, ਬੱਚਿਆਂ ਵਾਂਗ ਉਚੀ ਉਚੀ ਰੋਇਆ। ਕੈਦੀ ਇਕੱਠੇ ਹੋ ਕੇ ਕਹਿਣ ਲੱਗੇ- ਅਸੀਂ ਸਾਰੇ ਤੁਹਾਡੇ ਹੀ ਤਾ ਬੇਟੇ ਹਾਂ ਕੀ ਇਹ ਸਹੀ ਨਹੀਂ ਅੱਬੂ ਹਸਨ? ਧੀਰਜ ਰੱਖੋ। ਗਾਰਦ ਦੇ ਸਿਪਾਹੀ ਰੋਏ।

ਮੋਸਾਬ ਦਾ ਚਾਚਾ ਸ਼ੇਖ ਹਸਨ ਭਰਾ ਨੂੰ ਮਿਲਣ ਆਇਆ, ਕਿਹਾ- ਇਸ ਕਾਫਰ ਨੂੰ ਬੇਦਖਲ ਕਰ ਦਿਉ। ਅੱਬੂ ਨੇ ਇਨਕਾਰ ਕਰ ਦਿੱਤਾ, ਅੱਬੂ ਜਾਣਦਾ ਸੀ ਜਿਉਂ ਹੀ ਬੇਦਖਲ ਕੀਤਾ, ਹਮਾਸ ਦੇ ਖਾੜਕੂ ਮਾਰ ਦੇਣਗੇ। ਸ਼ੇਖ ਹਸਨ ਦੇ ਬੇਟੇ ਨੂੰ ਕੁੱਝ ਨਹੀਂ ਹੋਵੇਗਾ। ਹਰ ਹਫਤੇ ਮਾਂ ਨਾਲ ਗੱਲ ਕਰਦਾ, ਸੋਚਦਾ ਅੱਬੂ ਨਾਲ ਉਦੋਂ ਗੱਲ ਕਰਾਂਗਾ ਜਦੋਂ ਰਿਹਾ ਹੋਏ। ਮਾਂ ਨੇ ਕਿਹਾ- ਜੇਲ੍ਹ ਵਿਚ ਮੋਬਾਈਲ ਦੀ ਆਗਿਆ ਮਿਲ ਗਈ ਹੈ, ਗੱਲ ਕਰਲੈ, ਨੰਬਰ ਦੇ ਦਿੱਤਾ। ਅੱਬੂ ਨੂੰ ਫੋਨ ਮਿਲਾਇਆ, ਅੱਬੂ ਦੀ ਆਵਾਜ਼ ਪਛਾਣ ਲਈ- ਮੈਂ ਮੋਸਾਬ ਹਾਂ ਅੱਬੂ ਤੁਹਾਡਾ ਬੇਟਾ, ਦੋਵੇਂ ਰੋ ਪਏ। -ਕਿਵੇਂ ਹੈਂ ਮੋਸਾਬ? -ਮੈਂ ਜਿਵੇਂ ਹਾਂ ਸੋ ਹਾਂ ਤੁਸੀਂ ਦੱਸੋ ਕਿਵੇਂ ਹੋ। -ਜਿਥੇ ਅੱਲਾ ਰੱਖੇ ਜਿਵੇਂ ਅੱਲਾ ਰੱਖੇ। ਪਿਤਾ ਨੂੰ ਸਭ ਦਸ ਦਿਤਾ ਕਿ ਦਸ ਸਾਲ ਤੋਂ ਖੁਫੀਆ ਵਿੰਗ ਨਾਲ ਕੰਮ ਕਰਦਿਆਂ ਤੁਹਾਨੂੰ ਬਚਾ ਕੇ ਰੱਖਿਆ। ਅੱਜ ਵੀ ਅੱਬਾ ਜੇਲ੍ਹ ਵਿਚ ਇਸ ਕਰਕੇ ਹੈ ਕਿਉਂਕਿ ਉਸਨੂੰ ਬਚਾਉਣ ਵਾਸਤੇ ਮੋਸਾਬ ਨਹੀਂ। ਇਜ਼ਰਾਈਲ ਪੁਲਸ ਦੀ ਹਿੱਟ ਲਿਸਟ ਉਤੇ ਨੰਬਰ ਇਕ ਸ਼ੇਖ ਹਸਨ ਯੂਸਫ ਸੀ।

ਕੀ ਉਸਨੇ ਪੈਸੇ ਦੇ ਲਾਲਚ ਖਾਤਰ ਇਹ ਸਭ ਕੀਤਾ? ਅੰਨ੍ਹਾ ਪੈਸਾ ਕਾਮੁਨੀਕੇਸ਼ਨ ਦੀ ਕੰਪਨੀ ਰਾਹੀਂ ਕਮਾ ਸਕਦਾ ਸੀ, ਨਹੀਂ ਮੰਨਿਆਂ। ਸ਼ੁਹਰਤ ਅਤੇ ਤਾਕਤ ਵਾਸਤੇ? ਹਮਾਸ ਵਿਚ ਨੰਬਰ ਇਕ ਲੀਡਰ ਮੋਸਾਬ ਹੀ ਸੀ, ਸ਼ੇਖ ਹਸਨ ਦੇ ਬੇਟੇ ਨੇ ਤਾਕਤ ਦਾ ਨਸ਼ਾ ਦੇਖ ਲਿਆ ਸੀ। ਦੋ ਘਰਾਂ ਦਾ ਮਾਲਕ ਅਮਰੀਕਾ ਵਿਚ ਕਿਰਾਏ ਤੇ ਰਹਿ ਰਿਹਾ ਹੈ, ਦਿਹਾੜੀਆਂ ਕਰ ਰਿਹਾ ਹੈ। ਆਪ-ਬੀਤੀ ਲਿਖਣ ਸਦਕਾ ਉਸਨੂੰ ਗੋਲੀ ਵੱਜ ਸਕਦੀ ਹੈ, ਫਿਦਾਈਨ, ਫਤਹ, ਅਲਕਾਇਦਾ, ਹਮਾਸ, ਤਾਲਿਬਾਨ ਦੁਨੀਆਂ ਵਿਚ ਕਿਥੇ ਨਹੀਂ?

ਕਿਤਾਬ ਪੜ੍ਹਨ ਪਿਛੋਂ ਮੈਨੂੰ ਲੱਗਾ ਇਹ ਕਿਤਾਬ ਇਕ ਭਲੇ ਈਸਾਈ ਦਾ ਇਕਬਾਲੀਆ ਬਿਆਨ ਹੈ। ਗੁਨਾਹਗਾਰ ਈਸਾਈ, ਪਾਦਰੀ ਅੱਗੇ ਇਕਬਾਲ ਕਰਕੇ ਪਸ਼ਚਾਤਾਪ ਕਰਦੇ ਹਨ, ਜੇ ਸੱਚ ਬੋਲਿਆ ਹੋਵੇ, ਉਨ੍ਹਾਂ ਦੇ ਗੁਨਾਹ ਬਖਸ਼ੇ ਜਾਂਦੇ ਹਨ। ਇਸ ਕਿਤਾਬ ਸਦਕਾ ਉਸਦੀ ਤੇ ਉਸਦੇ ਖਾਨਦਾਨ ਦੀ ਬਦਨਾਮੀ ਹੋਈ, ਤਾਂ ਕੀ, ਹੁੰਦੀ ਹੈਂ ਤਾਂ ਹੋਵੇ, ਉਸਨੇ ਸੰਸਾਰ ਅੱਗੇ, ਰਬੱ ਅੱਗੇ, ਆਤਮ ਸਮਰਪਣ ਕਰ ਦਿੱਤਾ ਹੈ, ਪਸ਼ਚਾਤਾਪ ਕਰ ਦਿੱਤਾ ਹੈ, ਇਕਬਾਲੀਆ ਬਿਆਨ ਦੇ ਦਿੱਤਾ ਹੈ।